# ਕਥਾ ਪੁਰਾਤਨ ਇਉਂ ਸੁਣੀ

## (ਭਾਗ ੨)

ਗੁਰਬਿਲਾਸ ਪਾਤਸ਼ਾਹੀ ਦਸਵੀਂ ਕ੍ਰਿਤ ਭਾਈ ਕੁਇਰ ਸਿੰਘ ਅਤੇ
ਤ੍ਵਾਰੀਖੇ-ਪੰਜਾਬ ਕ੍ਰਿਤ ਬੂਟੇ ਸ਼ਾਹ (ਗ਼ੁਲਾਮ ਮੁਹੀ-ਉੱਦਦੀਨ)
ਦਾ
ਭਾਵ ਪ੍ਰਕਾਸ਼

ਸਤਿਬੀਰ ਸਿੰਘ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

**KATHA PURATAN EYUN SUNI (Part I)**
*by* SATBIR SINGH

# ਕਥਾ ਪੁਰਾਤਨ ਇਉਂ ਸੁਣੀ (ਭਾਗ ਪਹਿਲਾ)

ਦਬਿਸਤਾਨਿ ਮਜ਼ਾਹਬ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਬਿਜੈ ਮੁਕਤ, ਗੁਰ ਰਤਨਮਾਲ, ਸੌ ਸਾਖੀ ਦਾ ਭਾਵ ਪ੍ਰਕਾਸ਼

Published by :
New Book Co.,Mai Hiran Gate, Jalandhar. Ph. : 2280045, 3293190, 2284325
E-mail : contact@newbookcompany.com

ISBN : 81-87476-34-6



ਪਹਿਲੀ ਵਾਰ : 1994 ; ਦੂਜੀ ਵਾਰ : 2008

ਮੁੱਲ : 120 ਰੁਪਏ

ਪ੍ਰਕਾਸ਼ਕ : ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph. : 2280045, 3293190, 2284325
Fax : 0181-2234081
E-mail : contact@newbookcompany.com
Website : www.newbookcompany.com

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।

# ਸਮਝਾ ਸਾਖੀਐ

ਇਹ ਸਚਾਈ ਹੈ ਕਿ ਜੋ ਆਪਣਿਆਂ ਦਾ ਲਿਖਿਆ ਇਤਿਹਾਸ ਨਹੀਂ ਪੜ੍ਹਦਾ ਉਨ੍ਹਾਂ ਨੂੰ ਦੋਖੀਆਂ ਦਾ ਲਿਖਿਆ ਕੂੜ ਪੜ੍ਹਨਾ ਪੈਂਦਾ ਹੈ ਅਤੇ ਜੋ ਉਸ ਵੇਲੇ ਦੁੱਖ ਹੁੰਦਾ ਹੈ ਉਸ ਦਾ ਪੀੜਾ ਚਿਰਾਂ ਤਕ ਨਹੀਂ ਮੁੱਕਦੀ। ਇਸੇ ਲਈ ਚਿੱਤ ਬਣਾਇਆ ਸੀ ਕਿ ਆਪਣੇ ਮੂਲ ਸਰੋਤਾਂ ਨੂੰ ਪੁਣ-ਛਾਣ ਸਰਲ ਬੋਲੀ ਵਿਚ ਕਰਕੇ 'ਕਥਾ ਪੁਰਾਤਨ ਇਉਂ ਸੁਣੀ' ਦੀਆਂ ਪੰਜ ਜਿਲਦਾਂ ਵਿਚ ਛਾਪ ਦਿੱਤਾ ਜਾਏ। ਇਹ ਕਹਿਣ ਲਿਖਣ ਦੀ ਖ਼ੁਸ਼ੀ ਹੈ ਕਿ 'ਕਥਾ ਪੁਰਾਤਨ ਇਉਂ ਸੁਣੀ' ਦੀ ਪਹਿਲੀ ਜਿਲਦ ਛਪ ਹੱਥਾਂ ਵਿਚ ਆਉਣ ਤੇ ਬੜੀ ਸਿਫ਼ਤ ਸਲਾਹ ਹੋਈ। ਅੱਜ ਉਸੇ ਸਿਲਸਿਲੇ ਦੀ ਦੂਜੀ ਜਿਲਦ ਜਿਸ ਵਿਚ 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਕ੍ਰਿਤ ਭਾਈ ਕੁਇਰ ਸਿੰਘ ਤੇ ਬੂਟੇ ਸ਼ਾਹ ਦੀ ਰਚਿਤ ਤਾਰੀਖ਼-ਇ-ਪੰਜਾਬ ਦਾ ਗੁਰੂ ਪਾਤਸ਼ਾਹਾਂ ਵਾਲਾ ਭਾਗ ਦਿੱਤਾ ਹੈ।

ਸਿੱਖ ਇਤਿਹਾਸ ਲਿਖਦਿਆਂ ਮੈਨੂੰ ਜਾਹਨ ਬਰੁਕ ਦਾ ਲਿਖਿਆ ਕਦੇ ਨਹੀਂ ਭੁਲਿਆ ਜੋ ਉਸਨੇ ਆਪਣੇ ਇਤਿਹਾਸਕਾਰ ਉਸਤਾਦ ਸਰੋ ਲਿਯੂਸ ਬਾਰੇ ਕਹਿਆ ਸੀ ਕਿ 'ਸਾਰੇ ਇਤਿਹਾਸਕਾਰ ਇਤਿਹਾਸ ਦੀ ਸੜਕ 'ਤੇ ਟੁਰਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਮੂੰਹ ਚੁੱਕੀ ਟੁਰੇ ਹੀ ਜਾਂਦੇ ਹਨ ਪਰ ਕੋਈ ਵਿਰਲਾ ਹੁੰਦਾ ਹੈ ਜੋ ਲਿਯੂਸ ਵਾਂਗ ਅਗਲਾ ਕਦਮ ਅੱਗੇ ਪੁਟਦਾ ਹੀ ਨਹੀਂ ਜਦ ਤਕ ਸੱਜੇ ਖੱਬੇ, ਆਸ-ਪਾਸ ਨਾ ਦੇਖ ਲਵੇ। ਸੱਚੀ ਗੱਲ ਤਾਂ ਇਹ ਹੈ ਕਿ ਲਿਯੂਸ ਸਾਰੀ ਉਮਰ ਗਲੀਆਂ ਖੂੰਜਿਆਂ ਵਿਚ ਹੀ ਫਿਰਦਾ ਰਹਿਆ। ਐਸਾ ਕਰਦੇ ਜੋ ਉਸ ਨੂੰ ਲੱਭਿਆ, ਉਹ ਅਮੁੱਲ ਹੈ।' ਸਹੀ ਬਾਤ ਤਾਂ ਇਹ ਹੈ ਕਿ ਇਤਿਹਾਸ ਹੁੰਦਾ ਹੀ ਹੈ ਕੱਲ੍ਹ (Past) ਦੀ ਅੱਜ (Present) ਨਾਲ ਗੁਫ਼ਤਗੂ। ਜਿਸ ਨੇ ਇਹ ਸੁਣ ਲਈ, ਉਹ ਭਲਕੇ (Tomorrow) ਠੇਡਾ ਨਹੀਂ ਖਾਏਗਾ। ਇਸ ਪੱਖੋਂ ਵੀ ਸਾਰੇ ਸਿੱਖ ਕਲਾਸਿਕ ਜਿਨ੍ਹਾਂ ਦੀ ਗਿਣਤੀ ਛਿਆਠ ਦੇ ਕਰੀਬ ਹੈ ਪੜ੍ਹਣੇ ਤੇ ਛਾਣ-ਬੀਣ ਕਰ ਕੇ ਲਿਖਣੇ ਜ਼ਰੂਰੀ ਹਨ। ਇਹ 'ਕਥਾ ਪੁਰਾਤਨ ਇਉਂ ਸੁਣੀ' ਦੀਆਂ ਜਿਲਦਾਂ ਇਸ ਪਾਸੇ ਦਾ ਉਪਰਾਲਾ ਹੀ ਹਨ।

ਪਹਿਲਾਂ ਸਾਡਾ ਇਤਿਹਾਸ 'ਆਖੀ' ਦੀ ਸ਼ਕਲ ਵਿਚ ਸੀ। ਇਸ ਨੇ ਫਿਰ 'ਸਾਖੀ' ਦਾ ਰੂਪ ਧਾਰਿਆ। ਵਿਸਥਾਰ ਕਰਨ ਉਪਰੰਤ ਇਹ 'ਬਿਲਾਸ' ਹੋਆ ਤੇ ਆਖਿਰ 'ਪ੍ਰਕਾਸ਼' ਰੂਪ ਹੋ ਸਾਹਮਣੇ ਆਇਆ। ਸੋ ਮੇਰਾ ਯਕੀਨ ਪੱਕਾ ਹੈ ਕਿ ਜੋ ਇਤਿਹਾਸ, ਆਖੀ, ਜਨਮ ਸਾਖੀ, ਗੁਰਬਿਲਾਸ ਤੇ ਪੰਥ ਪ੍ਰਕਾਸ਼ ਦੀਆਂ ਨੀਹਾਂ 'ਤੇ ਉਸਾਰਿਆ ਜਾਵੇਗਾ ਉਸ ਨੂੰ ਪੜ੍ਹਦਿਆਂ ਸੁਣਦਿਆਂ ਸੁਰਤ ਚੜ੍ਹਦੀ ਕਲਾ ਵਿਚ ਰਵ੍ਹੇਗੀ, ਮਤ ਜਾਗੇਗੀ, ਮਨ ਡੋਲੇਗਾ ਨਹੀਂ ਅਤੇ ਬੁੱਧ ਪ੍ਰਕਾਸ਼ ਰਵ੍ਹੇਗਾ। ਗਵਾਹੀ ਵੀ ਹੈ ਕਿ ਸਾਹਿਬ ਗੁਰੂ ਅੰਗਦ ਦੇਵ ਜੀ ਜਦ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣਦੇ ਸਨ ਤਾਂ ਕਿਤਨਾ ਕਿਤਨਾ ਚਿਰ ਨੈਣ ਮੂੰਦੀ ਰੱਖਦੇ ਸਨ।

'ਗੁਰ ਬਿਲਾਸ ਪਾਤਸ਼ਾਹੀ ਦਸਵੀਂ ਪੜ੍ਹਦਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਤਾਂ ਨਵੀਂ ਵਾਕਫ਼ੀਅਤ ਮਿਲੇਗੀ ਹੀ ਪਰ ਨਾਲ ਹੀ ਉਨ੍ਹਾਂ ਦੇ ਉਹ ਬਚਨ ਵੀ ਪੜ੍ਹਨ ਨੂੰ ਮਿਲਣਗੇ ਜਿਨ੍ਹਾਂ ਦੀ ਅਗਵਾਈ ਵਿਚ ਟੁਰਿਆਂ ਹਰ ਰਾਹ ਭਾਵੇਂ ਉਹ ਆਤਮਕ ਹੈ ਜਾਂ ਧਾਰਮਿਕ, ਸਿਆਸੀ ਹੈ ਜਾਂ ਸਮਾਜਿਕ, ਆਰਥਿਕ ਹੈ ਜਾਂ ਮਾਨਸਿਕ ਸਾਫ਼ ਹੁੰਦਾ ਟੁਰੀ ਜਾਏਗਾ। ਸਿਰਫ ਅੰਮ੍ਰਿਤ ਦੀ ਦਾਤ ਦੇਣ-ਲੈਣ ਵੇਲੇ ਜੋ ਦਸਮ ਪਿਤਾ ਨੇ ਰਹਿਤ ਦ੍ਰਿੜਾਈ ਉਸ ਨੂੰ ਹੀ ਪੜ੍ਹ ਕੇ ਦੇਖੋ ਤਾਂ ਪਤਾ ਲੱਗੇਗਾ ਕਿ ਖਾਲਸਾ ਦੀ ਸਾਜਨਾ ਦਾ ਮੁੱਖ ਮੰਤਵ ਸਿੱਖ ਨੂੰ ਹਰ ਪੱਖੋਂ ਸੁਤੰਤਰ ਕਰਨਾ ਸੀ।

ਗੁਰੂ ਪਾਤਸ਼ਾਹ ਨੇ ਕਿਹਾ ਸੀ :

"ਧਰਮਹੀਨ, ਕੁੱਠਾ ਖਾਂਦੇ, ਕੁੜੀਮਾਰ, ਗੁਰ ਦੋਖੀ ਮੀਣੇ, ਮਸੰਦਾਂ ਨਾਲ ਮੇਲ ਨਹੀਂ ਕਰਨਾ। ਕੁੱਠਾ ਖਾਣਾ ਸ਼ਰਹ ਵਿਚ ਦਾਖਲ ਹੋਣ ਦਾ ਪਹਿਲਾ ਕਦਮ ਹੁੰਦਾ ਹੈ। ਲੜਕੀ ਨੂੰ ਜੋ ਜਾਨੋਂ ਮਾਰਦਾ ਹੈ, ਜਾਂ ਵੇਚਦਾ ਹੈ ਉਹ ਕੁੰਭੀ ਨਰਕ ਜਾਏਗਾ। ਮੀਣੇ ਗੁਰ ਦੋਖੀ ਹਨ। ਮਸੰਦ ਉਹ ਹਨ ਜੋ ਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਰਾਬਰੀ ਕਰਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਅਦਬ ਸਿਖਲਾਉਣ ਦੀ ਥਾਂ ਆਪਣੀ ਪੂਜਾ ਕਰਾਉਣ ਲੱਗ ਪੈਂਦੇ ਹਨ।

ਮਸੰਦ ਗੁਰੂ ਸਮਤਾ ਮਨ ਧਾਰੈ।
ਅਦਬ ਗੁਰੂ ਗ੍ੰਥ ਨਹਿ, ਆਪ ਪੂਜਾਰੈ।

"ਗੁਰੂ ਹਰ ਵੇਲੇ ਸਹਾਇਤਾ ਕਰੇਗਾ ਜੇ ਝੂਠੇ ਕਰਮ-ਕਾਂਡ ਤਿਆਗ ਕੇ ਕੇਵਲ ਵਾਹਿਗੁਰੂ ਦੇ ਚਰਨੀ ਲੱਗੋਗੇ। ਗੁਰੂ ਗ੍ੰਥ ਸਾਹਿਬ ਦਾ ਨਿਤ ਪਾਠ ਕਰਨਾ। ਅੰਮ੍ਰਿਤ ਵੇਲੇ ਜਪੁਜੀ, ਸ਼ਾਮੀਂ ਰਹਿਰਾਸ ਸਾਹਿਬ ਤੇ ਰਾਤੀਂ ਸੋਹਿਲਾ ਦਾ ਪਾਠ ਇਕਾਗ੍ਰ ਚਿੱਤ ਹੋ ਪੜ੍ਹਨਾ।

"ਸ਼ਸਤਰਾਂ ਦਾ ਵਿਸਾਹ ਨਾਂਹ ਕਰਨਾ। ਗੁਰੂ ਸ਼ਬਦ ਦੀ ਸਦਾ ਅਗਵਾਈ ਲੈਣੀ। ਕਛ ਪਹਿਣਨੀ ਤੇ ਕੇਸਾਂ ਦਾ ਆਦਰ ਕਰਨਾ। ਕ੍ਰਿਪਾਨ ਗਾਤਰੇ ਰੱਖਣੀ। ਇਹ ਨੇਮ ਨਿਭਾਉਣਾ।

"ਸ਼ਸਤ੍ਰ ਮੇਲ ਗੁਰ ਸ਼ਬਦ ਸੋ
ਕਛ ਕੇਸਨ ਸਦ ਪ੍ਰੇਮ॥
ਕਰਦ (ਕ੍ਰਿਪਾਨ) ਰਖਣੀ ਪੰਚ ਏ,
ਤਜੈ ਨ ਕਬਹੀ ਨੇਮ॥"

"ਜ਼ਾਲਮਾਂ ਨਾਲ ਟਕਰਾਉਣ ਤੋਂ ਕਦੇ ਗੁਰੇਜ਼ ਨ ਕਰਨਾ। ਸਤਿਸੰਗਤ ਨਾ ਵਿਸਾਰਨੀ। ਕਦੇ ਪਰਾਈ ਇਸਤ੍ਰੀ ਦਾ ਸੰਗ ਨਾ ਕਰਨਾ। ਦੋ ਵੇਲੇ ਕੰਘੇ ਨਾਲ ਕੇਸਾਂ ਨੂੰ ਸੰਵਾਰਨਾ। ਹਰ ਇਕ ਨਾਲ ਪਿਆਰ ਕਰਨਾ। ਨਿਜ ਇਸਤ੍ਰੀ ਨਾਲ ਵੀ ਸੰਜਮ ਦਾ ਵਰਤਾਰਾ ਰੱਖਣਾ। ਕੱਪੜੇ ਸਦਾ ਸਾਫ਼ ਰੱਖਣੇ। ਜੂਆ, ਵੇਸਵਾ, ਤ੍ਰਿਸ਼ਨਾ, ਲੋਭ ਦੇ ਨੇੜੇ ਨਾ ਜਾਣਾ। ਭੁੱਖੇ ਨੂੰ ਖਵਾਲਣਾ, ਦੀਵਾਨ ਲਗਾ ਕੇ ਸ਼ਬਦ ਕੀਰਤਨ ਸੁਣਨਾ।

"ਗੁਰੂ ਗ੍ੰਥ ਸਾਹਿਬ ਨੂੰ ਸਦਾ ਅੰਗ-ਸੰਗ ਜਾਣਨਾ। ਗੁਰ ਇਤਿਹਾਸ ਸੁਣਦੇ ਰਹਿਣਾ। ਜਿਥੇ ਨੇੜੇ ਗੁਰਦੁਆਰਾ ਹੋਵੇ ਉਥੇ ਜ਼ਰੂਰ ਜਾਣਾ। ਗੁਰੂ ਗ੍ੰਥ ਸਾਹਿਬ ਦਾ ਦੀਦਾਰ ਕੀਤਿਆਂ ਬਹੁਤ ਸੁੱਖ ਮਿਲਦਾ ਹੈ। ਵਾਹਿਗੁਰੂ ਦਾ ਜਾਪ ਇਕਾਗ੍ਰ ਹੋ ਕੇ ਕਰਨਾ। ਗੁਰੂ ਸ਼ਬਦਾਂ ਦਾ ਕੀਰਤਨ ਹੀ ਨਾਮ ਪ੍ਰਾਪਤੀ ਦਾ ਰਾਹ ਹੈ।

"ਵਾਹਿਗੁਰੂ ਕਹੇ ਤੋਂ ਬਿਨਾਂ ਅੰਨ ਮੂੰਹ ਵਿਚ ਨਹੀਂ ਪਾਉਣਾ। ਧਰਮ ਯੁੱਧ ਕਰਦੇ ਝਿਜਕਨਾ ਨਹੀਂ। ਜੇ ਦੇਗ (ਖਿਮਾ, ਖੁਲ੍ਹਾ ਦਿਲ, ਸਹੀ ਵਰਤਾਰਾ, ਸੰਜਮ) ਤੇ ਤੇਗ ਚਲਾ ਕੇ ਗੁਰੂ ਦਾ ਹੁਕਮ ਯਾਦ ਰੱਖੋਗੇ ਤਾਂ ਸਦਾ ਹੀ ਤੁਹਾਡੀ ਜਿੱਤ ਹੋਵੇਗੀ। ਜ਼ੁਲਮ ਦੇ ਖਿਲਾਫ ਅੜ ਖਲੋਣਾ। ਸਦਾ ਲਈ ਤੁਹਾਨੂੰ ਸੁਤੰਤਰ ਕਰ ਦਿੱਤਾ ਹੈ। ਕਿਸੇ ਦੇ ਕਦੇ ਤੁਸੀਂ ਗ਼ੁਲਾਮ ਨਹੀਂ ਹੋਵੋਗੇ, ਜੇ ਮਨ ਕਾਬੂ ਅਤੇ ਜ਼ਬਾਨ ਤੇ ਝੂਠ ਨਹੀਂ ਲਿਆਵੋਗੇ। ਹਰ ਸਿੱਖ ਨੂੰ ਭਰਾ ਜਿਤਨਾ ਆਦਰ ਦੇਣਾ ਅਤੇ ਆਪਣੇ ਤੋਂ ਵੱਡੇ ਦਾ ਪੂਰਾ ਆਦਰ ਕਰਨਾ। ਸਮਾਂ ਕੱਢ ਕੇ ਵੀ ਦੂਜੇ ਦੀ ਸੇਵਾ ਕਰਨੀ ਅਤੇ ਜੇ ਦੇਖੋ ਕਿ ਕੋਈ ਆਪਣੇ ਤੋਂ ਨੀਵਾਂ ਹੈ ਤਾਂ ਤਰਸ ਭਾਵ ਰੱਖਣਾ।"

ਫਿਰ ਦਸਮ ਪਿਤਾ ਨੇ ਕਿਹਾ : "ਤੁਸਾਂ ਜੋ ਆਵਾਜ਼ ਤੇ ਸਿਰ ਭੇਟ ਕੀਤੇ ਹਨ ਤੁਹਾਨੂੰ ਆਪਣੀ ਸਾਰੀ ਸ਼ਕਤੀ ਅਦਾ ਕੀਤੀ ਅਤੇ ਉਹ ਪਦਵੀ ਇਥੇ ਜੀਉਂਦਿਆਂ ਹੀ ਪਾ ਲਵੋਗੇ ਜਿਸ ਨੂੰ ਪਾਉਣ ਲਈ ਦੇਵਤੇ ਤੇ ਮੁਨੀ ਤਰਸਦੇ ਰਹਿੰਦੇ ਹਨ।"

ਇਸੇ ਤਰ੍ਹਾਂ ਜੋ ਆਪ ਨੇ ਬਹਾਦਰ ਸ਼ਾਹ ਨੂੰ ਨੀਤੀ ਦੇ ਬਚਨ ਕਹੇ ਉਹ ਵੀ ਬੜਾ ਧਿਆਨ ਮੰਗਦੇ ਹਨ।

ਰਣਜੀਤ ਨਗਾਰਾ ਦੀ ਸਾਜਨਾ, ਅਨੰਦਪੁਰ ਤਜ ਚਮਕੌਰ ਦੀ ਗੜ੍ਹੀ ਜਾਣ ਦਾ ਅਸਲ ਕਾਰਨ, ਮਾਛੀਵਾੜੇ ਵਿਚਰਦੇ ਪੂਰਨ ਇਸਤਕਲਾਲ, ਔਰੰਗਜ਼ੇਬ ਤਕ ਜ਼ਫ਼ਰਨਾਮਾ ਪਹੁੰਚਾਉਣ ਦਾ ਪੂਰਾ ਹਾਲ, ਮੁਕਤਸਰ ਦੀ ਜੰਗ ਤੇ ਜੋਤੀ ਜੋਤ ਸਮਾਉਣ ਵੇਲੇ ਗੁਰੂ ਗ੍ੰਥ ਸਾਹਿਬ ਨੂੰ ਗੁਰ ਗੱਦੀ ਸੌਂਪਦਿਆਂ ਜੋ ਬਚਨ ਕੀਤੇ ਉਨ੍ਹਾਂ ਦਾ ਵਿਸਥਾਰ ਇਸ ਪੁਸਤਕ ਵਿਚ ਮਿਲ ਜਾਏਗਾ।

ਬੂਟੇ ਸ਼ਾਹ ਦੀ ਪੁਸਤਕ ਵਿਚੋਂ ਵੀ ਉਹ ਹੀ ਤੱਥ ਦਿੱਤੇ ਹਨ ਜਿਨ੍ਹਾਂ ਦਾ ਜ਼ਿਕਰ ਹੋਰ ਕਿਧਰੇ ਘੱਟ ਮਿਲਦਾ ਹੈ। ਗੁਰੂ ਸਾਹਿਬਾਨ ਤੇ ਹੋਰ ਸਮਕਾਲੀ ਸਿੱਖਾਂ ਦੇ ਉਸ ਜੋ ਸ਼ਬਦੀ ਸਕੈੱਚ ਖਿੱਚੇ ਉਹ ਪੜ੍ਹਨ ਵਾਲੇ ਹਨ। ਉਹ ਲਿਖਦਾ ਹੈ :

ਗੁਰੂ ਨਾਨਕ ਦੇਵ ਜੀ ਦੇ ਬਚਨਾਂ ਵਿਚ ਇਤਨੀ ਖਿੱਚ ਸੀ ਕਿ ਹਰ ਕਿਸੇ ਵਿਚ ਉਨ੍ਹਾਂ ਦੀ ਸੰਗਤ ਮਾਨਣ ਦਾ ਚਾਅ ਪੈਦਾ ਹੋ ਗਿਆ। ਕਰਤਾਰਪੁਰ ਵਿਚ ਰੋਜ਼ ਲੰਗਰ ਵਿਚ ਵੀਹ ਹਜ਼ਾਰ

ਤੋਂ ਵੱਧ ਸੰਗਤਾਂ ਬੈਠ ਪ੍ਰਸ਼ਾਦ ਪਾਂਦੀਆਂ ਸਨ। ਭਾਈ ਲਹਿਣਾ ਜੀ ਦੀ ਦਿਲੀ ਸ਼ਰਧਾ (ਇਹਤਕਾਦੇ ਕਲਬੀ) ਅਤੇ ਅੰਨਨ ਸੇਵਾ (ਤਕਦੀਸ ਖ਼ਿਦਾਮਤਸ਼) ਦੇਖ ਹੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਤੋਂ ਪ੍ਰਸੰਨ ਹੋਏ ਸਨ।

ਗੁਰੂ ਅਮਰਦਾਸ ਜੀ ਦੇ ਦਿਲ ਦੇ ਨਗੀਨੇ ਤੇ ਗੁਰੂ ਅੰਗਦ ਦੇਵ ਜੀ ਦੀ ਸੰਗਤ ਕਰ ਇਹ ਪੱਕੀ ਤਰ੍ਹਾਂ ਲਿਖਿਆ ਗਿਆ ਕਿ ਮਨ ਦਾ ਟਿੱਕਾ, ਦਿਲ ਦੀ ਦੌਲਤ ਹੋਰ ਕਿਧਰੋਂ ਨਹੀਂ ਮਿਲਦੀ ਸਿਰਫ਼ ਉਨ੍ਹਾਂ ਦੀ ਸੰਗਤ ਕਰਦਿਆਂ ਮਿਲਦੀ ਹੈ ਜੋ ਨਾਮ ਜਪ ਵਾਹਿਗੁਰੂ ਦਾ ਅਟੁਟ ਅੰਗ ਬਣ ਗਏ ਹਨ। ਗੁਰੂ ਅਮਰਦਾਸ ਜੀ ਨੂੰ ਮਿਲ ਕੇ ਅਕਬਰ ਤੇ ਇਤਨਾ ਪ੍ਰਭਾਵ ਪਿਆ ਕਿ ਜਦ ਤਕ ਉਹ ਜ਼ਿੰਦਾ ਰਹਿਆ ਹਰ ਸਾਲ ਵੈਸਾਖੀ ਨੂੰ ਇਕ ਲੱਖ ਪੰਜੀ ਹਜ਼ਾਰ ਰੁਪਿਆ ਆਪਣੀ ਅਕੀਦਤ ਦਰਸਾਉਣ ਲਈ ਖ਼ਜ਼ਾਨੇ ਵਿਚੋਂ ਭੇਜਦਾ ਰਹਿਆ। (ਮਬਲਗ਼ ਯਕ ਲਖ ਬਿਸਤ ਪੰਜ ਹਜ਼ਾਰ ਰੁਪਿਆ ਨਕਦ ਅਜ਼ ਖ਼ਜ਼ਾਨਾ ਆਮਰਾ ਸੁਲਤਾਨੀ ਦਰ ਹਰ ਸਾਲ ਰੋਜ਼-ਇ-ਦਰ ਵਜਹ ਅਰਦਾਸ ਬ ਖ਼ੁਰਦ) ਗੁਰੂ ਰਾਮ ਦਾਸ ਜੀ ਦੀ ਨੇਕ ਸੀਰਤ, ਰਿਆਜ਼ਤ ਤੇ ਖ਼ੁਦਾ-ਪ੍ਰਸਤੀ ਕਰਕੇ ਸੋਭਾ ਸਾਰੇ ਜਹਾਨ ਫੈਲੀ।

ਜੋਤੀ ਜੋਤ ਸਮਾਉਣ ਲਈ ਬੂਟੇ ਸ਼ਾਹ ਨੇ ਬੜੇ ਸੋਹਣੇ ਸ਼ਬਦ 'ਰਾਹ ਗੁਜ਼ਰ ਈਂ ਆਲਮ ਜਾਵੇਦ' ਵਰਤੇ ਹਨ।

ਜਦ ਅਕਬਰ ਨੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਪਾਏ ਤਾਂ ਆਪਣੇ ਨੌਂ ਰਤਨਾਂ ਨੂੰ ਕਹਿਣ ਲੱਗਾ ਕਿ ਗੁਰੂ ਰਾਮਦਾਸ ਦਾ ਕੋਈ ਸਾਨੀ ਮੈਂ ਨਹੀਂ ਤੱਕਿਆ। ਉਨ੍ਹਾਂ ਦੇ ਹਰ ਬਚਨ ਤੋਂ ਲੋਕਾਂ ਦੀ ਪੀੜ ਦੂਰ ਕਰਨ ਦੀ ਖ਼ਾਹਿਸ਼ ਝਲਕਦੀ ਹੈ। (ਅਜ਼ ਕਲਾਮ ਸਹਾਲਤ ਊ ਅਲ ਤਿਆਮ ਖੈਰ ਖ੍ਵਾਹੀ ਕਾਫ਼ਾ ਅਨਾਮੀ ਮਫਹੂਮ ਮੀ ਸ਼ਵਦ)।

ਗੁਰੂ ਅਰਜਨ ਦੇਵ ਜੀ ਦੀ ਨਿੰਮ੍ਰਤਾ ਨੂੰ ਕੋਈ ਪਹੁੰਚ ਨਹੀਂ ਸਕਦਾ। ਉਨ੍ਹਾਂ ਦੀ ਨਿੰਮ੍ਰਤਾ ਦੇਖ ਹੀ ਮੀਆਂ ਮੀਰ ਨੇ ਕਿਹਾ ਸ੍ਰੀ ਕਿ ਉਨ੍ਹਾਂ ਦੀ ਉਮੱਤ ਰਾਜ ਕਰੇਗੀ।

ਗੁਰੂ ਹਰਿਗੋਬਿੰਦ ਜੀ ਬਡ ਜੋਧੇ ਤੇ ਵੱਡੇ ਹੌਸਲੇ (ਮਰਦ ਸ਼ੁਜਾਅ ਵ ਦਿਲਾਵਰ) ਵਾਲੇ ਸਨ।

ਭਾਈ ਸੁਥਰਾ ਬਾਰੇ ਉਸ ਲਿਖਿਆ ਕਿ ਉਹ ਐਸਾ ਗੁਰੂ ਦਾ ਸਿੱਖ ਹੈ ਕਿ ਸੱਚ ਕਹਿੰਦਿਆਂ ਝਿਜਕਦਾ ਹੀ ਨਹੀਂ (ਬੇਮੁਹਾਬਾ ਬਰ ਜ਼ੁਬਾਨ ਮੀ ਆਵੁਰਦ)।

ਗੁਰੂ ਹਰਿ ਰਾਇ ਸ਼ੁਜਾਅਤ, ਸਖ਼ਾਵਤ, ਰੌਸ਼ਨ ਜ਼ਮੀਰ ਤੇ ਕਰਾਮਾਤਾਂ (ਜ਼ਹੂਰ ਖਰਕ) ਦੇ ਮਾਲਕ ਸਨ।

ਇਹ ਬਾਤ ਬੂਟੇ ਸ਼ਾਹ ਨੇ ਹੀ ਲਿਖੀ ਹੈ ਕਿ ਗੁਰੂ ਹਰਿ ਰਾਇ ਜੀ ਨੇ ਇਸ ਗੱਲ ਦਾ ਬਹੁਤ ਬੁਰਾ ਮਨਾਇਆ ਸੀ ਕਿ ਔਰੰਗਜ਼ੇਬ ਕੋਲੋਂ ਰਾਮ ਰਾਇ ਨੇ ਗੁਰਗੱਦੀ ਦੇਣ ਹਿਤ ਉਨ੍ਹਾਂ ਪਾਸ ਸਿਫ਼ਾਰਸ਼ੀ ਖ਼ਤ ਕਿਉਂ ਲਿਖਵਾਇਆ।

ਗੁਰੂ ਹਰਿਕ੍ਰਿਸ਼ਨ ਜੀ ਗੁਰਿਆਈ ਸਮੇਂ ਕੌਮ ਨੂੰ 'ਤਾਜ਼ਗੀ ਤੇ ਰੌਣਕ' ਮਿਲੀ। ਉਹ ਇਬਾਦਤ ਤੇ ਰਿਆਜ਼ਤ ਦੇ ਮੁਜੱਸਮਾ ਸਨ।

ਗੁਰੂ ਤੇਗ਼ ਬਹਾਦਰ 'ਮਰਦਮੀ ਆਜ਼ਾਦ' ਸਨ ਪਰ ਉਹ ਆਪਣੇ ਆਪ ਨੂੰ 'ਮਰਦਮੀ ਦਰਵੇਸ਼' ਤੋਂ ਵਧ ਕੁਝ ਨਹੀਂ ਸਨ ਕਹਿੰਦੇ। ਗੁਰੂ ਤੇਗ਼ ਬਹਾਦਰ ਸਦਾ ਰਜ਼ਾ ਵਿਚ ਰਹਿੰਦੇ। (ਬ ਸਬਬ ਤਾਇਤ), ਹਮੇਸ਼ਾ ਇਕਾਗ੍ਰ ਚਿਤ (ਖਿਲਵਤ ਗਜ਼ੀਨੀ), ਹੱਥ ਖੁਲ੍ਹਾ (ਸਖਾਵਤ) ਤੇ ਲੰਗਰ (ਨਾਨ ਦਹੀ) ਵਿਚ ਕਦੇ ਤੋਟ ਨਾ ਆਉਣ ਦੇਂਦੇ। ਜਦ ਔਰੰਗਜ਼ੇਬ ਨੇ ਕਿਹਾ ਕਿ ਕਰਾਮਾਤ ਦਿਖਲਾਓ ਤਾਂ ਨੌਵੇਂ ਪਾਤਸ਼ਾਹ ਨੇ ਕਿਹਾ ਕਿ ਸਿਵਾਇ ਅਰਦਾਸ ਦੇ ਸਾਡੇ ਪਾਸ ਹੋਰ ਕੋਈ ਕਰਾਮਾਤ ਨਹੀਂ (ਮਾ ਰਾ ਬਗ਼ੈਰ ਕਰਾਮਾਤ ਨੇਸਤ)।

ਗੁਰੂ ਗੋਬਿੰਦ ਸਿੰਘ ਜੀ ਦੇ ਬਚਨਾਂ ਤੇ ਲੋਕੀਂ ਕਿਵੇਂ ਪਰਵਾਨਿਆਂ ਵਾਂਗ ਅਨੰਦਪੁਰ ਸਾਹਿਬ ਜਾਨਾਂ ਭੇਟ ਕਰਨ ਆਉਂਦੇ ਸਨ। ਇਸ ਦੀ ਉਦਾਹਰਣ ਉਹ ਹੁਕਮਨਾਮਾ ਹੈ ਜੋ ਆਪ ਜੀ ਨੇ ਵੈਸਾਖੀ ਵਾਲੇ ਦਿਹਾੜੇ ਸੰਗਤਾਂ ਨੂੰ ਭੇਜਿਆ ਸੀ। ਹੁਕਮਨਾਮੇ ਵਿਚ ਉਨ੍ਹਾਂ ਲਿਖਿਆ ਸੀ ਕਿ, "ਜੋ ਗੁਰੂ ਨਾਨਕ ਅਤੇ ਉਨ੍ਹਾਂ ਦੇ ਆਸ਼ਿਆਂ ਤੇ ਯਕੀਨ ਰੱਖਦੇ ਹਨ, ਜੇ ਘਰ ਦੇ ਦੋ ਜੀਅ ਹਨ ਤਾਂ ਇਕ ਅਨੰਦਪੁਰ ਆਵੇ ਤੇ ਚਾਰ ਜੀਅ ਹਨ ਤਾਂ ਦੋ ਭੇਜੋ।

(ਅਜ਼ ਹਰ ਖਾਨਾ ਅਜ਼ ਦੋ ਕਸ ਯਕ ਕਸ਼ ਵ ਅਜ਼ ਚਾਰ ਤਨ ਦੋ ਤਨ ਪੇਸ਼ ਰਾ ਹਾਜ਼ਰ ਆਇੰਦ)

ਇਹ ਹੀ ਕਾਰਨ ਹੈ ਕਿ ਖਾਲਸਾ ਸਾਜਨ ਵਾਲੇ ਦਿਹਾੜੇ 80 ਹਜ਼ਾਰ ਤੋਂ ਵੱਧ ਸਿੱਖਾਂ ਅਨੰਦਪੁਰ ਪੁੱਜ ਹਾਜ਼ਰੀ ਭਰੀ ਸੀ ਤੇ ਵੀਹ ਹਜ਼ਾਰ ਨੇ ਅੰਮ੍ਰਿਤ ਦੀ ਦਾਤ ਲਈ ਸੀ।

ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਵੀ ਮੇਰੀਆਂ ਹੋਰ ਰਚਨਾਵਾਂ ਵਾਂਗ ਪਾਠਕਾਂ ਦਾ ਪੂਰਾ ਆਦਰ ਪਾਏਗੀ। ਟਾਈਟਲ ਜੋ ਸ੍ਰੀ ਬੋਧ ਰਾਜ ਨੇ ਪਹਿਲੀ ਜਿਲਦ ਦਾ ਬਣਾਇਆ ਸੀ, ਉਹ ਹੀ ਰੱਖਿਆ ਹੈ, ਸਿਰਫ ਰੰਗ ਬਦਲਿਆ ਹੈ ਤਾਂ ਕਿ ਉਨ੍ਹਾਂ ਦੀ ਸਦੀਵੀ ਯਾਦ ਪੁਸਤਕਾਂ ਨਾਲ ਜੁੜੀ ਰਵ੍ਹੇ। ਸਰਦਾਰ ਮਹਿਤਾਬ ਸਿੰਘ ਜੀ ਨੇ ਉਸੇ ਪਿਆਰ ਨਾਲ ਛਾਪੀ ਹੈ ਅਤੇ ਸਰਦਾਰ ਰਾਜਿੰਦਰ ਸਿੰਘ ਤੇ ਸਰਦਾਰ ਬਲਬੀਰ ਸਿੰਘ ਨੇ ਲਗਨ ਨਾਲ ਪ੍ਰੈੱਸ ਕਾਪ੍ਹੀ ਤਿਆਰ ਕਰ ਕੇ ਦਿੱਤੀ ਹੈ। ਬੇਟੀ ਹਰਿਕੀਰਤ ਕੌਰ ਤੇ ਬੇਟੇ ਅਜੈ ਬੀਰ ਸਿੰਘ ਨੇ ਸਮਗ੍ਰੀ ਜੁਟਾਉਣ ਵਿਚ ਪੂਰਨ ਸਹਾਇਤਾ ਦਿੱਤੀ ਹੈ ਅਤੇ ਜਸਪਾਲ ਜੀ ਨੇ ਘਰ ਦਾ ਪੂਰਾ ਭਾਰ ਸਹੀ ਅਰਥਾਂ ਵਿਚ ਚੁੱਕ ਲਿਆ ਹੈ। ਵੀਰ ਬਲਵਿੰਦਰ ਸਿੰਘ ਜੀ ਤੇ ਖਾਸ ਕਰ ਸਰਦਾਰ ਇੰਦਰਜੀਤ ਸਿੰਘ ਜੀ ਅਤੇ ਵੀਰ ਨਰਿੰਦਰ ਸਿੰਘ ਜੀ ਹੁਣ ਇਹ ਕਹਿੰਦੇ ਹਨ ਕਿ ਹੋਰ ਰੁਝੇਵੇਂ ਤੇ ਸਰਗਰਮੀਆਂ ਘਟਾ ਕੇ ਸਾਰਾ ਧਿਆਨ ਗੁਰੂ ਗ੍ਰੰਥ ਸਾਹਿਬ ਦਾ ਸਾਰ ਵਿਸਥਾਰ ਸੰਪੂਰਨ ਕਰਨ ਵਲ ਲਗਾਓ। ਅਰਦਾਸ ਹੈ ਕਿ ਗੁਰੂ ਮੇਹਰ ਦਾ ਹੱਥ ਸਿਰ 'ਤੇ ਰੱਖੀ ਰੱਖੇ ਤਾਂ ਕਿ ਮਿੱਥੇ ਸਮੇਂ ਵਿਚ ਕਾਰਜ ਪੂਰਾ ਹੋ ਕੇ ਅਤੇ ਛੱਪ ਕੇ ਪਾਠਕਾਂ ਹੱਥ ਆ ਜਾਏ।

ਸਰਦਾਰ ਨਿਰੰਜਨ ਸਿੰਘ ਜੀ ਜੋ ਪਿੱਛੇ ਜਿਹੇ ਬੈਂਕਾਕ (ਥਾਈਲੈਂਡ) ਵਿਖੇ ਪ੍ਰਭੂ ਪਯਾਨਾ ਕਰ ਗਏ, ਜਦ ਵੀ ਮਿਲਦੇ ਮੈਨੂੰ ਉਤਸ਼ਾਹ ਨਾਲ ਭਰ ਦੇਂਦੇ। ਉਨ੍ਹਾਂ ਦਾ ਕਹਿਆ ਮੈਨੂੰ ਕਦੇ ਨਹੀਂ ਭੁੱਲਦਾ ਕਿ ਵਾਹਿਗੁਰੂ ਨੇ ਤੁਹਾਨੂੰ ਬੋਲਣ ਤੇ ਲਿਖਣ ਦੀਆਂ ਦੋਵੇਂ ਦਾਤਾਂ ਦਿੱਤੀਆਂ ਹਨ, ਇਨ੍ਹਾਂ ਰਾਹੀਂ ਗੁਰੂ ਜਸ ਘਰ ਘਰ ਪਹੁੰਚਾਓ। ਪੰਥ ਲਈ ਉਨ੍ਹਾਂ ਵਿਚ ਜਿਤਨੀ ਤੜਪ ਸੀ, ਉਹ ਇਥੋਂ ਪ੍ਰਗਟ ਹੋ ਜਾਏਗੀ ਕਿ ਮੈਨੂੰ ਕਹਿੰਦੇ ਕਿ ਜੇ ਮੇਰਾ ਤੀਜਾ ਬੇਟਾ ਹੁੰਦਾ ਤਾਂ ਉਸ ਨੇ ਕੀ ਪੂਰਾ ਹਿੱਸਾ ਨਹੀਂ ਸੀ ਮੰਗਣਾ ? ਸੋ ਪੰਥਕ ਕਾਰਜਾਂ ਲਈ ਮੂੰਹ ਕਿਉਂ ਮੋੜੀਏ! ਉਨ੍ਹਾਂ ਦੇ ਬੇਟਿਆਂ ਸਰਦਾਰ ਜਸਪਾਲ ਸਿੰਘ ਤੇ ਜਸਵਿੰਦਰ ਸਿੰਘ ਜੀ ਵਿਚ ਵੀ ਵਾਹਿਗੁਰੂ ਦੀ ਮੇਹਰ ਸਦਕਾ ਗੁਰੂ ਪਿਆਰ ਦੀ ਤੋਟ ਨਹੀਂ। 'ਮੰਨੋਂ ਭਾਵੇਂ ਨਾਂਹ' ਛਪਣ ਵਿਚ ਦੇਰੀ ਇਸ ਕਾਰਨ ਹੋਈ ਕਿ ਮੇਰਾ ਚਿਤ ਸੀ ਕਿ ਨਾਲ ਸਕੈਚ ਜ਼ਰੂਰ ਹੋਣ ਪਰ ਪਾਠਕਾਂ ਦਾ ਕਹਿਣਾ ਸੀ ਕਿ ਇਸੇ ਤਰ੍ਹਾਂ ਛਾਪ ਦਿਓ, ਸਕੈਚ ਅਗਲੇ ਐਡੀਸ਼ਨ ਵਿਚ ਬਣਾ ਲੈਣਾ। ਗੁਰੂ ਮਿਹਰ ਸਦਕਾ 'ਮੰਨੋਂ ਭਾਵੇਂ ਨਾਂਹ' ਹੁਣ ਸਕੈੱਚਾਂ ਸਮੇਤ ਛੱਪ ਪਾਠਕਾਂ ਹੱਥ ਆ ਗਈ ਹੈ। ਨਾਂ 'ਪੂਰਨ ਸਚਿ ਭਰੇ' ਰੱਖਿਆ ਹੈ।

'ਕਥਾ ਪੁਰਾਤਨ ਇਉਂ ਸੁਣੀ' ਦੀ ਤੀਜੀ ਜਿਲਦ ਵਿਚ 'ਪ੍ਰਾਚੀਨ ਪੰਥ ਪ੍ਰਕਾਸ਼', ਮਹਿਮਾ ਪ੍ਰਕਾਸ਼ ਵਾਰਤਕ ਤੇ ਅਮਰਨਾਮਾ ਦਿੱਤੇ ਹਨ। ਜੇ ਆਕਾਰ ਵੱਡਾ ਨਾ ਹੋ ਗਿਆ ਤਾਂ ਮੈਲਕਮ ਸਕੈੱਚ ਤੇ ਫਰਸਟਰ ਦੇ ਟਰੈਵਲਜ਼ ਵੀ ਨਾਲ ਹੀ ਦੇਣ ਦਾ ਵਿਚਾਰ ਹੈ।

ਕੈਸਾ ਸੁੰਦਰ ਬਚਨ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਕਿ ਜੋ ਰਬਾਬੀ ਕੀਰਤਨੀਏ ਨੂੰ ਭੇਟਾ ਦੇਂਦਾ ਹੈ ਉਹ ਅਸਲ ਵਿਚ ਗੁਰੂ ਦੇ ਬਚਨਾਂ ਦੀ ਆਭਾ ਵਧਾ ਰਹਿਆ ਹੁੰਦਾ ਹੈ ਪਰ ਅੱਗੋਂ ਰਾਗੀ ਰਬਾਬੀ ਦਾ ਫਰਜ਼ ਹੈ ਕਿ ਨਿਰਬਾਹ ਲਈ ਲਵੇ ਤੇ ਬਾਕੀ ਉਥੇ ਹੀ ਭਲੇ ਕੰਮਾਂ ਲਈ ਦੇ ਦੇਵੇ।

ਦਾਮ ਅਨੰਤ ਜੋ ਦੇ ਰਬਾਬੀ।
ਮਾਨੋ ਚੜ੍ਹੀ ਗੁਰ ਬਚਨਨ ਆਬੀ।
ਤਨ ਨਿਰਬਾਹ ਮਾਤ੍ਰ ਸੋ ਲੇਵੈ।
ਅਧਿਕ ਹੋਇ ਤ ਜਹ ਤਹਿ ਦੇਵੈ।

ਫਰਵਰੀ, ੧੯੯੪
੫੪, ਖਾਲਸਾ ਕਾਲਜ ਕਾਲੋਨੀ,
ਪਟਿਆਲਾ।

ਸਤਿਬੀਰ ਸਿੰਘ
(ਪ੍ਰਿੰਸੀਪਲ)

# ਤਤਕਰਾ

## ਪੁਸਤਕ ਪਹਿਲੀ

*(ਗੁਰਬਿਲਾਸ ਪਾਤਸ਼ਾਹੀ ਦਸਵੀਂ—ਕ੍ਰਿਤ ਭਾਈ ਕੁਇਰ ਸਿੰਘ)*

## ਪੁਸਤਕ ਦੂਜੀ

*(ਤਾਰੀਖ਼ੇ-ਪੰਜਾਬ ਕ੍ਰਿਤ ਬੂਟੇ ਸ਼ਾਹ).*

ਪੁਸਤਕ ਪਹਿਲੀ

# ਗੁਰਬਿਲਾਸ ਪਾਤਸ਼ਾਹੀ ਦਸਵੀਂ

*(ਕ੍ਰਿਤ ਭਾਈ ਕੁਇਰ ਸਿੰਘ)*

# ਪਹਿਲਾਂ ਕੁਝ ਕਰਤਾ ਬਾਰੇ

ਜਿਵੇਂ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਭਾਈ ਭਗਤ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਕੋਲੋਂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਬਾਰੇ ਸਾਰਾ ਜੀਵਨ ਬ੍ਰਿਤਾਂਤ ਸੁਣ ਕੇ ਪਿੱਛੋਂ ਗੁਰਬਿਲਾਸ ਵਿਚ ਵਿਸਥਾਰ ਸਹਿਤ ਲਿਖਿਆ, ਤਿਵੇਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਕਰਤਾ ਭਾਈ ਕੁਇਰ ਸਿੰਘ ਜੀ ਨੇ ਕਲਗੀਧਰ ਬਾਰੇ ਭਾਈ ਮਨੀ ਸਿੰਘ ਜੀ ਕੋਲੋਂ ਉਸ ਵੇਲੇ ਜੀਵਨ ਬ੍ਰਿਤਾਂਤ ਸੁਣਿਆ ਜਦ ਉਹ ਸ਼ਹੀਦੀ ਪਾਉਣ ਤੋਂ ਪਹਿਲਾਂ ਮੁਗ਼ਲਾਂ (ਜ਼ਕਰੀਆ ਖ਼ਾਨ) ਦੀ ਕੈਦ ਵਿਚ ਸਨ। ਕੁਇਰ ਸਿੰਘ ਨੇ ਭਾਈ ਸਾਹਿਬ ਦੇ ਜਲਾਲ ਭਰੇ ਨੂਰਾਨੀ ਚਿਹਰੇ ਨੂੰ ਮੌਤ ਦੇ ਤ੍ਰਾਸ ਤੋਂ ਰਹਿਤ ਦੇਖ ਪੁੱਛਿਆ ਕਿ ਇਹ ਦਾਤ ਤੁਸਾਂ ਕਿੱਥੋਂ ਪਾਈ ਤਾਂ ਉਨ੍ਹਾਂ ਦੱਸਿਆ ਕਿ ਇਹ ਸਭ ਦਸਮ ਪਿਤਾ ਦੀ ਮਿਹਰ ਸਦਕਾ ਹੈ। ਕੁਇਰ ਸਿੰਘ ਨੇ ਦਸਮੇਸ਼ ਪਿਤਾ ਦਾ ਜੀਵਨ ਬ੍ਰਿਤਾਂਤ ਸੁਣਨ ਦੀ ਜਦ ਇੱਛਾ ਪ੍ਰਗਟ ਕੀਤੀ ਤਾਂ ਉਨ੍ਹਾਂ ਆਪਣੇ ਨਿੱਜੀ ਤਜਰਬੇ ਤੋਂ ਸੁਣਾਉਣਾ ਅਰੰਭਿਆ। ਪਿਛੋਂ ਕੁਇਰ ਅੰਮ੍ਰਿਤ ਛਕ ਕੇ ਭਾਈ ਕੁਇਰ ਸਿੰਘ ਬਣਿਆ ਅਤੇ ਜੋ ਉਸ ਸੁਣਿਆ ਸੀ ਉਸ ਨੂੰ ਗੁਰਬਿਲਾਸ ਪਾਤਸ਼ਾਹੀ ਦਸਵੀਂ ਦੇ ਰੂਪ ਵਿਚ ਸਾਡੇ ਸਾਹਮਣੇ ਪੇਸ਼ ਕੀਤਾ।

ਉਹ ਆਪ ਲਿਖਦਾ ਹੈ ਕਿ ਪਹਿਲਾਂ ਉਸ ਅੰਮ੍ਰਿਤ ਦੀ ਦਾਤ ਨਹੀਂ ਸੀ ਲਈ ਤੇ ਉਸਦਾ ਨਾਂ *'ਬਿਸ਼ਨ ਹਰਿ'* ਸੀ। ਜਦ ਉਹ ਮੁਗ਼ਲਾਂ ਦੀ ਨੌਕਰੀ ਛੱਡ ਘਰ ਆਇਆ ਤਾਂ ਅੰਮ੍ਰਿਤ ਪਾਨ ਵੀ ਕੀਤਾ ਤੇ ਜੋ ਕਥਾ ਸੁਣੀ ਸੀ ਉਸ ਨੂੰ ਲਿਖਿਆ ਵੀ।

ਉਸ ਦੇ ਆਪਣੇ ਸ਼ਬਦਾਂ ਵਿਚ :

*"ਨਾਮ ਮਾੜ੍ਹੀ ਸਿੰਘ ਹੋ ਭਾਈ।*
*ਪੂਰਬ ਖੰਡੇ ਪਾਹੁਲ ਨ ਲਈ।*
*ਜਬ ਨੌਕਰੀ ਤੇ ਭਏ ਬੈਰਾਗੀ।*
*ਸੁਨਤ ਸਾਖੀਅਨ ਮਨ ਅਨੁਰਾਗੀ।*
*ਮਨੀ ਸਿੰਘ ਦੇ ਬਚਨ ਅਲਾਏ।*
*ਸੁਨੋ ਖਾਲਸਾ ਜੀ ਚਿਤ ਲਾਏ।*
*ਇਹ ਧਰਮਗ ਕਥਾ ਮੈਂ ਭਾਖੀ।*
*ਬਡ ਵਿਸਥਾਰ ਸੂਖਮ ਕਰ ਰਾਖੀ।"* (ਅਧਿਆਇ ਇੱਕੀਵਾਂ)

ਕੁਇਰ ਸਿੰਘ ਗੁਰਬਿਲਾਸ ਦੇ ਅੰਤਲੇ ਸਫ਼ੇ ਉੱਤੇ ਸਾਫ਼ ਲਿਖਦਾ ਹੈ ਕਿ ਜੋ ਭਾਈ ਮਨੀ ਸਿੰਘ ਜੀ ਨੇ ਵਿਖਿਆਨ ਕੀਤਾ ਉਸੇ ਨੂੰ ਹੀ ਆਪਣੇ ਮਤ ਅਨੁਸਾਰ ਪ੍ਰਗਟ ਕਰ ਰਹਿਆ ਹਾਂ :

*"ਇਤਿ ਸ੍ਰੀ ਗੁਰਬਿਲਾਸ ਸ੍ਰੀ ਮਨੀ ਸਿੰਘ ਮਤ ਵਖਯਾਨ ਬਰਨ ਕੋ।"*

ਗੁਰਬਿਲਾਸ ਦੇ ਲਿਖਣ ਸਾਲ ਬਾਰੇ ਵੀ ਬਹੁਤਾ ਦੂਰ ਭਾਲਣ ਦੀ ਲੋੜ ਨਹੀਂ। ਭਾਈ ਮਨੀ ਸਿੰਘ ਜੀ ਸੰਨ ੧੭੩੭ ਈ: ਨੂੰ ਲਾਹੌਰ ਵਿਖੇ ਸ਼ਹੀਦੀ ਪਾ ਗਏ ਸਨ ਅਤੇ ਕੁਇਰ ਸਿੰਘ ਨੌਕਰੀ ਛੱਡ ਕੇ ਘਰ ਆਇਆ ਤੇ ਇਸ ਨੇ ਇਸ ਬਿਲਾਸ ਨੂੰ ਲਿਖਿਆ। ਸੋ ਲਿਖਣ ਸਾਲ ਸੰਨ ੧੭੩੭ ਹੀ ਹੈ।

ਭਾਈ ਮਨੀ ਸਿੰਘ ਜੀ ਬਾਰੇ ਇਤਨਾ ਹੀ ਕਹਿਣਾ ਹੈ ਕਿ ਉਨ੍ਹਾਂ ਦਾ ਜਨਮ ੧੬੪੪ ਈ: ਨੂੰ ਹੋਆ ਸੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਉਨ੍ਹਾਂ ਨੇ ਗੁਰੂ ਜੀ ਦੇ ਪ੍ਰਕਾਸ਼ ਤੋਂ ਲੈ ਕੇ ਜੋਤੀ ਜੋਤ ਸਮਾਉਣ ਤਕ ਮਾਣੀ। ਸੋ ਉਨ੍ਹਾਂ ਤੋਂ ਵੱਧ ਕੌਣ ਹੋ ਸਕਦਾ ਹੈ ਜੋ ਗੁਰੂ ਜੀ ਬਾਰੇ ਜਾਣਦਾ ਹੋਵੇ। ਇਹ ਲਿਖਣਾ ਵੀ ਕੁਥਾਂ ਨਹੀਂ ਹੋਵੇਗਾ ਕਿ ਭਾਈ ਮਨੀ ਸਿੰਘ ਜੀ ਹੀ ਇਕ ਐਸੇ ਵਿਅਕਤੀ ਹਨ ਜਿਨ੍ਹਾਂ ਦੇ ਖ਼ਾਨਦਾਨ ਨੇ ੩੯ ਤੋਂ ਵੱਧ ਸ਼ਹੀਦੀਆਂ ਪਾਈਆਂ।

ਭਾਈ ਸਾਹਿਬ ਦੇ ਬਾਰ੍ਹਾਂ ਭਰਾ ਸਨ ਜਿਨ੍ਹਾਂ ਵਿਚੋਂ ਗਿਆਰਾਂ ਨੇ ਸ਼ਹੀਦੀ ਪਾਈ। ਇਕੋ ਭਾਈ ਅਮਰ ਚੰਦ ਸਨ ਜੋ ਨਿੱਕੀ ਉਮਰੇ ਹੀ ਚੜ੍ਹਾਈ ਕਰ ਗਏ ਸਨ।

**ਭਾਈ ਦਇਆਲਾ ਜੀ**

ਚਾਂਦਨੀ ਚੌਕ ਵਿਖੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਾਹਮਣੇ ਦੇਗ ਵਿਚ ਉਬਾਲੇ ਗਏ।

*ਭਾਈ ਰਾਇ ਸਿੰਘ* ਮੁਕਤਸਰ ਦੀ ਜੰਗ ਵਿਚ ਜੂਝਦੇ ਸ਼ਹੀਦ ਹੋਏ। ਉਥੇ ਹੀ ਭਾਈ ਰਾਇ ਸਿੰਘ ਦੇ ਦੋ ਪੁੱਤਰਾਂ *ਭਾਈ ਮਹਾਂ ਸਿੰਘ* ਤੇ *ਭਾਈ ਸੀਤਲ ਸਿੰਘ* ਨੇ ਸ਼ਹੀਦੀਆਂ ਪਾਈਆਂ। ਭਾਈ ਰਾਇ ਸਿੰਘ ਦੇ ਇਕ ਹੋਰ ਬੇਟੇ *ਬਾਘ ਸਿੰਘ* ਨੇ ਅਗੰਮਗੜ੍ਹ ਲੜਦੇ-ਲੜਦੇ ਸੰਨ ੧੭੦੦ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ।

ਭਾਈ ਸਾਹਿਬ ਦੇ ਬੇਟੇ *ਚਿਤ੍ਰ ਸਿੰਘ* ਦੇ ਤਿੰਨ ਬੇਟਿਆਂ *ਭਾਈ ਕੈਸੋ ਸਿੰਘ*, *ਭਾਈ ਸੈਣਾ ਸਿੰਘ* ਤੇ *ਭਾਈ ਹਾਰੂ ਸਿੰਘ* ਨੇ ਜੂਝਦਿਆਂ ਸ਼ਹਾਦਤ ਦੇ ਜਾਮ ਪੀਤੇ।

ਭਾਈ ਸਾਹਿਬ ਦੇ ਦੂਜੇ ਪੁੱਤਰ *ਭਾਈ ਬਚਿਤ੍ਰ ਸਿੰਘ*, ਜਿਨ੍ਹਾਂ ਮਸਤ ਹਾਥੀ ਨੂੰ ਗੁਰੂ ਦੀ ਬਖ਼ਸ਼ੀ ਨਾਗਣੀ ਬਰਛੀ ਨਾਲ ਪਛਾੜ ਨਸਾਇਆ ਸੀ, ਦੇ ਦੋ ਪੁੱਤਰਾਂ *ਭਾਈ ਸੰਗ੍ਰਾਮ ਸਿੰਘ* ਤੇ *ਭਾਈ ਰਾਮ ਸਿੰਘ* ਜੀ ਨੇ ਵੀ ਸ਼ਹੀਦੀਆਂ ਪਾਈਆਂ। ਭਾਈ ਸੰਗ੍ਰਾਮ ਸਿੰਘ ਚਪੜ ਚਿੜੀ ਦੇ ਮੁਕਾਮ 'ਤੇ ਅਤੇ ਭਾਈ ਰਾਮ ਸਿੰਘ ਦਿੱਲੀ ਬਾਬਾ ਬੰਦਾ ਸਿੰਘ ਜੀ ਨਾਲ ਸ਼ਹੀਦ ਕੀਤੇ ਗਏ। ਭਾਈ ਸਾਹਿਬ ਦੇ ਇਕ ਹੋਰ ਸਪੁਤ੍ਰ *ਭਾਈ ਉਦੈ ਸਿੰਘ* ਦੇ ਦੋ ਸਪੁੱਤ੍ਰਾਂ *ਭਾਈ ਮਹਿਬੂਬ ਸਿੰਘ ਤੇ ਫ਼ਤਹ ਸਿੰਘ* ਨੇ ਵੀ ਚਪੜ ਚਿੜੀ ਦੀ ਜੰਗ ਵਿਚ ਸ਼ਹੀਦੀ ਪਾਈ। ਭਾਈ ਸਾਹਿਬ ਦੇ ਹੋਰ ਬੇਟੇ *ਅਲਬੇਲ ਸਿੰਘ ਤੇ ਮਿਹਰ ਸਿੰਘ* ਸਢੌਰੇ ਦੇ ਹਮਲੇ ਵਿਚ ਸ਼ਹੀਦੀਆਂ ਪਾ ਗਏ।

ਭਾਈ ਸਾਹਿਬ ਦੇ ਦਾਦਾ *ਭਾਈ ਬਲੂ ਜੀ* ਤੇ ਉਨ੍ਹਾਂ ਦੇ ਭਰਾ *ਕਾਲੂ ਜੀ* ਗੁਰੂ ਹਰਿਗੋਬਿੰਦ ਜੀ ਸਮੇਂ ਪਹਿਲੀ ਜੰਗ ਵਿਚ ਸ਼ਹੀਦ ਹੋਏ। ਭਾਈ ਬਲੂ ਜੀ ਦੀ ਲੜਕੀ ਮਲੂਕੀ ਜੀ (ਭਾਈ ਸਾਹਿਬ ਦੀ ਭੂਆ) ਭਾਈ ਸੁਖੀਆ ਮਾਡਨ ਨਾਲ ਵਿਆਹੀ ਸੀ। *ਭਾਈ ਸੁਖੀਆ ਜੀ* ਮਰਾੜ

ਦੀ ਜੰਗ ਵਿਚ ਛੇਵੇਂ ਪਾਤਸ਼ਾਹ ਦੇ ਸਨਮੁਖ ਸ਼ਹੀਦ ਹੋਏ। ਭਾਈ ਬਲੂ ਜੀ ਦੇ ਇਕ ਹੋਰ ਪੁੱਤਰ *ਭਾਈ ਮਾਧੋ ਨਾਲ ਹੀ ਸੁਖੀਆ ਮਾਡਨ* ਦੇ ਪੁੱਤਰ ਭਾਈ ਨਫ਼ੀਆ ਨੇ ਕਰਤਾਰਪੁਰ ਦੀ ਜੰਗ (ਛੇਵੇਂ ਪਾਤਸ਼ਾਹ ਵੇਲੇ) ਵਿਖੇ ਸ਼ਹੀਦੀਆਂ ਪਾਈਆਂ ਸਨ।

ਭਾਈ ਬਲੂ ਜੀ ਦੇ ਦੋ ਹੋਰ ਪੁੱਤਰਾਂ *ਭਾਈ ਦਾਸਾ ਤੇ ਭਾਈ ਸੁਹੇਲਾ ਜੀ* ਨੇ ਫਗਵਾੜੇ ਵਿਖੇ ਤੁਰਕਾਂ ਨੂੰ ਵਧਣ ਤੋਂ ਰੋਕਦੇ-ਰੋਕਦੇ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਹੀ ਸ਼ਹੀਦੀਆਂ ਪਾਈਆਂ ਸਨ।

ਭਾਈ ਜੀ ਦੇ ਇਕ ਹੋਰ ਬੇਟੇ *ਭਾਈ ਦਰੀਆ ਜੀ* ਸਨ। ਉਨ੍ਹਾਂ ਦੇ *ਭਾਈ ਆਲਮ ਸਿੰਘ* ਜੀ ਵੀ ਸ਼ਹੀਦ ਕੀਤੇ ਗਏ। ਭਾਈ ਆਲਮ ਸਿੰਘ ਜੀ ਦੇ ਪੁੱਤਰ *ਭਾਈ ਗੁਲਜ਼ਾਰਾ ਸਿੰਘ ਭਾਈ ਮਨੀ ਸਿੰਘ* ਜੀ ਨਾਲ ਹੀ ਲਾਹੌਰ ਸ਼ਹੀਦ ਕੀਤੇ ਗਏ।

ਭਾਈ ਮਨੀ ਸਿੰਘ ਜੀ ਦੇ ਚਾਚਾ *ਭਾਈ ਨਠੀਆ ਜੀ*, ਜੋ ਆਪ੍ਰੂ ਕਰਤਾਰਪੁਰ ਦੀ ਜੰਗ ਵਿਚ ਸ਼ਹੀਦ ਹੋਏ ਸਨ, ਉਨ੍ਹਾਂ ਦੇ ਸੱਤ ਪੁੱਤਰਾਂ ਵਿਚੋਂ ਚਾਰ *(ਭਾਈ ਭਗਵੰਤ ਸਿੰਘ, ਭਾਈ ਕੌਰ ਸਿੰਘ, ਭਾਈ ਬਾਜ ਸਿੰਘ, ਭਾਈ ਸ਼ਾਮ ਸਿੰਘ)* ਬਾਬਾ ਬੰਦਾ ਸਿੰਘ ਜੀ ਨਾਲ ਹੀ ਕੁਤਬ-ਮੀਨਾਰ ਲਾਗੇ ਬਖ਼ਤਿਆਰ ਕਾਕੀ ਦੇ ਮਕਬਰੇ ਸ਼ਹੀਦ ਕੀਤੇ ਗਏ।

ਭਾਈ ਨਠੀਆ ਦੇ ਇਕ ਹੋਰ ਪੁੱਤਰ *ਭਾਈ ਸੰਤ ਸਿੰਘ ਜੀ* ਨੇ ਲਾਹੌਰ ਸ਼ਹੀਦੀ ਪਾਈ ਅਤੇ ਦੋ ਪੁੱਤਰਾਂ *ਭਾਈ ਸੁਖਾ ਸਿੰਘ ਤੇ ਲਾਲ ਸਿੰਘ ਨੇ ੧੭੧੦ ਨੂੰ ਸ਼ਹੀਦੀਆਂ ਪਾਈਆਂ।*

ਇਹ ਵੀ ਯਾਦ ਰਵ੍ਹੇ ਕਿ *ਭਾਈ ਲੱਖੀ ਸ਼ਾਹ ਵਣਜਾਰਾ ਭਾਈ ਮਨੀ ਸਿੰਘ ਜੀ ਦੇ ਸਹੁਰਾ ਸਾਹਿਬ ਸਨ।* ਉਨ੍ਹਾਂ ਦੀ ਧੀ ਮਾਈ *'ਸੀਤੋ ਬਾਈ'* ਭਾਈ ਸਾਹਿਬ ਨਾਲ ਵਿਆਹੀ ਸੀ। ਉਨ੍ਹਾਂ ਦੇ ਦੋ ਪੁੱਤਰ *ਭਾਈ ਨਿਗਾਹੀਆ ਜੀ* ਤੇ *ਭਾਈ ਹੇਮ ਰਾਇ ਜੀ* ਨੇ ਲੜਦਿਆਂ ਸੰਨ ੧੭੦੯ ਵਿਚ ਸ਼ਹੀਦੀਆਂ ਪਾਈਆਂ।

ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਪੂਰਾ ਦਿਲ ਚੀਰਵਾਂ ਵੇਰਵਾ ਕੁਇਰ ਸਿੰਘ ਨੇ ਦਿੱਤਾ ਹੈ। ਉਸ ਦਾ ਕਹਿਣਾ ਹੈ ਕਿ ਭਾਈ ਸਾਹਿਬ ਨਾਲ ਸ਼ਹੀਦ ਹੋਣ ਵਾਲੇ ਕਿਤਨੇ ਹੀ ਹੋਰ ਨਾਮਵਰ ਸਿੰਘ ਸਨ। ਉਨ੍ਹਾਂ ਦਾ ਨਾਂ ਦੇਂਦੇ ਦੱਸਦਾ ਹੈ ਕਿ ਇਕ ਤਾਂ *ਭਾਈ ਗੁਰਬਖ਼ਸ਼ ਸਿੰਘ* ਜੀ ਸਨ। ਦੂਜੇ ਸੰਤ ਸਿੰਘ ਜੀ ਸਨ। ਭਾਈ ਅਮਰ ਸਿੰਘ ਜੀ ਤੇ ਭਾਈ ਉਦੈ ਸਿੰਘ ਵੀ ਬੜੇ ਪ੍ਰਸਿੱਧ ਨਾਂ ਸਨ। ਇਕ ਹੋਰ ਬੜਾ ਸੂਰਮਾ ਭਾਈ ਗੁਰਮੁਖ ਸਿੰਘ ਜੀ ਸੀ। ਇਕ ਧੀਰਜ ਦੀ ਮੂਰਤ ਭਾਈ ਰਣ ਸਿੰਘ ਜੀ ਸਨ। ਇਕ ਹੋਰ ਭਾਈ ਸੰਗਤ ਸਿੰਘ ਜੀ ਸਨ। ਹੋਰ ਵੀ ਕਿਤਨਿਆਂ ਨੂੰ ਮੈਂ ਅੱਖੀਂ ਡਿੱਠਾ ਕਿ ਨਖ਼ਾਸ ਚੌਕ ਵਿਚ ਸ਼ਹੀਦ ਕੀਤਾ ਗਿਆ :

*"ਸ੍ਰੀ ਗੁਰਬਖਸ਼ ਸਿੰਘ ਇਕ ਜਾਨੀ।*
*ਦੂਤੀ ਸੰਤ ਸਿੰਘ ਅਗਮ ਵਖਾਨੀ।*
*ਅਮਰ ਸਿੰਘ ਜਾ ਮੈ ਸੁ ਅਪਾਰਾ।*
*ਉਦੈ ਸਿੰਘ ਹੈ ਜਾਸ ਮਝਾਰਾ।*
*ਗੁਰਮੁਖਿ ਸਿੰਘ ਮਾਹੈ ਅਤਿ ਬੀਰਾ।*

*ਰਣ ਸਿੰਘ ਏ ਅਗਮ ਮਤਿ ਧੀਰਾ।*
*ਸੰਗਤ ਸਿੰਘ ਨਾਮ ਹੈ ਜਾ ਕੋ।*
*ਏ ਜੂਝੇ ਹੈ ਬੀਰ ਸੁ ਬਾਂਕੋ।*
*ਔਰ ਸਿੰਘ ਹੈ ਬਡੇ ਬਡੇਰੇ।*
*ਪਰੇ ਨਿਖਾਸਤ ਬੀਚ ਸੁ ਹੇਰੇ।"*

ਨਖ਼ਾਸ ਚੌਕ ਜ਼ਕਰੀਆ ਖ਼ਾਨ ਨੇ ਆਪੂੰ ਆ ਕੇ ਪਹਿਲਾਂ ਲਾਲਚ, ਫਿਰ ਡਰਾਵੇ ਤੇ ਪਿੱਛੋਂ ਸ਼ਹੀਦ ਕਰਨ ਦਾ ਹੁਕਮ ਦਿੱਤਾ। ਕਿਉਂਕਿ ਉਨ੍ਹਾਂ ਨੇ ਭਾਈ ਸਾਹਿਬ ਦੀ ਸੰਗਤ ਮਾਣੀ ਹੋਈ ਸੀ ਇਸ ਲਈ ਸ਼ਹੀਦੀਆਂ ਤਾਂ ਪਰਵਾਨ ਕਰ ਲਈਆਂ ਪਰ ਧਰਮ ਨੂੰ ਆਂਚ ਨਾ ਆਉਣ ਦਿੱਤੀ।

*ਜੇ ਕਰ ਦੀਨ ਹਮਾਰਾ ਗਹੋ।*
*ਤਬ ਜੀਵਤ ਹੀ ਜਗ ਤੁਮ ਰਹੋ।*
*ਜਾ ਕੀ ਦੁਖਤਰ (ਬੇਟੀ) ਖ਼ੂਬ ਜੋ ਸੂਰਤ।*
*ਦੇਹ ਬਿਵਾਹ ਤੁਮੇ ਕਰ ਮੂਰਤ।*
*ਸੁਨ ਕਰ ਸਿੰਘ ਸੁ ਧ੍ਰਿਗ ਅਲਾਏ।*
*ਪੁਨਿ ਕਾਜੀ ਸੁਨਿ ਕੋਪ ਹੀ ਆਏ।*
*ਇਨ ਕੋ ਬਿਧ ਸਿੰਘ ਸਮਝਾਯੋ।*
*ਤਬ ਸਿੰਘਨ ਸਭ ਹੀ ਮਰਵਾਯੋ।* (ਅਧਿਆਇ ਇੱਕੀਵਾਂ)

ਕੁਇਰ ਸਿੰਘ ਦੇ ਬਿਲਾਸ ਤੋਂ ਹੀ ਪਤਾ ਲਗਦਾ ਹੈ ਕਿ ਗੁਰੂ ਮਹਾਰਾਜ ਨੂੰ ਮੁਗ਼ਲਾਂ ਦੇ ਨਾਸ ਤੋਂ ਬਾਅਦ ਖ਼ਾਲਸਾ ਰਾਜ ਦੀ ਸਥਾਪਨਾ ਸਾਫ਼ ਨਜ਼ਰ ਆ ਰਹੀ ਸੀ :

*"ਤਾ ਕੋ ਆਗਮ ਸਭ ਨਜਰਾਵ।*
*ਹੋਇ ਖਾਲਸਾ ਰਾਜ ਸੁਹਾਵ।"*

ਕੁਇਰ ਸਿੰਘ ਨੇ ਸਾਰੇ ਗੁਰਬਿਲਾਸ ਨੂੰ ਬੜੇ ਰੌਚਕ ਢੰਗ ਨਾਲ ਲਿਖਿਆ ਹੈ। ਉਨੱਤੀ ਦੇ ਕਰੀਬ ਤਾਂ ਉਸ ਛੰਦ ਹੀ ਵਰਤੇ ਹਨ।

ਗੁਰਬਿਲਾਸ ਪਾਤਸ਼ਾਹੀ ਦਸਵੀਂ ਬੜੀ ਇਤਿਹਾਸਕ ਮੁੱਲ ਵਾਲੀ ਲਿਖਤ ਹੈ।

❋ ❋ ❋

੧

# ਗੁਰੂ ਨਾਨਕ ਤੋਂ ਗੁਰੂ ਤੇਗ਼ ਬਹਾਦਰ ਜੀ ਤੱਕ ਦੀ ਸਾਰ ਰੂਪ ਕਥਾ

## (ਅਧਿਆਇ ਪਹਿਲਾ)

---

**ਗੁਰੂ ਪਾਤਸ਼ਾਹਾਂ ਦਾ ਜੱਗ 'ਤੇ ਆਉਣਾ ਪਰਉਪਕਾਰ ਹਿੱਤ**

ਗੁਰਬਿਲਾਸ ਦੇ ਕਰਤਾ ਦੇ ਕਹਿਣ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਕੇਵਲ ਇਸ ਲਈ ਹੋਆ ਕਿ ਜਗ ਵਿਚ ਧਰਮ ਦੀ ਗੱਲ ਚੱਲੇ। ਗੁਰੂ ਨਾਨਕ ਧਰਮ ਦੀ ਮੂਰਤ ਸਨ :

*ਧਰਮ ਹੇਤ ਗੁਰ ਨਾਨਕ ਰੂਪਾ।*

ਧਰਮ ਚਲਾਵਨ ਹਿੱਤ ਹੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਜ਼ਿੰਮੇਵਾਰੀ ਸੌਂਪੀ। ਗੁਰੂ ਅਮਰਦਾਸ ਜੀ *'ਗਿਆਨ ਰੂਪ'* ਅਤੇ ਗੁਰੂ ਰਾਮਦਾਸ ਜੀ *'ਪਰਉਪਕਾਰ ਦੀ ਮੂਰਤ'* ਸਨ।

*'ਬੇਦਰੂਪ ਸਮ ਵਿਸ਼ਨੂ ਅਨੂਪ।'*

ਗੁਰੂ ਅਰਜਨ ਦੇਵ ਜੀ ਨੇ ਮਿਹਰ ਕਰ ਕੇ ਗੁਰੂ ਗ੍ਰੰਥ ਰੂਪੀ ਜਹਾਜ਼ ਬਣਾਇਆ ਤਾਂ ਕਿ ਸਾਰਾ ਜਗਤ ਤਰ ਪਾਰ ਹੋ ਜਾਏ :

*'ਧਰਯੋ ਗ੍ਰੰਥ ਬਪੁ ਪੋਤ ਸਰੂਪਾ॥ ੨੪॥'*

ਗੁਰੂ ਅਰਜਨ ਜੀ ਧਰਮ ਦੀ ਰੱਖਿਆ ਕਰਦੇ ਹੀ ਸ਼ਹੀਦੀ ਪਾ ਗਏ। ਉਨ੍ਹਾਂ ਪਿੱਛੋਂ ਗੁਰੂ ਹਰਿਗੋਬਿੰਦ ਜੀ ਨੇ ਤੁਰਕਾਂ ਨਾਲ ਯੁੱਧ ਕਰ ਉਨ੍ਹਾਂ ਨੂੰ ਕਰਾਰੀਆਂ ਹਾਰਾਂ ਦਿੱਤੀਆਂ।

ਗੁਰੂ ਹਰਿ ਰਾਇ ਜੀ ਨੇ ਲੋਕ ਹਿੱਤ ਲਈ ਐਸੇ ਕਾਰਜ ਕੀਤੇ ਕਿ ਅੱਜ ਤਕ ਜਗ ਵਿਚ ਪ੍ਰਗਟ ਹਨ। ਗੁਰੂ ਹਰਿਕ੍ਰਿਸ਼ਨ ਜੀ ਨੇ ਤਾਂ ਦਿੱਲੀ ਵਿਚ ਆ ਕੇ ਪਰ-ਹਿੱਤ ਜੀਵਨ ਵਾਰ ਦਿੱਤਾ। ਇਸ ਤਰ੍ਹਾਂ ਮਿਹਰਾਂ ਕੀਤੀਆਂ ਜਿਵੇਂ ਵਰਖਾ ਧਰਤ 'ਤੇ ਵਰ੍ਹ ਕੇ ਹਰ ਇਕ ਦਾ ਕਾਰਜ ਸਵਾਰਦੀ ਹੈ :

*'ਜੈਸੇ ਮੇਘ ਪਰਹਿਤ ਸੁਧਾਰੈ॥*
*ਤੈਸੇ ਬ੍ਰਹਮ ਗੁਰੂ ਬਪੁ ਕਾਰੇ॥੨੬॥'*

ਫਿਰ ਪਰਉਪਕਾਰ ਵਿਚ ਰੱਤੇ ਗੁਰੂ ਤੇਗ਼ ਬਹਾਦਰ ਜੀ ਗੁਰੂ-ਗੱਦੀ 'ਤੇ ਬੈਠੇ।

*'ਸ੍ਰੀ ਗੁਰ ਦੇਵ ਭਏ ਬਡਿਭਾਗੀ॥*
*ਤੇਗ ਬਹਾਦਰ ਪਰ ਹਿਤ ਪਾਗੀ॥'*

ਆਪ ਜੀ ਨੇ ਧਰਮ ਹੇਤ ਸੀਸ ਦੇ ਦਿੱਤਾ ਪਰ ਜੋ ਧਰਮ ਵਿਚ ਅਣਖ ਦਾ ਤੱਤ ਹੁੰਦਾ ਹੈ ਉਸ ਨੂੰ ਆਂਚ ਨਾ ਆਉਣ ਦਿੱਤੀ :

**ਸੀਸ ਦੀਆ ਪਰ ਸਿਰਰ ਨਾ ਦੀਆ**

*"ਜਬ ਨਵਮ ਗੁਰ ਬੰਦ ਮੈ ਆਏ,*
*ਤਬ ਦੇਤ ਸਾਸਨ ਤੁਰਕ ਜੀ॥*
*ਜਿਮ ਦੇਤ ਸਾਸਨ ਬਲ ਘਟੋ,*
*ਤਿਨ ਹੋਤ ਮਨ ਅਤਿ ਧਰਕ ਜੀ॥"*

ਹੋਰ ਜਦ ਕਿਸੇ ਨੌਵੇਂ ਪਾਤਸ਼ਾਹ ਕੋਲੋਂ ਪੁੱਛਿਆ ਕਿ ਇਤਨੇ ਤਸੀਹੇ ਕਿਉਂ ਸਹਿ ਰਹੇ ਹੋ ਤਾਂ ਆਪ ਜੀ ਨੇ ਕਿਹਾ ਕਿ ਕੇਵਲ ਇਸ ਲਈ ਕਿ ਲੋਕ ਆਪਣੇ ਨਿੱਜ ਧਰਮ ਵਿਚ ਦ੍ਰਿੜ੍ਹ ਰਹਿਣ ਦਾ ਵੱਲ ਸਿੱਖ ਲੈਣ। ਉਨ੍ਹਾਂ ਦਾ ਵਿਸ਼ਵਾਸ ਕਦੇ ਨਾ ਡੋਲੇ :

*"ਨਿਜ ਧਰਮ ਹਿਤ, ਤੁਮ ਦ੍ਰਿੜ ਕਰੋ ਵਿਸ਼ਵਾਸ਼ ਕੋ।"*

**ਗੁਰੂ ਤੇਗ਼ ਬਹਾਦਰ ਦਾ ਸੰਖੇਪ ਜਿਹਾ ਜੀਵਨ**

ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ ਸ੍ਰੀ ਅੰਮ੍ਰਿਤਸਰ ਗੁਰੂ ਹਰਿਗੋਬਿੰਦ ਜੀ ਦੇ ਘਰ ਹੋਇਆ ਸੀ। ਜਦ ਜੰਗਾਂ ਉਪਰੰਤ ਗੁਰੂ ਜੀ ਨੇ ਕੀਰਤਪੁਰ ਟਿਕਾਣਾ ਕੀਤਾ ਤਾਂ ਗੁਰੂ ਤੇਗ਼ ਬਹਾਦਰ ਜੀ ਉਨ੍ਹਾਂ ਨਾਲ ਹੀ ਕੀਰਤਪੁਰ ਆ ਗਏ। ਗੁਰੂ ਹਰਿਗੋਬਿੰਦ ਜੀ ਨੇ ਗੁਰੂ-ਗੱਦੀ ਦੀ ਜ਼ਿੰਮੇਵਾਰੀ ਜਦ ਆਪਣੇ ਪੋਤਰੇ ਗੁਰੂ ਹਰਿਰਾਇ ਜੀ ਨੂੰ ਦੇ ਦਿੱਤੀ ਤਾਂ ਨਾਲ ਹੀ ਗੁਰੂ ਤੇਗ਼ ਬਹਾਦਰ ਜੀ ਨੂੰ ਆਗਿਆ ਕੀਤੀ ਕਿ ਉਹ (ਬਾਬਾ) ਬਕਾਲਾ ਚਲੇ ਜਾਣ। ਬਿਆਸ ਦੇ ਕਿਨਾਰੇ (ਬਾਬਾ) ਬਕਾਲਾ ਇਕ ਸ਼ਾਨਦਾਰ ਨਗਰ ਸੀ। ਇਸ ਨਗਰ ਵਿਚ ਖੂਹ ਤੇ ਤਲਾਬ ਬਹੁਤ ਸਨ ਤੇ ਖ਼ੁਸ਼ਹਾਲੀ ਇਤਨੀ ਸੀ ਕਿ ਸਵਰਗਪੁਰੀ ਵੀ ਸ਼ਰਮਾ ਜਾਏ :

**ਬਾਬਾ ਬਕਾਲਾ ਸਵਰਗਪੁਰੀ**

*"ਅਮਰਾਵਤੀ ਨਿਰਖ ਜਾ ਲਾਜੈ॥"*

ਉਥੇ ਗੁਰੂ ਤੇਗ਼ ਬਹਾਦਰ ਜੀ ਨੇ ਵਸੇਬਾ ਕੀਤਾ। ਆਪ ਜੀ ਬਾਬਾ ਬਕਾਲਾ ਵਿਖੇ ਨਿਮ੍ਰ ਭਾਵ ਵਿਚ ਵਿਚਰ ਰਹੇ ਸਨ। ਕਦੇ ਬਾਹਰ ਸ਼ਿਕਾਰ ਵੀ ਚਲੇ ਜਾਂਦੇ ਤੇ ਬਹੁਤਾ ਇਕਾਂਤ ਵਿਚ ਸਿਮਰਨ ਕਰਦੇ।

ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਖੇ

*'ਬਾਬਾ ਬਸੇ ਜੋ ਗ੍ਰਾਮ ਬਕਾਲੇ'*

ਕਹਿ ਕੇ ਜੋਤੀ ਜੋਤਿ ਸਮਾ ਗਏ। ਇਸ ਵਾਕ ਦਾ ਲਾਭ ਉਠਾ ਕੇ ਸੋਢੀਆਂ ਵਿਚੋਂ ਕਈ ਦਾਅਵੇਦਾਰ ਬਕਾਲਾ ਵਿਚ ਹੀ ਉੱਠ ਖੜੋਤੇ। ਇਤਨੇ ਪਖੰਡੀ ਪੈਦਾ ਹੋ ਜਾਣ ਨਾਲ ਘਰ-ਘਰ ਵਾਦ ਤੇ ਝਗੜੇ ਛਿੜ ਪਏ :

*ਅਤਿ ਰਾਰ ਘਰ ਘਰ ਹੋਤ ਹੈ,*
*ਅਸ ਭਾਤ ਤਾ ਪੁਰ ਮਾਨੀਐ। ੬੦।*

ਸਿੱਖ ਵਿਆਕੁਲ ਹੋ ਗਏ। ਉਨ੍ਹਾਂ ਨੂੰ ਕੁਝ ਸੁਝਦਾ ਨਹੀਂ ਸੀ ਕਿ ਕਿਸ ਦੀ ਸ਼ਰਨ ਤੱਕਣ।

**ਭਾਈ ਮੱਖਣ ਸ਼ਾਹ ਬਾਬਾ ਬਕਾਲਾ ਵਿਖੇ**

ਇਤਨੇ ਨੂੰ ਬਕਾਲਾ ਵਿਖੇ ਇਕ ਲਬਾਨਾ ਸਿੱਖ (ਭਾਈ ਮੱਖਣ ਸ਼ਾਹ) ਆਇਆ। ਉਸ ਦਾ ਜਹਾਜ਼ ਸਿੰਧ ਸਾਗਰ ਵਿਚ ਬਰੇਤੇ 'ਤੇ ਅਟਕ ਗਿਆ ਸੀ। ਉਸ ਨੇ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦਾ ਧਿਆਨ ਕਰਕੇ ਅਰਦਾਸ ਕੀਤੀ ਕਿ ਉਸ ਦਾ ਜਹਾਜ਼ ਜੇ ਬੰਨੇ ਲੱਗ ਗਿਆ ਤਾਂ ਦਸਵੰਧ ਦੀ ਰਕਮ ਆਪੂੰ ਆ ਕੇ ਭੇਟ ਕਰੇਗਾ :

*"ਇਕ ਸਿਖ ਲਬਾਨਾ ਸਿੰਧ ਮੈ ਲੇ ਪੋਤ (ਜਹਾਜ਼) ਅਟਕਿਯੋ।*
*ਤਿਨ ਧਿਯਾਨ ਗੁਰ ਕੌ ਮਨ ਧਰਯੋ, ਗੁਰ ਨਾਨਕ ਮਨ ਸੁ ਚੁਕਯੋ ॥ ੬੧ ॥"*

ਬਕਾਲਾ ਵਿਖੇ ਪੁੱਜ ਉਹ ਦੇਖ ਹੈਰਾਨ ਹੋ ਗਿਆ ਕਿ ਕਿਤਨੇ ਹੀ ਗੁਰ-ਗੱਦੀ ਦੇ ਦਾਅਵੇਦਾਰ ਬਣ ਗਏ ਹਨ। ਮੱਖਣ ਸ਼ਾਹ ਹਰ ਪ੍ਰਾਣੀ ਅੱਗੇ ਦੋ-ਦੋ ਮੋਹਰਾਂ ਰੱਖਣ ਲੱਗਾ। ਸਾਰੇ ਹੀ ਦਾਅਵੇਦਾਰਾਂ ਅੱਗੇ ਉਸ ਮੋਹਰਾਂ ਰੱਖੀਆਂ ਪਰ ਕਿਸੇ ਵੀ ਪੂਰੀ ਦਸਵੰਧ ਦੀ ਭੇਟਾ ਦੀ ਮੰਗ ਨਾ ਕੀਤੀ :

*"ਕਰੀ ਤੜਾਗੀ ਮਖਨ ਸ਼ਾਹਾ।*
*ਦੋ ਦੋ ਦਾਮ ਦੀਨ ਗੁਰ ਪਾਹਾ।*
*ਸੋ ਗੁਰ ਲਖਾ ਨ ਤਾ ਕੇ ਮਾਹੀ।*
*ਸਰਬ ਨਗਰ ਪੂਜਨ ਯਾ ਤਾਹੀ ॥ ੬੩ ॥"*

ਉਸ ਨੇ ਸੋਚਿਆ ਕਿ ਹੁਣ ਕੀ ਕਰੇ। ਇਸੇ ਸੋਚ ਵਿਚ ਸੰਗਤ ਨਾਲ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਆਇਆ। ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ। ਜੋ ਵਾਕ ਆਇਆ ਉਸ ਦਾ ਭਾਵ ਸੀ ਕਿ *ਤੇਗ ਜੋ ਮਯਾਨ* ਵਿਚ ਹੈ ਉਸ ਵੱਲ ਖ਼ਿਆਲ ਮੋੜ :

*"ਪੁਨਿ ਲੈ ਸੰਗਤ ਆਯੋ ਤਾਹੀ।*
*ਆਵਾਜ਼ ਗ੍ਰਿੰਥ ਜੀ ਤਾਂ ਮਨ ਚਾਹੀ।*
*ਪ੍ਰਾਤ ਅਵਾਜ਼ ਗੁਰੂ (ਗ੍ਰੰਥ) ਜੀ ਦੀਨੀ।*[1]
*ਤੇਗਾ ਬੰਦ ਕਰੋ ਤੁਮ ਚੀਨੀ ॥ ੬੪ ॥"*

ਇਹ ਹੁਕਮ ਸੁਣ ਕੇ ਮੱਖਣ ਸ਼ਾਹ ਪੁੱਛਣ ਲੱਗਾ ਕਿ ਕੋਈ ਇਥੇ 'ਤੇਗਾ' ਨਾਂ ਦਾ ਵੀ ਮਹਾਂਪੁਰਸ਼ ਹੈ? ਤਾਂ ਬਾਬਾ ਬਕਾਲਾ ਦੇ ਵਸਨੀਕਾਂ ਨੇ ਦੱਸਿਆ ਕਿ ਹਾਂ ਇਥੇ ਤੇਗ਼ ਬਹਾਦਰ ਨਾਂ ਦੇ ਮਹਾਂਪੁਰਸ਼ ਹਨ। ਬੜੇ ਬੇਫ਼ਿਕਰ ਹਨ। ਕਦੇ ਆਪਾ ਨਹੀਂ ਪ੍ਰਗਟਾਂਵਦੇ। ਰਤਾ ਭਰ ਵੀ ਉਨ੍ਹਾਂ ਵਿਚ ਪਕੜ ਨਹੀਂ। ਸਦਾ ਨਾਮ ਵਿਚ ਲੀਨ ਰਹਿੰਦੇ ਹਨ :

*"ਹੈ ਬੌਰਾ ਛੋਈਅਨ ਮੈ ਸੋਈ।*
*ਅਤਿ ਹੀ ਲੁਪਤ ਰਹੈ, ਨਯ ਮੋਹੀ। ੬੫।"*

ਭਾਈ ਮੱਖਣ ਸ਼ਾਹ ਚਾਈਂ ਚਾਈਂ ਉਥੇ ਪੁੱਜੇ ਜਿੱਥੇ ਗੁਰੂ ਤੇਗ਼ ਬਹਾਦਰ ਜੀ ਬਿਸ੍ਰਾਮ

੧. ਗੁਰੂ ਗ੍ਰੰਥ ਸਾਹਿਬ ਨੇ ਹੀ ਅਗਵਾਈ ਕੀਤੀ ਸੀ ਨਾ ਕਿ ਕਿਸੇ ਨੇ ਦੱਸਿਆ ਸੀ ਕਿ ਇਥੇ ਤੇਗਾ ਨਾਂ ਦਾ ਇਕ ਹੋਰ ਪੁਰਸ਼ ਹੈ।

ਕਰਦੇ ਸਨ। ਉਥੇ ਉਸ ਨੇ ਦੋ ਦੀ ਥਾਂ ਪੰਜ ਮੁਹਰਾਂ ਗੁਰੂ ਜੀ ਅੱਗੇ ਰੱਖੀਆਂ ਤਾਂ ਗੁਰੂ ਤੇਗ਼ ਬਹਾਦਰ ਜੀ ਬੋਲੇ : ਹੇ ਸਿੱਖਾ! ਰੱਖਣੇ ਤਾਂ ਪੰਜ ਸੌ ਦਮੜੇ ਸਨ ਪਰ ਤੂੰ ਪੰਜਾਂ ਨਾਲ ਹੀ ਕਿਉਂ ਕੰਮ ਸਾਰ ਰਹਿਆ ਹੈਂ।

*ਧਰੀ ਪੂਜ ਪੰਜ ਦਾਮ ਸੁ ਤਾਹੀ।*
*ਲਖ ਤਹਿ : ਵਦਤ (ਬੋਲੇ) ਗੁਰ ਸਭ ਚਾਹੀ। ੬੭।*
*ਸਵੈਯਾ : 'ਹੇ ਸਿਖ! ਦਾਮ ਸੁ ਪੰਚ ਸਤਾ।*
*ਤੁਮ ਨਾਹਿ ਧਰੋ ਕਿਸ ਹੇਤ ਪੁਕਾਰੀ।'*

ਇਤਨਾ ਸੁਣਨਾ ਸੀ ਕਿ ਮੱਖਣ ਸ਼ਾਹ ਪੁਕਾਰ ਉਠਿਆ ਕਿ ਤੁਸੀਂ ਹੀ ਹੋ ਸਾਡੇ ਰਾਮ ਤੇ ਕ੍ਰਿਸ਼ਨ ਤੇ ਅੱਜ ਸੱਚੇ ਵਾਹਿਗੁਰੂ ਦੇ ਅਵਤਾਰ :

*"ਰਾਮ ਤੁਮੈ ਪੁਨਿ ਕ੍ਰਿਸਨ ਤੁਮੈ,*
*ਪੁਨਿ ਸ੍ਰੀ ਗੁਰੂ ਹੈ ਸਚ ਸਾਹਵਤਾਰੀ।"*

ਸਾਰੇ ਪਾਸੇ ਜੈਕਾਰੇ ਛੁੱਟਣ ਲੱਗੇ। ਤਦ ਗੁਰੂ ਜੀ ਨੇ ਉਸ ਦੇ ਜਹਾਜ਼ ਅਟਕਨ ਦੀ ਵਾਰਤਾ ਵੀ ਸੁਣਾਈ ਤੇ ਕ੍ਰਿਪਾ ਦੇ ਸਾਗਰ ਨੇ ਮਿਹਰ ਕਰਕੇ ਆਪਣਾ ਮੋਢਾ ਵੀ ਦਿਖਲਾਇਆ :

*ਤਬ ਧਾਰ ਮਯਾ ਗੁਰ ਕੰਧ ਦਿਖਾਵਤ,*
*ਪੈ ਅਸ ਕੀਨ ਸਹਾਇਤਾ ਜਾਏ। ੬੯।*

**ਤਿੰਨ ਪ੍ਰਕਾਰ ਦੇ ਸਿੱਖ**

ਇਹ ਬਚਨ ਵੀ ਗੁਰੂ ਤੇਗ਼ ਬਹਾਦਰ ਜੀ ਨੇ ਕੀਤੇ ਕਿ ਜਗਤ ਵਿਚ ਤਿੰਨ ਪ੍ਰਕਾਰ ਦੇ ਸਿੱਖ ਹਨ। *ਇਕ* ਤਾਂ ਉਹ ਜੋ ਦੁੱਖ ਵਿਚ ਹੀ ਸਿਮਰਦੇ ਹਨ। ਦੁੱਖ ਦੂਰ ਹੋ ਜਾਏ ਤਾਂ ਭੁੱਲ ਜਾਂਦੇ ਹਨ। *ਦੂਜੇ* ਉਹ ਜੋ ਜਦ ਕੰਮ ਅਟਕਿਆ ਹੈ ਤਾਂ ਪੁਕਾਰਦੇ ਹਨ ਅਤੇ ਪੂਰਾ ਹੋਣ 'ਤੇ ਭੇਟਾ ਰੱਖ ਕੇ ਸਮਝਦੇ ਹਨ ਕਿ ਉਨ੍ਹਾਂ ਫ਼ਰਜ਼ ਨਿਭਾ ਦਿੱਤਾ ਹੈ ਫਿਰ ਮੂਲੋਂ ਭੁੱਲ ਜਾਂਦੇ ਹਨ।

ਪਰ *ਤੀਜੇ* ਉਹ ਉੱਤਮ ਪੁਰਸ਼ ਹਨ ਜੋ ਹਰ ਸਮੇਂ ਗੁਰੂ ਦੇ ਸ਼ੁਕਰ ਵਿਚ ਰਹਿੰਦੇ ਹਨ। ਸਿਵਾਏ ਸੰਸਾਰ ਪਾਰ ਹੋਣ ਤੋਂ ਹੋਰ ਕਿਸੇ ਖਾਹਿਸ਼ ਨੂੰ ਨੇੜੇ ਤਕ ਨਹੀਂ ਆਵਣ ਦਿੰਦੇ। ਸਿਰਫ਼ ਭਗਤੀ ਲੋੜਦੇ ਹਨ ਅਤੇ ਗੁਰਬਾਣੀ ਗਾ ਕੇ ਪ੍ਰੇਮ ਨੂੰ ਵਧਾਂਦੇ ਹਨ :

*"ਤੀਨ ਪ੍ਰਕਾਰ ਦੇ ਸਿਖਯ ਹੈ ਜਗ*
*ਆਰਤ (ਕੇਵਲ ਦੁਖੀ ਹੋਣ ਵੇਲੇ)*
*ਸ੍ਰੀ ਗੁਰੂ ਕੋ ਸਿਮਰਾਹੀ।*
*ਏਕ ਸੁ ਕਾਮ ਲੀਏ ਮਨ ਲਾਵਤ,*
*ਤੀਸਰ ਮੋਖ ਕੀ ਚਾਹਿ ਰਖਾਹੀ।*
*ਸੁਨ ਪ੍ਰੇਮ ਵਧਾਵਤ ਹੈ ਗੁਰ ਸੋ,*
*ਅਸ ਭਾਂਤ ਅਨੇਕ ਕੇ ਭਗਤ ਲਸਾਹੀ।"*

ਮੱਖਣ ਸ਼ਾਹ ! ਤੂੰ ਵੀ ਕਮਾਲ ਕੀਤੀ। ਕੰਮ ਲੈਣ ਲਈ ਤਾਂ ਧਿਆਨ ਗੁਰੂ ਦਾ ਧਰਿਆ ਪਰ ਜਦ ਪੂਰਾ ਹੋ ਗਿਆ ਤਾਂ ਤੇਰਾ ਧਿਆਨ ਵੰਡਿਆ ਗਿਆ :

*"ਤੁਮ ਕਾਮ ਲੀਏ ਹਮ ਧਯਾਨ ਧਰਯੋ।*
*ਤੁਮ ਭਗਤ ਅਨੰਨ ਦਈ ਰੁਚਿ ਮਾਈ। ੩੧। ੭੦।"*

ਕੈਸੀ ਕਮਾਲ ਦੀ ਗੱਲ ਗੁਰੂ ਤੇਗ ਬਹਾਦਰ ਜੀ ਨੇ ਕਹੀ ਕਿ ਜਦ ਕੋਈ ਕਿਸੇ ਦੁੱਖ ਨੂੰ ਪਕੜੀਂਦਾ ਹੈ ਤਾਂ ਉਸ ਦਾ ਧਿਆਨ 'ਇਕ' ਵੱਲ ਹੁੰਦਾ ਹੈ ਪਰ ਇਹ ਕੀ ਹੋ ਜਾਂਦਾ ਹੈ ਉਸ ਮਨੁੱਖ ਨੂੰ ਕਿ ਜਦ ਪੀੜਾ ਹਟ ਜਾਏ ਤਾਂ ਧਿਆਨ ਖੰਡਿਤ ਹੋ ਜਾਂਦਾ ਹੈ। ਦਵਾਰੇ ਦਵਾਰੇ ਫਿਰਨ ਲੱਗ ਪੈਂਦਾ ਹੈ। ਕਦੀ ਆਖਦਾ ਹੈ ਕਿ ਫਲਾਨੇ ਦੀ ਅਰਦਾਸ ਨਾਲ ਇਹ ਕੰਮ ਸਿਰੇ ਚੜ੍ਹਿਆ ਤੇ ਕਦੇ ਆਖਦਾ ਹੈ ਢਿਮਕੇ ਦੀ ਨਾਲ।

ਇਹ ਸੁਣ ਕੇ ਮੱਖਣ ਸ਼ਾਹ ਨੂੰ ਲੱਜਿਆ ਵੀ ਆਈ ਤੇ ਗਿਆਨ ਵੀ ਹੋਆ ਤੇ ਕੋਠੇ ਚੜ੍ਹ ਕੇ ਪੁਕਾਰਨ ਲੱਗਾ ਕਿ ਗੁਰੂ ਲਾਧੋ ਰੇ :

*"ਤਬ ਹੋਤ ਭਈ ਸੁਧ ਤਾਹਿ ਘਨੀ*
*ਪੁਨ ਉਚ ਧੁਨੰ ਚੜ ਦ੍ਵਾਰਨ ਸੋਈ॥"*

ਭਾਈ ਜੀ ਦੀ ਆਵਾਜ਼ ਸੁਣ ਕੇ ਸੰਗਤ ਜੁੜ ਗਈ। ਮਹਾਰਾਜ ਨੂੰ ਸਿੰਘਾਸਨ 'ਤੇ ਬਿਠਾਇਆ। ਬਾਕੀ ਮੰਜੀਆਂ ਤਾਂ ਲੋਪ ਹੋ ਗਈਆਂ ਪਰ ਧੀਰ ਮਲ ਨੇ ਸ਼ੀਹਾਂ ਮਸੰਦ ਰਾਹੀਂ ਬੰਦੂਕ ਦੀ ਗੋਲੀ ਦਾ ਵਾਰ ਕੀਤਾ। ਮਹਾਰਾਜ ਜੀ ਦੇ ਮੱਥੇ ਨੂੰ ਛੁਹ ਕੇ ਗੋਲੀ ਦੂਰ ਨਿਕਲ ਗਈ। ਮੱਖਣ ਸ਼ਾਹ ਨੇ ਸ਼ੀਹਾਂ ਨੂੰ ਸੋਧਿਆ ਪਰ ਖ਼ਿਮਾ ਦੇ ਸਾਗਰ ਗੁਰੂ ਤੇਗ ਬਹਾਦਰ ਜੀ ਨੇ ਧੀਰ ਮਲ ਨੂੰ ਖ਼ਿਮਾ ਕਰ ਦਿੱਤਾ। ਕੁਝ ਚਿਰ ਉਸ ਘਟਨਾ ਤੋਂ ਬਾਅਦ ਗੁਰੂ ਜੀ ਬਕਾਲਾ ਰਹੇ। ਫਿਰ ਅੰਮ੍ਰਿਤਸਰ ਆਏ। ਉਥੇ ਈਰਖਾ ਦੀ ਅੱਗ ਬਲਦੀ ਦੇਖੀ ਤਾਂ ਮਾਲਵਾ ਵਿਚਰੇ। ਕੁਰੂਖੇਤਰ ਤੋਂ ਹੁੰਦੇ ਕੀਰਤਪੁਰ ਆਏ। ਕੀਰਤਪੁਰ ਵੀ ਸ਼ਰੀਕੇ ਵਾਲੇ ਸੋਢੀ ਭਾਈਚਾਰੇ ਦਾ ਮੂੰਹ ਵੱਟਿਆ ਤੱਕਿਆ ਤਾਂ ਮਾਖੋਵਾਲ ਦੀ ਥਾਂ ਅਨੰਦਪੁਰ ਦੀ ਨੀਂਹ ਰੱਖੀ।

ਬਹੁਤੀ ਦੇਰ ਅਨੰਦਪੁਰ ਨਾ ਟਿਕੇ ਤੇ ਪੂਰਬ ਪਯਾਨ ਕੀਤਾ। *ਹਰਦੁਆਰ ਤੋਂ ਸੀਤਾਪੁਰ* ਦੇ ਜ਼ਿਲ੍ਹੇ ਦੇ ਇਕ ਨਗਰ *ਨੈਮਿਖਾਰਨਯ* ਗਏ। ਉਥੋਂ *ਪ੍ਰਯਾਗ, ਬਨਾਰਸ* ਆਏ। ਕਾਂਸ਼ੀ ਵਿਚ ਸਾਰਿਆਂ ਬੜਾ ਆਦਰ ਦਿੱਤਾ। ਸਾਰੇ ਇਹ ਕਹਿੰਦੇ ਸਨ ਕਿ ਗੁਰੂ ਨਾਨਕ ਦੀ ਗੱਦੀ ਤੇ ਨੌਵੇਂ ਨਾਨਕ ਆਏ ਹਨ, ਸੋ ਦਰਸ਼ਨ ਕਰਕੇ ਨਿਜਾਤ ਹਾਸਲ ਕਰ ਲਵੋ :

*"ਗਾਵਤ ਕੀਰਤਿ ਲੋਕ ਸਬੈ*
*ਤਹਿ ਭਾਖਤ ਮੂਰਤਿ ਸ੍ਰੀ ਗੁਰ ਆਹੀ।"*

ਉਥੋਂ ਪਟਨਾ ਸਾਹਿਬ ਪੁੱਜੇ ਜੋ ਗੰਗਾ ਕਿਨਾਰੇ ਵੱਡਾ ਨਗਰ ਹੈ। ਪਟਨਾ ਵਿਚ ਗੁਰੂ ਜੀ ਦਾ ਆਵਣਾ ਸੁਣ ਕੇ ਸੰਗਤਾਂ ਉਮਡ ਪਈਆਂ :

*ਧਈ ਸੰਗਤੀ ਸ੍ਰੋਨ ਮੈ ਸੁਨਤ ਜੇਤੀ।*
*ਲਖੈ ਰੂਪ ਸ੍ਰੀ ਕੋ ਕਹੇ ਵਾਹ ਤੇਤੀ। ੮੮।*

❋ ❋ ❋

## ੨

# ਪ੍ਰਕਾਸ਼ ਗੁਰੂ ਗੋਬਿੰਦ ਸਿੰਘ, ਪਟਨਾ ਤੋਂ ਅਨੰਦਪੁਰ ਸਾਹਿਬ ਤੱਕ ਦਾ ਸਫ਼ਰ ਵਰਣਨ

## (ਅਧਿਆਇ ਦੂਜਾ ਅਤੇ ਤੀਜਾ)

---

ਕੁਇਰ ਸਿੰਘ ਜੀ ਦਾ ਕਹਿਣਾ ਹੈ ਕਿ ਇਕ ਸਮੇਂ ਈਰਾਨ ਦੇ ਸ਼ਾਹ ਦੀ 'ਮਾਜ਼ਿੰਦਰਾ' ਤੋਂ ਇਕ ਚਿੱਠੀ ਆਈ ਕਿ ਮੈਂ ਹੁਣੇ-ਹੁਣੇ ਭਵਿਸ਼ ਪੁਰਾਨ ਦਾ ਤਰਜਮਾ ਪੜ੍ਹਿਆ ਹੈ ਕਿ ਸੋਢੀ ਬੰਸ ਵਿਚ ਇਕ ਐਸਾ ਪੰਥ ਚੱਲੇਗਾ ਜੋ ਤੁਰਕਨ ਦਾ ਨਾਸ਼ ਕਰੇਗਾ। ਸੋ ਤੂੰ ਹੁਣ ਤੋਂ ਹੀ ਇਹਤਿਹਾਤ ਵਰਤ।

**ਔਰੰਗਜ਼ੇਬ ਦੀ ਕੱਟੜ ਨੀਤੀ ਦਾ ਕਾਰਨ**

*"ਹਿੰਦੂਅਤੇ ਮੈ ਉਹ ਪੰਥ ਚਲੇ ਹੈ।*
*ਤੁਰਕਨ ਨਾਸ ਕਰੈ ਸੁਖ ਪੈ ਹੈ। ੧੫।"*

ਉਹ ਚਿੱਠੀ ਉਸ ਬੋਲੀ ਵਿਚ ਲਿਖੀ ਸੀ ਜਿਸ ਨੂੰ ਕੋਈ ਪੜ੍ਹ ਨਹੀਂ ਸੀ ਸਕਦਾ ਪਰ ਭਾਈ ਨੰਦ ਲਾਲ ਨੇ ਉਸ ਦਾ ਭਾਵ ਔਰੰਗਜ਼ੇਬ ਦੇ ਲਿਖਾਰੀ ਨੂੰ ਦੱਸ ਦਿੱਤਾ। ਜਦ ਔਰੰਗਜ਼ੇਬ ਨੂੰ ਭਾਈ ਜੀ ਨੇ ਚਿੱਠੀ ਵਿਚ ਲਿਖੇ ਭਾਵ ਦਾ ਭਾਵ ਸਮਝਾਇਆ ਤਾਂ ਉਸ ਨੇ ਪਹਿਲਾ ਹੁਕਮ ਇਹ ਚਾੜ੍ਹਿਆ ਕਿ ਭਾਈ ਨੰਦ ਲਾਲ ਨੂੰ ਹੀ ਮੁਸਲਮਾਨ ਕਰੋ। ਭਾਈ ਜੀ ਨੂੰ ਬੰਦੀ ਪਾਇਆ ਗਿਆ। ਉਨ੍ਹਾਂ ਗੁਰੂ ਨਾਨਕ ਦਾ ਧਿਆਨ ਧਰਿਆ ਤਾਂ ਔਰੰਗਜ਼ੇਬ ਦੀ ਪੁੱਤਰੀ ਜ਼ੇਬਉਨਿਸਾ ਨੇ ਭਾਈ ਜੀ ਨੂੰ ਇਕ ਤੇਜ਼ ਊਠਨੀ ਦੇ ਕੇ ਨਸਾ ਦਿੱਤਾ :

**ਭਾਈ ਨੰਦ ਲਾਲ ਜੀ ਦਾ ਗੁਰੂ ਸ਼ਰਣ ਆਵਣਾ**

*"ਅਰਾਧਯੋ ਗੁਰ ਨਾਨਕ ਦੇਵਾ।*
*ਤਬ ਹੀ ਭਏ ਸਹਾਯਿਕ ਸੇਵਾ।*
*ਛੁਟੈ ਜੰਜੀਰ ਗੋਪ ਹੋਇ ਰਹਾ।*
*ਜ਼ੇਬਨਸਾਹ ਸੁਤਾ ਕੌ ਲਹਾ।*
*ਤਾ ਉਠਨੀ ਦੇ ਤਾਹ ਨਸਾਯੋ।*
*ਯਾ ਬਿਧਿ ਗੁਰ ਸਹਾਯ ਸੁਖ ਪਾਯੋ। ੨੦।"*

ਬਸ ਔਰੰਗਜ਼ੇਬ ਨੇ ਧਾਰ ਲਿਆ ਕਿ ਹਿੰਦੂਆਂ ਦੀ ਜੜ੍ਹ ਹੀ ਨਹੀਂ ਰਹਿਣ ਦੇਣੀ ਤਾਂਕਿ

ਇਹ ਪੰਥ ਹੀ ਨਾ ਉਪਜੇ :

*"ਹਿੰਦੁਯਨ ਮੇਂ ਇਹ ਪੰਥ ਨ ਹੋਈ।*
*ਤੁਰਕਨ ਅੰਤ ਕਰੈਗੋ ਸੋਈ। ੨੪।"*

ਉਸ ਨੇ ਸਾਰਿਆਂ ਸੂਬਿਆਂ ਨੂੰ ਲਿਖਿਆ ਕਿ ਹਿੰਦੂ ਦਾ ਨਾਮੋ-ਨਿਸ਼ਾਨ ਮਿਟਾ ਦਿਓ। ਕਸ਼ਮੀਰ ਵਿਚ ਉਚੇਚੇ ਹੁਕਮ ਭੇਜੇ। ਸਵਾ ਸਵਾ ਮਣ ਜੰਞੂ ਰੋਜ਼ ਤੋੜਨ ਲੱਗਾ :

*"ਹਿੰਦੂਅਨ ਤੋੜ ਜਨੇਊਅਨ ਸਵਾ ਮਣੰ ਤਗ ਜਾਨ।*
*ਬਰਖ ਚਾਲਸਨ ਮਧਿ ਹੀ, ਕਰੋ ਤੁਰਕ ਸਬ ਥਾਨ। ੨੭।"*

ਇਧਰੋਂ ਇਹ ਹੁਕਮ ਦਿੱਤੇ, ਉਧਰੋਂ ਰਾਜਾ ਰਾਮ ਸਿੰਘ ਨੂੰ ਆਸਾਮ ਦੀ ਮੁਹਿੰਮ 'ਤੇ ਭੇਜ ਦਿੱਤਾ ਤਾਂਕਿ ਨਵੇਂ ਦਿੱਤੇ ਹੁਕਮਾਂ ਵਿਰੁੱਧ ਰਾਜਪੂਤ ਇਕੱਠੇ ਨਾ ਹੋਣ। ਰਾਮ ਸਿੰਘ ਨੇ ਗੁਰੂ ਤੇਗ਼ ਬਹਾਦਰ ਦੀ ਸ਼ਰਨ ਲਈ। ਗੁਰੂ ਜੀ ਉਸ ਨਾਲ ਆਸਾਮ ਗਏ।

ਜੰਞੂ ਰੋਜ਼ ਟੁੱਟ ਰਹੇ ਸਨ। ਹਾਹਾਕਾਰ ਮੱਚੀ ਹੋਈ ਸੀ। 'ਸੁਣੀ ਪੁਕਾਰ ਦਾਤਾਰ ਪ੍ਰਭੁ', ਅਤੇ

**ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼**

ਗੁਰੂ ਗੋਬਿੰਦ ਜੀ ਦਾ ਪ੍ਰਕਾਸ਼ ਗੁਰੂ ਤੇਗ਼ ਬਹਾਦਰ ਜੀ ਦੇ ਘਰ ਪਟਨਾ ਸ਼ਹਿਰ ਵਿਖੇ ਹੋਆ। ਗੁਰੂ ਗੋਬਿੰਦ ਸਿੰਘ ਜੀ ਨੂੰ ਵਾਹਿਗੁਰੂ ਨੇ ਕਿਹਾ ਕਿ ਆਪਣੀ ਸਾਰੀ ਸ਼ਕਤੀ ਤੁਹਾਨੂੰ ਬਖ਼ਸ਼ੀ ਹੈ, ਪੰਥ ਦੀ ਸਾਜਨਾ ਕਰੋ ਤਾਂਕਿ ਤੁਰਕ ਮਲੇਛਾਂ ਦਾ ਨਾਸ ਹੋਵੇ :

*"ਤਾਹ ਪਠੌਂ ਨਿਜ ਸਸ ਸੌ ਜਾਨੂ।*
*ਹੈ ਤਿਹ ਕਾਮ ਤਪੀ ਭਗਵਾਨੂ।*
*ਤਾਹ ਪੰਥ ਧੁਰ ਕਰ ਹੈ ਕਾਜੈ।*
*ਤੁਰਕ ਮਲੇਛ ਨਾਸ ਹਿਤ ਸਾਜੈ। ੪੪।"*

ਮਹਾਰਾਜ ਨੇ ਕਿਹਾ ਕਿ ਹੁਕਮ ਅੱਗੇ ਸਿਰ ਝੁਕਾਂਦਾ ਹਾਂ ਤੇ ਸੰਸਾਰ 'ਤੇ ਜਾਂਦਾ ਹਾਂ ਪਰ ਇਕ ਅਰਜ਼ ਹੈ ਕਿ ਆਪ ਨੇ ਕਦੇ ਵਿਸਾਰਨਾ ਨਹੀਂ। ਆਪਣੀ ਨਿਜ ਭਗਤੀ ਬਖ਼ਸ਼ੀ ਰੱਖਣੀ। ਵਾਹਿਗੁਰੂ ਨੇ ਇਹ ਸੁਣ ਕੇ ਕਿਹਾ : ਐਸਾ ਹੀ ਹੋਵੇਗਾ। ਤੁਹਾਡੇ ਵਿਚ ਮਮਤਾ ਤੇ ਹੰਗਤਾ ਵਾਲੀ ਕੋਈ ਸ਼ੈ ਨਹੀਂ ਹੋਣ ਲੱਗੀ। ਸਦਾ ਆਪ ਜੀ ਦਾ ਸਹਾਇਕ ਰਵ੍ਹਾਂਗਾ ਕਿਉਂਕਿ ਹੰਕਾਰ ਲੇਸ ਮਾਤ੍ਰ ਵੀ ਤੁਹਾਡੇ ਵਿਚ ਨਹੀਂ :

*"ਤੁਮ ਨਿਜ ਭਗਤਿ ਧਰੋ ਮਨ ਮਾਹੀ।*
*ਜਾਤੇ ਹੰ ਮਮਤਾ ਮਿਟ ਜਾਈ। ੪੮।*
*ਕਲਜੁਗ ਮੈ ਨਾਹਿ ਰਹੈ ਸੁਧਰਮਾ।*
*ਤੁਮ ਕਛੁ ਕਰ ਸਿਖਨ ਯੁਤ ਮਰਮਾ।*
*ਤੋਰ ਸਹਾਯਕ ਮੈ ਸਦ ਜਾਨੀ।*
*ਹੰਤਾ ਤੋਹ ਭਏ ਨਹਿ ਮਾਨੀ। ੧੨।੪੯।*

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਣ 'ਤੇ ਸੰਗਤਾਂ ਨੇ ਬਹੁਤ ਹੀ ਖ਼ੁਸ਼ੀ ਮਨਾਈ।

ਗੁਰੂ ਤੇਗ਼ ਬਹਾਦਰ ਜੀ ਨੂੰ ਢਾਕਾ ਖ਼ਬਰ ਭੇਜੀ ਗਈ। ਉਨ੍ਹਾਂ ਵੀ ਪਟਨਾ ਸਾਹਿਬ ਦੇ ਸਿੱਖਾਂ ਦੇ ਨਾਂ ਹੁਕਮਨਾਮਾ ਜਾਰੀ ਕਰਕੇ 'ਗੋਬਿੰਦ ਕੀ ਵਧਾਈ ਪਹੁੰਚੀ ਅਤੇ ਜੋ ਬਧਾਈ ਮੈ ਖਰਚ ਕੀਆ ਉਹ ਦਰਗਾਹ ਪਿਆ', ਲਿਖ ਕੇ ਅਸੀਸ ਭੇਜੀ।

**ਕੌਤਕ ਪਟਨਾ ਸਾਹਿਬ**

ਗੁਰੂ ਜੀ ਨੇ ਪਟਨਾ ਸਾਹਿਬ ਕਈ ਕੌਤਕ ਕੀਤੇ। ਛੋਟੇ-ਛੋਟੇ ਤੀਰਾਂ ਨਾਲ ਘੜਿਆਂ ਦੇ ਨਿਸ਼ਾਨੇ ਫੁੰਡਦੇ ਜਦ ਪਾਣੀ ਭਰਨ ਲਈ ਖੂਹ 'ਤੇ ਸਵਾਣੀਆਂ ਆਂਦੀਆਂ। ਮਾਤਾ ਜੀ ਤੱਕ ਪਾਣੀ ਭਰਨ ਵਾਲੀਆਂ ਜਦ ਸ਼ਿਕਾਇਤ ਪਹੁੰਚਾਈ ਤਾਂ ਮਾਤਾ ਜੀ ਨੇ 'ਖੂਹ ਹੀ ਖਾਰਾ ਹੋ ਜਾਏ' ਦੀ ਗੁਰੂ ਨਾਨਕ ਦੇਵ ਜੀ ਅੱਗੇ ਅਰਦਾਸ ਕੀਤੀ :

*"ਕਛੁਕ ਕੋਪ ਯੁਤ ਬੈਨ ਉਚਾਰਾ।*
*ਗੁਰੂ ਨਾਨਕ ਸਾਹਿਬ ਕਰਤਾਰਾ।*
*ਬੇਗ ਹੋਈ ਇਹੁ ਕੂਪ ਸੁ ਖਾਰਾ।*
*ਜਾਤੇ ਹੋਤਨ ਲੋਗਨ ਭਾਰਾ।੭੨।"*

ਖੂਹ ਦਾ ਜਲ ਖਾਰਾ ਹੋ ਗਿਆ।

ਗੁਰੂ ਜੀ ਚਾਰ ਸਾਲ ਛੇ ਮਹੀਨੇ ਦੇ ਕਰੀਬ ਪਟਨਾ ਸਾਹਿਬ ਰਹੇ :

**ਪਟਨਾ ਸਾਹਿਬ ਤੋਂ ਪੰਜਾਬ**

*"ਸ੍ਰੀ ਸਤਿਗੁਰ ਤਹ ਕਰਤ ਕਲੋਲਾ।*
*ਚਾਰ ਬਰਖ ਖਟ ਮਾਸ ਅਮੋਲਾ।*
*ਸੁਖ ਅਨਦ ਯੁਤ ਨਾਗ (ਦਿਨ) ਬਿਤਾਏ।*
*ਤਬ ਨਿਦੇਸ ਤਾਤ (ਪਿਤਾ ਗੁਰੂ ਤੇਗ਼ ਬਹਾਦਰ) ਕੋ ਆਏ।੭੫।"*

ਗੁਰੂ ਤੇਗ਼ ਬਹਾਦਰ ਜੀ ਨੂੰ ਆਸਾਮ ਵਲੋਂ ਹੀ ਖ਼ਬਰਾਂ ਪੁੱਜ ਰਹੀਆਂ ਸਨ ਕਿ ਔਰੰਗਜ਼ੇਬ ਨੇ ਅੱਤਿਆਚਾਰਾਂ ਦਾ ਚੱਕਰ ਚਲਾ ਦਿੱਤਾ ਹੈ। ਗੁਰੂ ਜੀ ਪੰਜਾਬ ਆਉਣਾ ਉਚਿਤ ਜਾਣ, ਪਟਨਾ ਸਾਹਿਬ ਤੋਂ ਹੁੰਦੇ ਅਨੰਦਪੁਰ ਸਾਹਿਬ ਆ ਗਏ। ਕੁਝ ਚਿਰ ਬਾਅਦ ਆਪ ਜੀ ਨੇ ਇਕ ਚਿੱਠੀ ਪਟਨਾ ਸਾਹਿਬ ਬਾਲਕ ਗੁਰੂ ਗੋਬਿੰਦ (ਸਿੰਘ) ਜੀ ਨੂੰ ਲਿਖੀ ਕਿ ਅਨੰਦਪੁਰ ਸਾਹਿਬ ਆ ਜਾਓ। ਚਿੱਠੀ ਹੱਥ ਵਿਚ ਲੈ ਕੇ ਆਪ ਜੀ ਨੇ ਮਸਤਕ ਨੂੰ ਛੁਹਾਈ :

*ਲਖ ਪਾਤੀ ਗੁਰ ਸੀਸ ਸੁ ਧਾਰੀ।*
*ਪੁਨਹਿ ਵਚਾਵਤ ਹਿਤਹਿ ਅਪਾਰੀ।੭੬।*

ਆਪ ਜੀ ਨੇ ਪਟਨਾ ਸਾਹਿਬ ਤੋਂ ਅਨੰਦਪੁਰ ਜਾਣ ਲਈ ਤਿਆਰੀਆਂ ਕੱਸ ਦਿੱਤੀਆਂ। ਇਧਰ ਆਪ ਜੀ ਤਿਆਰੀਆਂ ਪਏ ਕਰਦੇ ਸਨ ਅਤੇ ਪਾਲਕੀ, ਕਨਾਤਾਂ ਤੇ ਤੰਬੂ, ਗੱਡਿਆਂ ਤੇ ਰੱਥਾਂ 'ਤੇ ਲੱਦੇ ਜਾ ਰਹੇ ਸਨ,, ਉਧਰ ਸੰਗਤਾਂ ਬਿਹਬਲ ਹੋ ਰਹੀਆਂ ਸਨ। ਸਾਰੀ ਸੰਗਤ ਨੇ ਹੱਥ ਜੋੜ ਬੇਨਤੀ ਕੀਤੀ ਕਿ ਸਾਨੂੰ ਕੋਈ ਐਸੀ ਨਿਸ਼ਾਨ੍ਹੀ ਦੇ ਜਾਓ ਤਾਂਕਿ ਉਸ ਨੂੰ ਦੇਖ ਕੇ ਹੀ ਆਪ ਜੀ ਦੇ ਦਰਸ਼ਨ ਹੋ ਜਾਣ। ਆਪ ਜੀ ਨੇ ਕਿਹਾ :

*''ਜੋ ਅੰਮ੍ਰਿਤ ਵੇਲੇ ਦੀਵਾਨ ਵਿਚ ਹਾਜ਼ਰ ਹੋਵੇਗਾ, ਆਸਾ ਦੀ ਵਾਰ ਸੁਣੇਗਾ, ਉਸ*

*ਨੂੰ ਮੰਦਰ ਵਿਚ ਹੀ ਦਰਸ਼ਨ ਹੋਣਗੇ।''*

ਸੰਗਤਾਂ ਨੇ ਫਿਰ ਬੇਨਤੀ ਕੀਤੀ ਕਿ ਜਿਸ ਪੰਘੂੜੇ ਆਪ ਜੀ ਬਚਪਨ ਵਿਚ ਝੂਲਦੇ ਰਹੇ ਹੋ, ਉਸ ਦੀ ਬਖ਼ਸ਼ਸ਼ ਕਰ ਜਾਓ। ਉਹ ਪਟਨਾ ਸਾਹਿਬ ਹੀ ਰਹਿਣ ਦਿਓ :

*'ਹੇ ਕਰੁਨਾਨਿਧ ਬਾਲ ਮੁਕੰਦ।*
*ਨਿਵਾਸੀ ਤੁਮੈ ਪਟਨਾ ਪੁਰਿ ਧਾਨੀ।*
*ਯਾ ਪਰ ਲਾਜ ਤੁਮੈ ਹਮ ਵਾਂਛਤ,*
*ਮਾਂਗਤ ਹੈ ਇਕ ਵਸਤੁ ਨੀਸਾਨੀ। ੩੧। ੮੦।*
*ਯਹ ਪਲਨਾ ਤੁਮਰੋ ਪ੍ਰਭ ਜੀ,*
*ਅਤਿ ਹੋਇ ਨਿਵਾਸਿ ਇਹੇ ਪੁਰ ਮਾਹੀ।*
*ਤੋਹ ਸਰੂਪ ਲਖੈ ਹਮ ਜੀ,*
*ਅਸ ਤੋ ਗੁਰ ਵਾਹਿਦ ਯੋਗ ਚਿਤਾਹੀ। ੮੧।*

ਉਹ ਪੰਘੂੜਾ ਹੁਣ ਤਕ ਪਟਨਾ ਸਾਹਿਬ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਦੇ ਰਹਿਆ ਹੈ। ਲੋਕ ਦਰਸ਼ਨ ਕਰਕੇ ਅਨੰਦ ਲੈਂਦੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਬਾਲ ਰੂਪ ਦਾ ਨਜ਼ਾਰਾ ਕਰਦੇ ਹਨ।

**ਪਟਨਾ ਸਾਹਿਬ ਦੇ ਲੋਕਾਂ ਦੀ ਹਾਲਤ**

ਮਹਾਰਾਜ ਦੇ ਪੰਜਾਬ ਵੱਲ ਕੂਚ ਕਰਨ ਦਾ ਸਮਾਂ ਜਦ ਆਇਆ ਤਾਂ ਲੋਕ ਸ਼ੋਕਾਤੁਰ ਹੋ ਗਏ। ਲੋਕਾਂ ਦੀ ਹਾਲਤ ਇਹ ਸੀ ਕਿ ਕਈ ਕਹਿੰਦੇ ਕਿ ਹੁਣ ਕਿੱਥੋਂ ਦਰਸ਼ਨ ਪਾਵਾਂਗੇ। ਦੂਜੇ ਕਹਿੰਦੇ ਹਰਿਮੰਦਰ ਸਾਹਿਬ ਵਿਚ ਰੋਜ਼ ਉਸੇ ਤਰ੍ਹਾਂ ਜਾ ਦੀਦਾਰ ਪਾ ਲਵਾਂਗੇ। ਕੁਝ ਕਹਿੰਦੇ ਗੁਰੂ ਜੀ ਕਿਧਰੇ ਗਏ ਨਹੀਂ ਹਨ, ਅਸੀਂ ਧਿਆਨ ਵਿਚ ਹੀ ਦਰਸ਼ਨ ਪਾ ਲਵਾਂਗੇ। ਕੁਝ ਕਹਿਣ ਕਿ ਅਸੀਂ ਕਿਤਨੇ ਖ਼ੁਸ਼ਕਿਸਮਤ ਸਾਂ ਜਿਨ੍ਹਾਂ ਉਨ੍ਹਾਂ ਦੇ ਦੀਦਾਰ ਪਾਏ ਤੇ ਹੁਣ ਕੀਰਤ ਕਰ ਅਨੰਦ ਲੈਂਦੇ ਰਵ੍ਹਾਂਗੇ। ਕੁਝ ਨੇ ਤਾਂ ਪਟਨਾ ਛੱਡ ਨਾਲ ਜਾਣ ਦਾ ਹੀ ਮਨ ਬਣਾ ਲਿਆ। ਪਟਨਾ ਦੇ ਲੋਕਾਂ ਦੀ ਹਾਲਤ ਇਹ ਸੀ :—

*"ਏਕ ਕਹੈ ਬਸ ਹੈ ਹਰਿ ਮੰਦਰ,*
*ਏਕ ਕਹੈ ਮਨ ਧਯਾਨ ਸੁ ਧਾਰੈ।*
*ਨਰ ਨਾਰਿ ਅਪਾਰ ਰਟੈ ਜਸੁ ਸ੍ਰੀ ਗੁਰ,*
*ਪਾਵਨ ਮੂਰਤਿ ਚੀਤ ਚਿਤਾਰੈ।੩੫।੮੪।*
*ਏਕ ਕਹੈ ਨਿਜ ਭਾਗ ਬਡੇ ਹਮ,*
*ਸ੍ਰੀ ਗੁਰ ਕੀ ਨਿਤ ਕੀਰਤਿ ਗੈਹੈਂ।*
*ਏਕ ਕਹੈ ਧਨ ਧਾਮ ਸਬੈ ਤਜ,*
*ਦੀਨ ਦਯਾਲ ਕੇ ਤੀਰ ਸਿਧੈ ਹੈਂ।*
*ਏਕ ਕਹੈ ਨਿਸ ਬਾਸਰ ਯਾ ਹਰਿ,*

*ਮੰਦਰ ਭੀਤਰ ਧੂਪ ਜਗੈ ਹੈਂ।*
*ਯਾ ਬਿਧਿ ਕੈ ਮਿਲ ਲੋਕ ਸਬੈ ਨਿਜ*
*ਆਪ ਬਿਖੈ ਸੋਈ ਬਾਤ ਅਲੈ ਹੈਂ।੩੬।੮੫।"*

ਲੋਕੀਂ ਮਨ ਨੂੰ ਵੀ ਸਮਝਾਂਦੇ ਕਿ ਮਿਲਨ ਬਿਛੜਨ ਨਾਲ ਹੀ ਲੱਗਾ ਹੋਇਆ ਹੈ। ਕੁਝ ਕਹਿੰਦੇ ਕਿ ਵਿਛੋੜੇ ਤੋਂ ਵੱਡਾ ਕੀ ਕੋਈ ਦੁੱਖ ਹੈ ਅਤੇ ਮਿਲਾਪ ਤੋਂ ਵਡੇਰਾ ਕੋਈ ਸੰਸਾਰ 'ਤੇ ਸੁਖ ਨਹੀਂ। ਮੱਛੀ ਪਾਣੀ ਤੋਂ ਵਿਛੜ ਜਾਏ ਤਾਂ ਕੀ ਉਹ ਜੀ ਸਕਦੀ ਹੈ।

ਕੁਝ ਤਾਂ ਇਹ ਵੀ ਕਹਿੰਦੇ ਕਿ ਸ਼ਾਇਦ ਕੋਈ ਭੁੱਲ ਹੋ ਗਈ ਹੈ ਕਿ ਗੁਰੂ ਜੀ ਉਨ੍ਹਾਂ ਨੂੰ ਛੱਡ ਕੇ ਜਾ ਰਹੇ ਹਨ :

*"ਯਾ ਬਿਧ ਭਾਖਤ ਹੈ ਬਿਧਿ ਕਾ*
*ਕੀਅ ਦੇ ਸੁਖ ਜੋਗ ਬਿਓਗ ਕਰਾਈ।*
*ਏਕ ਕਹੈ ਮਿਲ ਵਿਛੁਰਨ,*
*ਯਾ ਬਿਧ ਕੀ ਬਿਧ ਨੇਤ ਚਲਾਈ।੩੭।੮੬।*
*ਏਕ ਕਹੈ ਬਿਧ ਕਾਮ ਕੀਓ ਘਟ,*
*ਤੋਹਿ ਵਿਓਗ ਨ ਦੂਖ ਪਛਾਨੀ।*
*ਨੀਰ ਤਜੈ ਸਫਰੀ (ਮਛੀ), ਕਰ ਦੂਖਤ*
*ਏਹ ਪ੍ਰਕਾਰ ਭਈ ਮਨ ਜਾਨੀ।*
*ਕੁਮਦਨ (ਨੀਲਫੋਰ) ਕੋਕ (ਚਕਵੀ) ਸੁ ਆਸਹਿ ਧਾਰਤ,*
*ਕੰਜ ਖਿਰੇ ਰਵਿ ਮੂਰਤਿ ਭਾਨੀ।*
*ਦੂਖ ਬਿਓਗ ਸੋ ਹੈ ਜਗ ਨਾਹਨ,*
*ਸੂਖ ਮਿਲਾਪ ਸੋ ਨਾਹਨਿ ਸਾਨੀ।੩੮।੮੭।"*

ਜਦ ਪਾਲਕੀ 'ਤੇ ਸਵਾਰ ਹੋ ਬਾਲਾ ਪ੍ਰੀਤਮ ਗੁਰੂ ਗੋਬਿੰਦ ਸਿੰਘ ਜੀ ਦਾਨਾਪੁਰ ਵੱਲ ਰਵਾਨਾ ਹੋਏ ਤਾਂ ਲੋਕੀਂ ਉਤਨੀ ਦੂਰ ਤੱਕ ਟਿਕਟਿਕੀ ਲਗਾ ਕੇ ਦੇਖਦੇ ਰਹੇ। ਜਿਥੋਂ ਤਕ ਮਹਾਰਾਜ ਦੀ ਸਵਾਰੀ ਦਿੱਸਦੀ ਸੀ, ਇੰਜ ਲਗਦਾ ਸੀ ਕਿ ਲੋਕੀਂ ਪੱਥਰ ਦੀਆਂ ਮੂਰਤਾਂ ਹੀ ਬਣ ਗਏ ਹਨ :

*ਜਬ ਲੌ ਗੁਰ ਬਾਹਨ ਦ੍ਰਿਸਟਾਇਓ।*
*ਤਬ ਲੋ ਲੋਗਨ ਨੈਨ ਲਗਾਯੋ।*
*ਚਿਤ੍ਰ ਪੁਤ੍ਰਿਕਾ (ਚਿਤ੍ਰ ਹੋਈ ਪੁਤਲੀ) ਜਿਮ ਰਹੈ ਸੋਈ।*
*ਪੁਨਿ ਗੋਚਰ ਗਤਿ ਨੈਨ ਸੋ ਹੋਈ।੯੦।"*

ਜਦ ਪਟਨਾ ਨਿਵਾਸੀ ਘਰਾਂ ਨੂੰ ਮੁੜੇ ਤਾਂ ਚਿੱਤ ਹੀ ਨਾ ਲੱਗੇ। ਹਾਲਤ ਇਹ ਸੀ ਕਿ ਉਨ੍ਹਾਂ ਦਾ ਮਨ ਤਾਂ ਗੁਰੂ ਜੀ ਨਾਲ ਹੀ ਲੈ ਗਏ ਸਨ, ਹੁਣ ਉਨ੍ਹਾਂ ਦਾ ਮਨ ਕਿਸੇ ਕੰਮ ਲੱਗਦਾ ਹੀ ਨਹੀਂ ਸੀ :

*"ਮਨ ਤੌ ਗਯੋ ਕ੍ਰਿਪਾਨਿਧ ਸੰਗਾ।*
*ਕੌਨ ਕਰੈ ਕਾਰਜ ਮਨ ਰੰਗਾ। ੯੨।"*

ਦਾਨਾਪੁਰ, ਆਰਾ, ਡੁਮਰਾ, ਬਕਸਰ, ਛੋਟਾ ਮਿਰਜ਼ਾਪੁਰ ਤੋਂ ਹੁੰਦੇ ਕਾਂਸ਼ੀ ਵਿਚ ਗੁਰੂ ਜੀ ਦਾ ਆਉਣਾ ਸੁਣ ਸੰਗਤਾਂ ਦਰਸ਼ਨਾਂ ਲਈ ਧਾ ਪਈਆਂ :

**ਗੁਰੂ ਜੀ ਕਾਂਸ਼ੀ ਵਿਚ**

*'ਸੁਨ ਗੁਰ ਆਵਨ ਸੰਗਤ ਧਾਈ।'*

ਇੰਜ ਲੱਗਦਾ ਸੀ ਜਿਵੇਂ ਰਾਮ ਚੰਦਰ, ਬਨਵਾਸ ਪਿੱਛੋਂ ਅਯੁੱਧਿਆ ਆਏ ਹੋਣ :

*"ਜਸ ਰਾਘਵ ਕੇ ਦਰਸ਼ਨ ਹੇਤਾ।*
*ਔਧ ਪੁਰੀ ਕੇ ਜਨ ਭਏ ਚੇਤਾ।੩੯।੯੪।"*

ਮਹਾਰਾਜ ਨੂੰ ਲੋਕੀਂ ਭੇਟਾ ਵੀ ਅਣਗਿਣਤ ਪੇਸ਼ ਕਰ ਰਹੇ ਸਨ। ਲੋਕੀਂ ਇਹ ਵੀ ਕਹਿੰਦੇ ਕਿ ਹੈਨ ਇਹ ਗੁਰੂ ਤੇਗ ਬਹਾਦਰ ਜੀ ਦੇ ਬੇਟੇ ਪਰ ਆਪੂੰ ਸ਼ਾਹਾਨ ਸ਼ਾਹ ਹਨ। ਕਈ ਉੱਘੇ ਵਿਦਵਾਨ ਬ੍ਰਾਹਮਣ ਆਏ ਤੇ ਕਹਿਣ ਲੱਗੇ ਕਿ ਤੁਹਾਡੇ ਪਿਤਾ ਨੇ ਸਾਡੀਆਂ ਇੱਛਾਵਾਂ ਪ੍ਰਯਾਗ ਵਿਖੇ ਪੂਰੀਆਂ ਕੀਤੀਆਂ ਸਨ। ਹੁਣ ਤੁਸੀਂ ਵੀ ਸਾਨੂੰ ਮੂੰਹ ਮੰਗਿਆ ਦਾਨ ਦਿਓ :

**ਬ੍ਰਾਹਮਣਾਂ ਦੀ ਸਦਾ ਸੁਖ ਤੇ ਮੋਖ ਦੀ ਮੰਗ**

*"ਤਾ ਸੁਤ ਹੌ ਤੁਮ ਸਾਹਨਸਾਹ ਜੂ,*
*ਤੌ ਕੁਲ ਕੇ ਹਮ ਭਿਛਕ ਨਾਤਾ।"*

ਮਹਾਰਾਜ ਨੇ ਕਿਹਾ : ਨਿਰ ਸੰਕੋਚ ਮੰਗੋ।

ਉਨ੍ਹਾਂ ਕਿਹਾ ਕਿ ਬਾਕੀ ਇੱਛਾਵਾਂ ਤਾਂ ਗੁਰੂ ਜੀ ਪੂਰੀਆਂ ਕਰ ਗਏ ਸਨ ਹੁਣ *ਚਿਤ ਦੀ ਸ਼ਾਂਤੀ, ਸਦਸੁਖ ਤੇ ਮੋਖ ਬਖ਼ਸ਼ੋ ਤਾਂਕਿ ਸਦਾ ਰੱਜੇ ਰਹੀਏ :*

*"ਤਬ ਤਾਹਿ ਮਾਂਗਯੋ*
*ਸਾਂਤ ਸੁਖ, ਪੁਨਿ ਮੋਖ, ਤ੍ਰਿਪਤ ਸੁ ਭੋਗਨੰ।*
*ਅਸ ਦੇਹ ਤਾਕੋ ਨਾਥ ਜੀ,*
*ਬਡ ਸੋਭ ਤਾ ਪੁਰ ਪਾਵਹੀ।੯੯।"*

ਗੁਰੂ ਜੀ ਨੇ ਪੰਡਤਾਂ ਨੂੰ ਕਿਹਾ ਕਿ ਸਤ ਚਿਤੰ ਅਨੰਦ ਦੀਆਂ ਦਾਤਾਂ ਪ੍ਰਮੇਸ਼ਰ ਵਿਚ ਧਿਆਨ ਜੋੜਿਆਂ ਆਪੇ ਹੀ ਮਿਲ ਜਾਂਦੀਆਂ ਹਨ।

ਸਾਰੇ ਧੰਨ ਧੰਨ ਕਹਿੰਦੇ, ਸਿਰ ਝੁਕਾਈ ਬੈਠੇ ਰਹੇ। ਇਕ ਨੇ ਤਾਂ ਉਠ ਕੇ ਦਸਮੇਸ਼ ਦੀ ਉਪਮਾ ਵਿਚ ਸਵੈਯਾ ਪੜ੍ਹਿਆ। ਉਹ ਦਰਸਾ ਰਹਿਆ ਸੀ ਕਿ ਕੈਸਾ ਪ੍ਰਭਾਵ ਗੁਰੂ ਜੀ ਹਰ ਇਕ 'ਤੇ ਛੱਡ ਰਹੇ ਸਨ :

*"ਰੂਪ ਅਲੌਕਕ ਸ੍ਰੀ ਗੁਰ ਨਾਨਕ*
*ਰਾਜਿਵ ਲੱਖਕ ਯਾਹਿ ਲਜਾਨੈ।*
*ਕੋਟਿ ਹੀ ਸੂਰਜ ਕੰਦ੍ਰਪ (ਕਾਮਦੇਵ) ਪਾਇਕ ਹੈ,*

*ਇਨ ਕ ਸਭ ਹੀ ਜਨ ਮਾਨੈ।*
*ਏ ਮਤਿ ਧੀਰ ਗਹੀਰ ਕ੍ਰਿਪਾਨਿਧ,*
*ਸੋਭਨ ਕੀ ਅਤਿ ਮਾਲ ਸੁ ਠਾਨੈ।*
*ਪੂਰਨ ਪੁਰਖ ਮਹਾਂ ਬਰਦਾਯਕ,*
*ਘਾਇਕ ਹੈ ਸਭ ਸਤ੍ਰਨ ਮਾਨੈ।੪੪।੧੦੧।"*

ਪਾਸ ਬੈਠੇ ਹੀ ਇਕ ਹੋਰ ਪੰਡਿਤ ਨੇ ਕੁਝ ਪੁੱਛਣਾ ਚਾਹਿਆ ਪਰ ਸੰਕੋਚ ਕਰੀ ਜਾਏ। ਮਹਾਰਾਜ ਨੇ ਉਸ ਵੱਲ ਦੇਖ ਕਿਹਾ :

**ਪੰਡਤਾਂ ਦੀ ਪੁਛ ਕਿ ਭੇਟਾ ਕਿਉਂ ਲੈਂਦੇ ਹੋ, ਦਾ ਗੁਰੂ ਜੀ ਵਲੋਂ ਉੱਤਰ**

ਜੋ ਮਨ ਵਿਚ ਆਈ ਹੈ ਪੁੱਛੋ ਤਾਂਕਿ ਹੋਰ ਵੀ ਸੁਣਨ। ਉਸ ਪੰਡਿਤ ਨੇ ਕਿਹਾ : 'ਇਹ ਦਾਨ ਲੈਣਾ ਤਾਂ ਸਿਰਫ਼ ਬ੍ਰਾਹਮਣਾਂ ਲਈ ਰਾਖਵਾਂ ਹੈ। ਤੁਸੀਂ ਸੂਰਜ ਬੰਸੀ ਅਤੇ ਗ਼ਰੀਬਾਂ ਦੇ ਰਖਿਯਕ, ਸੰਤ ਸਹਾਈ ਹੋ ਕੇ ਦਾਨ ਕਿਉਂ ਸਵੀਕਾਰ ਕਰਦੇ ਹੋ।'

*"ਤੁਮ ਤੋ ਦਿਨਧਿ ਬੰਸ ਅਵਤਾਰੀ।*
*ਦੀਨ ਬੰਧ ਸੰਤਨ ਹਿਤਕਾਰੀ।*
*ਪੂਜਾ ਕਾ ਤੇ ਲੇਤ ਦਇਆਲਾ।*
*ਯਾ ਉਤਰ ਪ੍ਰਭ ਕਹੋ ਬਿਸਾਲਾ।੧੦੬।"*

ਇਹ ਸੁਣ ਕੇ ਬਾਲਾ ਗੁਰੂ ਕਹਿਣ ਲੱਗੇ ਪਹਿਲਾਂ ਮੇਰੇ ਇਕ ਸਵਾਲ ਦਾ ਜਵਾਬ ਦਿਓ ਕਿ ਜਦ ਤੁਸੀਂ ਇਥੇ ਆਏ ਤਾਂ ਕੀ ਮੈਂ ਤੁਹਾਨੂੰ ਕਿਹਾ ਸੀ ਕਿ ਮੇਰੀ ਉਸਤਤ ਕਰੋ :

*"ਜਬ ਹੀ ਇਹ ਠਾਂ ਤੁਮ ਅਬ ਆਏ।*
*ਉਸਤਤਿ ਤ ਕਰੀ, ਕਬਿਤ ਬਨਾਏ।੧੦੭।*
*ਕਾ ਹਮ ਨੇ ਤੁਮਰੇ ਸੰਗ ਭਾਖੀ।*
*ਸੋਭਾ ਕਰੋ ਹਮਾਰੀ ਸਾਖੀ।*
*ਯਾ ਕੋ ਪੂਰਬ ਉਤਰ ਦੀਜੈ।*
*ਪੁਨਿ ਪਾਛੈ ਹਮ ਤੇ ਸੁਨ ਲੀਜੈ।੧੦੮।"*

ਪੰਡਿਤ ਨੇ ਕਿਹਾ : ਹੇ ਕ੍ਰਿਪਾ ਨਿਧਾਨ ਤੁਸਾਂ ਤਾਂ ਸਾਨੂੰ ਬਿਲਕੁਲ ਨਹੀਂ ਕਿਹਾ। ਤੁਹਾਡੇ ਦਰਸ਼ਨ ਕਰਦਿਆਂ ਹੀ ਅੰਦਰ ਦੀ ਜਲਨ ਸੀਤਲ ਹੋਈ ਮਹਿਸੂਸ ਕੀਤੀ। ਤਿੰਨੇ ਤਾਪ, ਜਿਨ੍ਹਾਂ ਅੰਦਰਲਾ ਸਾੜਿਆ ਹੋਆ ਸੀ, ਦੂਰ ਹੋ ਗਏ। ਨਿਰਾਲੀ ਸ਼ਾਂਤੀ ਮਿਲੀ, ਆਪ ਜੀ ਦੇ ਦਰਸ਼ਨ ਪਾ ਕੇ। ਬੁੱਧੀ ਉਜਲ ਹੋਈ। ਬਿਬੇਕ ਮਿਲਿਆ। ਇੰਜ ਪ੍ਰਤੀਤ ਹੋਵੇ ਕਿ ਕਪਾਟ ਖੁਲ੍ਹ ਗਏ ਹਨ :

*"ਤੁਮਰੋ ਜੋ ਹਮ ਕੀਨ ਦੀਦਾਰਾ।*
*ਸੀਤਲ ਭਯੋ ਸੁ ਰਿਦਾ ਹਮਾਰਾ।੧੦੯।*

*ਤਈ ਤਾਪ ਗਤ ਅਨਲ ਸਿਰਾਈ।*
*ਬਿਬਿਧ ਬੁਧਿ ਉਪਜੀ ਤਬ ਆਈ।੧੧੦।"*

ਆਪਣੇ ਆਪ ਹੀ ਤੁਹਾਡੀ ਉਸਤਤ ਮੁਖੋਂ ਹੋਣ ਲੱਗੀ।

ਗੁਰੂ ਜੀ ਇਤਨਾ ਸੁਣ ਕੇ ਕਹਿਣ ਲੱਗੇ, 'ਸੁਣੋ ਮਿਸਰ ਜੀ ! ਇੰਜੇ ਕੋਈ ਭੇਟਾ ਨਹੀਂ ਰੱਖਦਾ। ਜਦ ਕਿਸੇ ਦੇ ਅੰਦਰ ਦੀ ਖ਼ਾਹਿਸ਼ ਪੂਰੀ ਹੁੰਦੀ ਹੈ ਤਾਂ ਹੱਥ ਭੇਟਾ ਕਰਨਾ ਲੋੜਦੇ ਹਨ' :

*"ਪ੍ਰਥਮੈ ਮਨਸਾ ਪੂਰਤ ਲੋਈ।*
*ਪਾਛੈ ਭੇਟਾ ਚੜ੍ਹਾਵਤ ਕੋਈ।੧੧੧।"*

ਦੂਸਰੇ, ਜਿਸ ਰਾਜੇ ਦੀ ਜ਼ਮੀਨ ਵਾਹੀਏ, ਉਸ ਵਿਚੋਂ ਹਾਲਾ ਦਈਦਾ ਹੈ ਤੇ ਜੇ ਚੰਗਾ ਰਾਜਾ ਹੈ ਤਾਂ ਉਗ੍ਰਾਹਿਆ ਮਾਮਲਾ ਲੋਕਾਂ ਦੇ ਸੁਖਾਂ ਲਈ ਵਰਤਦਾ ਹੈ ਪਰ ਸਭ ਤੋਂ ਵੱਡੀ ਗੱਲ ਸੂਰਜ ਧਰਤੀ ਤੋਂ ਜਿਤਨਾ ਜਲ ਸੋਖਦਾ ਹੈ, ਉਸ ਤੋਂ ਕਈ ਗੁਣਾ ਬੱਦਲ ਦੇ ਰੂਪ ਵਿਚ ਸਾਗਰ ਕੋਲੋਂ ਲੈ ਕੇ ਵਾਪਸ ਕਰਦਾ ਹੈ, ਅਤੇ ਧਰਤੀ ਤੇ ਸੁਖ ਪਹੁੰਚਾਂਦਾ ਹੈ :

*"ਜਿਮ ਰਵਿ ਦੇਤ ਲੇਤ ਜਲਦਾਨਾ।*
*ਤਿਮ ਗੁਰ ਲੇਤ ਦੇਤ ਸੁਖ ਸਾਨਾ।੧੧੩।"*

ਹੋਰ ਵੱਡਿਆਂ ਵਿਚ ਕੁਝ ਐਸੀ ਰੱਬੀ ਖਿੱਚ ਹੁੰਦੀ ਹੈ, ਜੋ ਆਪਣੇ ਵੱਲ ਖਿੱਚੀ ਲਈ ਜਾਂਦੀ ਹੈ। ਗੁਰੂ ਇੱਛਾ-ਰਹਿਤ ਹੁੰਦਾ ਹੈ। ਕਿਸੇ ਕੋਲੋਂ ਕੁਝ ਮੰਗਦਾ ਨਹੀਂ। ਜਿਵੇਂ ਚਕਵੀ ਸੂਰਜ ਵੱਲ ਆਪੇ ਹੀ ਖਿੱਚੀ ਟੁਰੀ ਆਂਦੀ ਹੈ ਜਾਂ ਜਿਵੇਂ ਨਦੀਆਂ ਸਾਗਰ ਵੱਲ ਆਪੇ ਹੀ ਟੁਰੀਆਂ ਚਲੀਆਂ ਆਂਦੀਆਂ ਹਨ, ਸਾਗਰ ਨੇ ਕਦੇ ਚਿੱਠੀ ਪਾ ਬੁਲਾਈਆਂ ਨਹੀਂ ਹੁੰਦੀਆਂ। ਗੁਰੂ ਨੇ ਕਦੀ ਮੰਗਾਲੀ ਨਹੀਂ ਪਾਈ। ਸਿੱਖ ਆਪੇ ਹੀ ਮਨ ਤਨ ਧਨ ਵਾਰ ਦੇਂਦੇ ਹਨ :

*"ਜਬ ਸਰਿਤਨ (ਨਦੀਆਂ) ਕੋ ਸਿੰਧ ਪਛਾਨੋ।*
*ਕਬੈ ਨ ਪਾਤੀ ਪਰੀ ਪਰਮਾਨੋ।*
*ਪ੍ਰੀਤ ਹੇਤ ਮਨਿ ਖਿੰਚ ਸੁ ਲੇਹੀ।*
*ਦਿਬ ਵਸਤੁ ਸਿਖ ਮਨ ਤਨ ਦੇਹੀ।੧੧੫।"*

ਬਸ ਇਸ ਤਰ੍ਹਾਂ ਹੀ ਸਿੱਖ ਦੀ ਭੇਟਾ ਗੁਰੂ ਸਵੀਕਾਰ ਕਰਦੇ ਹਨ।

ਕਾਂਸ਼ੀ ਦੇ ਪੰਡਿਤਾਂ ਦੀ ਐਸੀ ਨਿਸ਼ਾ ਹੋਈ ਕਿ ਉਹ ਧੰਨ ਧੰਨ ਕਹਿੰਦੇ ਗਏ। ਸਾਰਾ ਬਨਾਰਸ ਹੀ ਚੁੰਬਕ ਵਾਂਗ ਖਿੱਚੀ ਟੁਰੀ ਆਇਆ। ਕਿਤਨੇ ਹੀ ਦਿਨ ਪਲਾਂ ਵਾਂਗ ਮੁੱਕ ਗਏ। ਗੁਰੂ ਜੀ ਜਿਥੇ ਵੀ ਜਾਂਦੇ ਕਥਾ ਕੀਰਤਨ ਦੀ ਝੜੀ ਲੱਗ ਜਾਂਦੀ। ਲੋਕਾਂ ਦੇ ਧਿਆਨ ਜੁੜ ਜਾਂਦੇ। ਤੁਰਯਾ ਅਵਸਥਾ ਨੂੰ ਜਾ ਪਹੁੰਚਦੇ। ਸੰਨਿਆਸੀਆਂ ਦਾ ਅੰਦਰਲਾ ਹੰਕਾਰ ਵੀ ਹਟ ਜਾਂਦਾ :

*"ਸਭੇ ਲੋਕ ਪੇਖੈ ਕਰੈ ਪੂਜ ਭੇਟੰ।*
*ਸੁਨੇ ਕੀਰਤੰ ਗਾਥ ਤਾ ਤੀਰ ਖੇਟੰ।*

*ਲਗੇ ਧਯਾਨ ਲੋਗੋ ਤੁਰਾਤੀਤ (ਚਉਥੇ ਪਦ) ਜੈਸੇ।*
*ਤਬੈ ਮਾਨ ਨਾਸਯੋ ਸੁ ਸੰਨਯਾਸ ਮੈ ਸੇ।੧੨੧।"*

ਜਿਥੋਂ ਵੀ ਗੁਣਾਂ ਦੇ ਘਰ (ਗੁਨਐਨ) ਗੁਰੂ ਜੀ ਲੰਘਦੇ, ਨਰ ਨਾਰੀਆਂ, ਅਟਾਰੀਆਂ ਤੇ ਮਕਾਨਾਂ ਦੀਆਂ ਛੱਤਾਂ 'ਤੇ ਚੜ੍ਹ ਦਰਸ਼ਨ ਪਾਉਣ ਹਿਤ ਖੜ੍ਹੀਆਂ ਹੋ ਜਾਂਦੀਆਂ। ਕਾਂਸ਼ੀ ਤੋਂ ਗੁਰੂ ਜੀ ਪ੍ਰਯਾਗ, ਅਯੁੱਧਿਆ, ਲਖਨਊ, ਨਾਨਕਮਤਾ, ਹਰਿਦੁਆਰ ਹੁੰਦੇ ਹੋਏ ਲਖਨੌਰ ਪੁੱਜੇ।

**ਅਯੁੱਧਿਆ ਵਿਖੇ**

ਅਯੁੱਧਿਆ ਵਿਚ ਜਦ ਗੁਰੂ ਜੀ ਆਏ ਤਾਂ ਸਾਰੇ ਦਰਸ਼ਨ ਪਾ ਕੇ ਕਹਿੰਦੇ, ਇਹ ਹਨ ਜੋ ਤੁਰਕਾਂ ਦਾ ਨਾਸ ਕਰਨਗੇ। ਸਰਜੂ ਨਦੀ ਕਿਨਾਰੇ ਆਪ ਜੀ ਨੇ ਡੇਰਾ ਕੀਤਾ। ਉਥੇ ਆਪ ਜੀ ਨੇ ਇਕ ਸੁੰਦਰ ਬਾਗ਼ ਲਗਵਾਇਆ। ਬਾਉਲੀ ਵੀ ਬਣਾਈ। ਸਾਰੀ ਅਯੁੱਧਿਆ ਹੀ ਦਰਸ਼ਨਾਂ ਲਈ ਉਮਡ ਆਈ :

*"ਸ੍ਰੀ ਗੁਰ ਕੇ ਦਰਸਨ ਕੀ ਧਾਰੀ।*
*ਉਮਡ ਔਧਪੁਰੀ ਬਹੁਸਾਰੀ।"* (ਅਧਿਆਇ ਤੀਜਾ)

ਮਨੁੱਖ ਕੀ ਬੰਦਰਾਂ ਵੀ ਆ ਘੇਰਾ ਪਾਇਆ। ਬੰਦਰਾਂ ਨੂੰ ਵੀ ਤਰ੍ਹਾਂ-ਤਰ੍ਹਾਂ ਦੇ ਖਾਣੇ ਖਵਾਏ। ਉਥੋਂ ਲਖਨਊ ਤੇ ਫਿਰ ਨਾਨਕ ਮਤਾ ਆਏ। ਨਾਨਕ ਮਤਾ, ਗੁਰ ਅਸਥਾਨ 'ਤੇ ਕੜਾਹ ਪ੍ਰਸ਼ਾਦਿ ਚੜ੍ਹਾਇਆ। ਰਾਹ ਦੀ ਥਕਾਵਟ ਉਥੇ ਹੀ ਉਤਾਰੀ :

*"ਪੂਜ ਕਰੀ ਕੜਾਹ ਚੜ੍ਹਾਏ।*
*ਪੈਂਡ ਮਾਂਦਗੀ ਸਕਲ ਬਿਤਾਏ।੨੨।"* (ਅਧਿਆਇ ਤੀਜਾ)

ਨਾਨਕ ਮਤਾ ਤੋਂ ਪਾਲਕੀ ਛੱਡ ਕੇ ਘੋੜੇ ਦੀ ਸਵਾਰੀ ਕਰ ਲਈ। ਕਈ ਵਾਰੀ ਘੋੜਾ ਇਤਨਾ ਤੇਜ਼ ਦੌੜਾਂਦੇ ਕਿ ਨਾਲ ਦਿਆਂ ਲਈ ਮੁਸ਼ਕਲ ਹੋ ਜਾਂਦੀ। ਘੋੜੇ 'ਤੇ ਸਵਾਰ ਹੀ ਹਰਿਦੁਆਰ ਆਏ। ਹਰਿਦੁਆਰ ਵਿਚ ਆਪ ਜੀ ਦਾ ਆਉਣਾ ਸੁਣ ਕੇ ਸਿੱਖ ਤੇ ਸ਼ਰਧਾਲੂ ਦਰਸ਼ਨਾਂ ਲਈ ਆਏ :

*"ਮਯਾਪੁਰੀ (ਹਰਿਦੁਆਰ) ਸਾਹਿਬ ਜਬ ਆਏ।*
*ਜਹਾ ਤਹਾ ਸਭ ਹੀ ਸੁਨ ਪਾਏ।*
*ਸੰਤ ਅਨੰਤ ਸਿਖ ਅਰ ਸਖੈ।*
*ਖੁਸ਼ੀ ਅਧਿਕ ਬਿਧ ਯਾ ਚਿਤ ਲਖੈ।੨੬।"* (ਅਧਿਆਇ ਤੀਜਾ)

ਹਰਿਦੁਆਰ ਤੋਂ ਦਾਮਲਾ ਤੇ ਅੰਬਾਲਾ ਹੁੰਦੇ ਲਖਨੌਰ ਪੁੱਜੇ। ਲਖਨੌਰ ਗੁਰੂ ਗੋਬਿੰਦ ਸਿੰਘ ਜੀ ਦੇ ਨਾਨਕੇ ਸਨ। ਲਖਨੌਰੋਂ ਹੀ ਭਾਈ ਲਾਲ ਚੰਦ ਜੀ ਕਰਤਾਰਪੁਰ (ਜਲੰਧਰ) ਗਏ ਸਨ। ਲਖਨੌਰ ਸਾਹਿਬ ਇਕ ਕਮਾਲ ਦਾ ਨਗਰ ਹੈ ਜਿਸ ਦੀ ਸੋਭਾ ਦੇ ਮੁਕਾਬਲੇ ਹੋਰ ਕੋਈ ਨਗਰ ਹੀ ਨਹੀਂ। ਜਿਥੇ ਮਾਤਾ ਗੁਜਰੀ ਜੀ ਦੇ ਵਡੇਰਿਆਂ ਦਾ ਘਰ ਹੈ। ਉਥੇ ਇਕ ਐਸਾ ਖੂਹ ਹੈ, ਕੇਵਲ ਉਸ ਦੇ ਜਲ ਨਾਲ ਹੀ ਦਾਲ ਗਲਦੀ ਹੈ।

**ਲਖਨੌਰ ਸਾਹਿਬ**

ਇਸ ਨਗਰ ਦਾ ਇਕ ਹੋਰ ਵਾਧਾ ਇਹ ਸੀ ਕਿ ਉਥੋਂ ਦੇ ਜਿਤਨੇ ਵੀ ਮਸੰਦ ਸਨ *ਉਹ ਗੁਰ ਭੇਟ ਕਦੇ ਨਹੀਂ ਸਨ ਛੁਪਾਂਦੇ।* ਜੋ ਉਗ੍ਰਾਹੀ ਕਰਦੇ ਪੂਰੀ ਦੀ ਪੂਰੀ ਗੁਰੂ ਚਰਨਾਂ ਤੇ ਜਾ ਰੱਖਦੇ। *ਸੇਵਾ ਵਿਚ ਸਾਬਤ ਸਨ* :

*"ਪੁਰ ਲਖਨੌਰ ਅਜਬ ਅਸਥਾਨਾ।*
*ਅਪ੍ਰਮਾਨ ਜਿਹ ਸੋਭ ਬਖਾਨਾ।*
*ਤਹਾ ਮਸੰਦਨ ਕੇ ਘਰ ਲਹੀਐ।*
*ਗੁਰ ਸੇਵਾ ਮੈ ਸਾਬਤ ਰਹੀਐ।੨੮।"* (ਅਧਿਆਇ ਤੀਜਾ)

ਗੁਰੂ ਗੋਬਿੰਦ ਸਿੰਘ ਜੀ ਦੀ ਲਖਨੌਰ ਵਿਖੇ ਦਿਨ-ਚਰਿਯਾ ਇਹ ਸੀ ਕਿ ਅੰਮ੍ਰਿਤ ਵੇਲੇ ਜਾਗਦੇ। ਇਸ਼ਨਾਨ ਆਦਿ ਕਰ ਸੁਚੇਤ ਹੋ ਗੁਰੂ ਗ੍ਰੰਥ ਸਾਹਿਬ ਨੂੰ ਜ਼ਬਾਨੀ ਯਾਦ ਕਰਦੇ। ਗੁਰਬਾਣੀ ਦੇ ਭੇਦਾਂ ਨੂੰ ਵੀ ਸਿੱਖਾਂ ਪਾਸੋਂ ਸੁਣਦੇ। ਸ਼ਸਤ੍ਰ ਤੇ ਅਸਤ੍ਰ ਦੀ ਸਫ਼ਾਈ ਕਰਦੇ। ਫਿਰ ਕਿਧਰੇ ਬਹੁਤ ਦਿਨ ਚੜ੍ਹੇ ਜਾ ਕੇ ਪ੍ਰਸ਼ਾਦ ਪਾਉਂਦੇ। ਕਈ ਪ੍ਰਕਾਰ ਦੇ ਕੌਤਕ ਗੁਰੂ ਜੀ ਲਖਨੌਰ ਵਿਖੇ ਵਰਤਾਂਦੇ। ਉਪਰੰਤ ਕੁਝ ਚਿਰ ਲਈ ਆਰਾਮ ਕਰਦੇ। ਫਿਰ ਸਿੱਖਾਂ ਨਾਲ ਵਾਰਤਾਲਾਪ ਕਰਦੇ। ਸਿੱਖ ਉਨ੍ਹਾਂ ਦੇ ਬਚਨ ਸੁਣ ਮੁਕਤੀ ਦਾ ਰਾਹ ਪਾਉਂਦੇ। ਦੁਪਹਿਰੀਂ ਘੋੜੇ 'ਤੇ ਸਵਾਰ ਹੋ ਕੇ ਬਾਹਰ ਸ਼ਿਕਾਰ ਖੇਡਣ ਲਈ ਚਲੇ ਜਾਂਦੇ।

**ਗੁਰੂ ਗੋਬਿੰਦ ਸਿੰਘ ਜੀ ਦੀ ਦਿਨਚਰਯਾ**

ਸ਼ਾਮ ਪਈ ਮੁੜਦੇ। ਸੋਦਰ ਦੇ ਦੀਵਾਨ ਵਿਚ ਆਪੂੰ ਕੀਰਤਨ ਕਰਦੇ :

*"ਭੋਰ (ਅੰਮ੍ਰਿਤ ਵੇਲੇ) ਜਗੈ ਸਤਿਗੁਰ ਅਵਤਾਰੀ।*
*ਹੋਇ ਸੁਚੇਤ ਸੁ ਬਿਬਿਧ ਪ੍ਰਕਾਰੀ।੩੧।*
*ਪੋਥੀ ਗ੍ਰਿੰਥ ਧਰੈ ਨਿਜ ਚੀਤਾ।*
*ਸਿਖਵੈ ਸਿਖਨ ਭੇਦ ਪੁਨੀਤਾ।*
*ਸਸਤ੍ਰ ਅਸਤ੍ਰ ਪੁਨਿ ਪੂਜ ਕਰਾਹੀ।*
*ਪੁਨਿ ਭੋਜਨ ਸ਼ਾਲਾ ਮੇ ਜਾਹੀ।੩੨।*
*ਪੁਨਿ ਕੌਤਕ ਬਰ ਅਧਿਕ ਮੰਗਾਹੀ।*
*ਤਾ ਸੋ ਮਨੂਆ ਅਤਿ ਲਲਚਾਹੀ।*
*ਪੈ ਕਛੁ ਕਰੈ ਅਰਾਮ ਦਿਯਾਲਾ।*
*ਪੁਨਿ ਸਿੱਖ ਕਹੈ ਬਚਨ ਤਤਕਾਲਾ।੩੩।*
*ਜੋ ਸੁਨਿ ਸਿਖ ਜੁ ਅਧਿਕ ਪ੍ਰਬੀਨੇ।*
*ਮਨਿ ਮੁਕਤ ਸਜ ਸਾਜ ਨਵੀਨੇ।*
*ਲੈ ਪ੍ਰਭ ਕੋ ਤਾ ਸ੍ਵਾਰ ਕਰਾਵੈ।*
*ਜਾਇ ਅਖੇਟ (ਸ਼ਿਕਾਰ) ਸੁ ਬਿਬਿਧ ਮਚਾਵੈ।੩੪।*
*ਨਿਰਭੈ ਜਾਇ ਤਾਹਿ ਬਨ ਮਾਹੀ।*

*ਸੁਨੈ ਸ਼ਿਕਾਰ ਸੁ ਅਧਿਕ ਜਹਾ ਹੀ।*
*ਨਿਸ ਕੋ ਸਦਨ ਆਪਨੇ ਆਵੈ।*
*ਬਹ ਜਗ ਕਾਰਜ ਕੋ ਰਲ ਗਾਵੈ।੩੬।"*

ਮੁਲਤਾਨ ਦੀ ਜ਼ਿਆਰਤ ਕਰ ਆਰਿਫ਼ ਖ਼ਾਨ ਨਾਮ ਦੇ ਇਕ ਪ੍ਰਸਿੱਧ ਫ਼ਕੀਰ ਨੇ ਦਿੱਲੀ ਜਾਂਦੇ ਲਖਨੌਰ ਕਿਆਮ ਕੀਤਾ। ਅਜੇ ਆਪਣੀ ਪਾਲਕੀ ਵਿਚੋਂ ਉਤਰਿਆ ਹੀ ਸੀ ਕਿ ਸਾਹਮਣਿਉਂ ਬਾਲਾ ਪ੍ਰੀਤਮ ਗੁਰੂ ਗੋਬਿੰਦ ਸਿੰਘ ਜੀ ਦਾ ਆਉਣ ਹੋਇਆ। ਉਸ ਨੇ ਗੁਰੂ ਜੀ ਦੇ ਚਰਨਾਂ 'ਤੇ ਸਿਰ ਰੱਖ ਕੇ ਸਿਜਦਾ ਕੀਤਾ। ਉਸ ਨੂੰ ਸਿਜਦਾ ਕਰਦੇ ਦੇਖ ਉਸ ਦੇ ਸਾਰੇ ਹੀ ਸਾਥੀ ਸੋਚਾਂ ਵਿਚ ਪੈ ਗਏ। ਬਾਕੀ ਤਾਂ ਸਾਰੇ ਚੁੱਪ ਰਹੇ ਪਰ ਇਕ ਫ਼ਕੀਰ ਨੇ ਪੁੱਛ ਹੀ ਲਿਆ ਕਿ ਖ਼ਤਾ ਮੁਆਫ਼ ਹੋਵੇ ਤਾਂ ਇਕ ਗੱਲ ਪੁੱਛਾਂ! ਪੀਰ ਆਰਿਫ਼ ਖ਼ਾਨ ਨੇ ਕਿਹਾ ਕਿ ਬੇਸ਼ੱਕ ਪੁੱਛ। ਉਸ ਕਿਹਾ ਕਿ ਇਹ ਸੰਸਾ ਉਪਜਿਆ ਹੈ ਕਿ ਤੁਹਾਨੂੰ ਤਾਂ ਸਾਰੇ ਸ਼ਾਹ, ਬਾਦਸ਼ਾਹ ਝੁਕਦੇ ਹਨ ਪਰ ਤੁਸਾਂ ਇਸ ਬਾਲਕ, ਫਿਰ ਹਿੰਦੂ ਨੂੰ ਕਿਉਂ ਸਿਜਦਾ ਕੀਤਾ ਹੈ :

**ਆਰਿਫ਼ ਦੀਨ ਦਾ ਸਿਜਦਾ ਕਰਨਾ**

*"ਹਿੰਦੂ ਕੋ ਸੀਸ ਨਿਵਾਵਤ ਭਯੋ ਕਿਮ,*
*ਜੋਇ ਸਰਾ ਮਧ ਨਿੰਦਤ ਮਾਹੀ।*
*ਪੀਰ ਕਹਾਵਤ ਹੈ ਨਿਜ ਕੋ,*
*ਪੁਨਿ ਬੰਦਗੀ ਬੀਚ ਕਮਾਲ ਕਹਾਹੀ।*
*ਤੁਮ ਕੀ ਸਿਜਦਾ ਇਨ ਹਿੰਦਨ ਕੇ ਗੁਰ ਸੁੰਦਰ ਚਾਹੀ।*
*ਤੋਹਿ ਜੁਹਾਰਤ ਹੈ ਸਭ ਹੀ ਨ੍ਰਿਪ,*
*ਸ਼ਾਹ ਮੁਲਾਨੇ ਭਲੇ ਅਵਿਗਾਹੀ।੪੧।* (ਅਧਿਆਇ ਤੀਜਾ)

ਪੀਰ ਨੇ ਕਿਹਾ, ਲੈ ਤੈਨੂੰ ਦੱਸਦਾ ਹਾਂ ਤਾਂ ਕਿ ਤੇਰਾ ਮਨ ਸ਼ਾਂਤ ਹੋਵੇ। ਜਿਸ ਮੱਕਾ ਨੂੰ ਅੱਲਾਹ ਦਾ ਘਰ ਜਾਣ, ਅਸੀਂ ਸਿਜਦਾ ਕਰਦੇ ਹਾਂ ਅਤੇ ਉਸ ਵਿਚ ਇਕ ਅਲਾਹੀ ਨੂਰ ਨਿਕਲਦਾ ਪੈਗ਼ੰਬਰ ਹਜ਼ਰਤ ਮੁਹੰਮਦ ਨੇ ਡਿੱਠਾ ਸੀ, *ਸਹੀ ਗੱਲ ਇਹ ਹੈ ਕਿ ਉਸ ਬਾਲਕ, ਜਿਸ ਨੂੰ ਮੈਂ ਸਿਜਦਾ ਕੀਤਾ ਹੈ, ਉਸ ਵਿਚੋਂ ਉਹ ਹੀ ਨੂਰ ਡਲ੍ਹਕਾਂ ਮਾਰ ਰਹਿਆ ਹੈ।* ਇਹ ਵੀ ਰੰਗ ਰੂਪ ਤੋਂ ਰਹਿਤ ਹਨ। ਇਨ੍ਹਾਂ ਦੇ ਚਰਨ ਇਸ ਸੰਸਾਰ ਵਿਚੋਂ ਪਾਰ ਹੋਣ ਦਾ ਜਹਾਜ਼ ਹਨ। ਮੇਰੀ ਖ਼ੁਸ਼ਕਿਸਮਤੀ ਹੈ ਕਿ ਇਨ੍ਹਾਂ ਦੇ ਦਰਸ਼ਨ ਹੋ ਗਏ। ਇਨ੍ਹਾਂ ਦੀ ਚਰਨ ਧੂੜ ਮੱਥੇ 'ਤੇ ਲਗਾਇਆਂ ਅੰਦਰ ਪ੍ਰਕਾਸ਼ ਹੋ ਗਿਆ ਹੈ। ਸੁਖ ਮਿਲਿਆ ਹੈ :

*"ਪੈਕੰਬਰੰ ਪੁਨਿ ਪੀਰ ਜੋ,*
*ਜਾ ਲਖੈ ਮੱਕਾ ਓਕ।*
*ਸਭ ਕਰਤ ਸਿਜਦਾ ਜੋੜ ਕਰ,*
*ਅਤਿ ਹੋਤ ਬੈਨ ਅਸ਼ੋਕ।*

*ਤਬ ਨੀਕਸੈ ਤਿਹ ਮੰਦਰੈ*
*ਅਤਿ ਨੂਰ ਪੁਰ ਮਨ ਜਾਨ।*
*ਏ ਕਾਲ ਦੇਖੋ ਤਾ ਸਮੈ,*
*ਤਿਹ ਕਰੈ ਬੰਦਨ ਠਾਨ।੪੨।*
*ਅਚਲ ਨੀਵ ਸੁ ਜਾਨੀਐ,*
*ਯਾ ਪਾਕ ਭਵ ਕੇ ਪੋਤ।*
*ਅਤਿ ਧੰਨ ਭਾਗ ਭਏ ਮੁਝੈ*
*ਪਦ ਪਰਸ ਯਾ ਸੁਖ ਹੋਤ।੪੪।"*

**ਪੀਰ ਦੀ ਬੇਗ਼ਮ ਦਾ ਸਵਾਲ**

ਪੀਰ ਆਰਿਫ਼ ਖ਼ਾਨ ਦੀ ਬੇਗਮ ਨੇ ਵੀ ਬੇਨਤੀ ਕੀਤੀ ਕਿ ਮੇਰਾ ਇਕ ਸਵਾਲ ਹੈ ਕਿ ਸਭ ਮਾੜੇ ਚੰਗੇ ਵੀ ਜਨਮ ਮਰਨ ਵਿਚ ਹਨ। ਜੋ ਮਹਾਂਪੁਰਸ਼ ਹੁੰਦੇ ਹਨ ਇਹ ਵੀ ਜਨਮਦੇ ਮਰਦੇ ਹਨ ਸੋ ਫ਼ਰਕ ਕੀ ਹੋਇਆ? ਮਹਾਰਾਜ ਨੇ ਅਗਲੇ ਦਿਨ ਦਿਬ ਦ੍ਰਿਸ਼ਟੀ ਬੇਗਮ ਨੂੰ ਬਖ਼ਸ਼ ਇਹ ਦਿਖ਼ਲਾ ਦਿੱਤਾ ਕਿ ਪਰਉਪਕਾਰੀ ਜਨਮ ਮਰਨ ਰਹਿਤ ਹੁੰਦੇ ਹਨ।

**ਮਹਿਮਾ ਅਨੰਦਪੁਰ ਸਾਹਿਬ**

ਗੁਰੂ ਤੇਗ਼ ਬਹਾਦਰ ਜੀ ਨੇ ਲਖਨੌਰ ਚਾਰ ਸਿੱਖਾਂ ਹੱਥ ਇਕ ਹੋਰ ਚਿੱਠੀ ਭੇਜੀ ਕਿ ਅਨੰਦਪੁਰ ਹੁਣ ਆ ਜਾਓ। ਕੀਰਤਪੁਰ ਲਾਗੇ ਪੰਚ ਕੋਹ ਦੀ ਵਾਟ 'ਤੇ ਗੁਰੂ ਤੇਗ਼ ਬਹਾਦਰ ਜੀ ਨੇ ਅਲੱਗ ਨਵੇਕਲਾ ਅਨੰਦਪੁਰ ਵਸਾਇਆ ਸੀ।

*"ਕੀਰਤਪੁਰ ਤੇ ਪੰਚ ਸੁ ਕੋਸਾ।*
*ਨਗਰ ਬਸਾਯੋ ਸ੍ਰੀ ਗੁਰੰ ਗੋਸ਼ਾ।*

ਅਨੰਦਪੁਰ ਐਸੀ ਸੁੰਦਰ ਨਗਰੀ ਹੈ ਜਿਸ ਤੋਂ ਦੇਵਤਿਆਂ ਦੀ ਨਗਰੀ ਇੰਦਰਪੁਰੀ ਵੀ ਵਾਰ ਦੇਈਏ। ਬਿੰਦ੍ਰਾਬਨ ਵਾਂਗ ਹੀ ਇਥੇ ਬਾਗ਼ ਹਨ ਜਿਥੇ ਤੋਤੇ, ਮੈਨਾ, ਕੋਇਲ, ਚਕੋਰ, ਮੋਰ ਪੈਲਾਂ ਪਾਉਂਦੇ ਦਿੱਸਦੇ ਹਨ। ਪਹਾੜੀਆਂ ਤੋਂ ਠੰਡੇ ਜਲ ਦੇ ਝਰਨੇ ਵਗਦੇ ਵਾਤਾਵਰਨ ਸੁਹਾਵਣਾ ਬਣਾ ਰਹੇ ਹਨ। ਸੱਤ ਪਹਾੜੀਆਂ ਵਿਚੋਂ ਸੱਤ ਹੀ ਨਦੀਆਂ ਵਹਿ ਰਹੀਆਂ ਹਨ। ਵਿਸ਼ਵਾਮਿਤ੍ਰ ਨੂੰ ਡੁੱਬਣ ਤੋਂ ਬਚਾਉਣ ਹਿਤ ਸੌ ਨਾਲਿਆਂ ਵਿਚ ਇਥੇ ਹੀ ਸਤਲੁਜ ਵਹਿ ਤੁਰਿਆ ਸੀ। ਵਿਸ਼ਵਾਮਿਤ੍ਰ ਨੇ ਇਥੇ ਹੀ ਤਪ ਕੀਤਾ ਸੀ। ਅਨੰਦਪੁਰ ਦੀ ਸ਼ੋਭਾ ਵਰਨਣ ਨਹੀਂ ਕੀਤੀ ਜਾ ਸਕਦੀ :

*'ਅੰਤ ਨਾਹਿ ਤਹਿ ਸੋਭਾ ਗੌੜੀ।*

ਸਵੈਯਾ : *ਸੁੰਦਰ ਦੇਸ ਬਿਰਾਜਤ ਹੈ ਪ੍ਰਭ (ਗੁਰੂ ਤੇਗ ਬਹਾਦਰ ਜੀ)*
*ਜਾ ਪਰ ਵਾਰ ਦਿਜੈ ਸੁਰ ਧਾਨੀ। (ਇੰਦਰਪੁਰੀ)*
*ਬਿੰਦਰਾਬਨ ਜੈਸ ਲਖੋ ਸੁਕ ਸਾਰਕ (ਤੋਤੇ ਮੈਨਾ)*

*ਤੈਸ ਹੀ ਬਾਗ-ਬਨੀ ਬਾਨ ਬਨ ਥਾਨੀ।*
*ਪਿਕ (ਕੋਇਲ) ਸਾਰਸ ਹੰਸ ਚਕੋਰ ਲਸੈ ਗਨ,*
*ਮੋਰ ਸੋ ਕੀਰਨ ਕੀ ਗਨ ਜਾਨੀ।*
*ਸੀਤਲ ਨੀਰ ਝਰੈ ਝਰਨਾ ਗਿਰਿ,*
*ਕੋਟ ਹੀ ਆਨਨ ਪਾਰ ਨ ਭਾਨੀ।੨੭।੬੨।"*

(ਅਧਿਆਇ ਤੀਜਾ)

ਗੁਰੂ ਗੋਬਿੰਦ ਸਿੰਘ ਜੀ ਰੋਪੜ ਤੇ ਕੀਰਤਪੁਰ ਤੋਂ ਹੁੰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਪੁੱਜੇ। ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਕੇ ਮਾਤਾ ਗੁਜਰੀ ਵੱਲ ਮੂੰਹ ਕਰਕੇ ਜਦ ਪੜ੍ਹਿਆ :

*"ਅਨੰਦੁ ਭਇਆ ਮੇਰੀ ਮਾਏ*
*ਸਤਿਗੁਰੂ ਮੈ ਪਾਇਆ॥"*

ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਛਾਤੀ ਨਾਲ ਲਗਾਇਆ। ਨਗਰ ਦਾ ਨਾਂ ਵੀ ਚੱਕ ਨਾਨਕੀ ਤੋਂ ਅਨੰਦਪੁਰ ਰੱਖ ਦਿੱਤਾ।



## ੩

# ਵਿੱਦਿਆ ਪ੍ਰਾਪਤੀ, ਕਸ਼ਮੀਰੀ ਪੰਡਤਾਂ ਦਾ ਆਉਣਾ, ਸ਼ਹਾਦਤ ਗੁਰੂ ਤੇਗ਼ ਬਹਾਦਰ ਜੀ

## (ਅਧਿਆਇ ਚੌਥਾ)

**ਚੌਂਹਠ ਪ੍ਰਕਾਰ ਦੀ ਵਿੱਦਿਆ**

ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਆਪੂੰ ਲਿਖਿਆ ਹੈ ਕਿ ਉਨ੍ਹਾਂ ਨੂੰ ਭਾਂਤ-ਭਾਂਤ ਦੀ ਸਿੱਖਿਆ ਦੇਣ ਦਾ ਪ੍ਰਬੰਧ ਮਾਤ-ਪਿਤਾ ਨੇ ਕੀਤਾ। ਚੌਂਸਠ ਪ੍ਰਕਾਰ ਦੀ ਵਿੱਦਿਆ ਮਹਾਰਾਜ ਨੂੰ ਦਿੱਤੀ ਗਈ। ਗੁਰੂ ਜੀ ਇਤਨੇ ਜ਼ਹੀਨ ਸਨ ਕਿ ਝੱਟ ਹੀ ਸਭ ਵਿੱਦਿਆ ਵਿਚ ਪ੍ਰਬੀਨ ਹੋ ਗਏ।

*"ਚੌਸਠ ਵਿਦਯਾ ਜੋ ਜਗਚਾਰੀ,*
*ਸੀਖੀ ਸ੍ਰੀ ਗੁਰ ਨਿਮਖ ਮੰਝਾਰੀ।"*

ਘੋੜ ਸਵਾਰੀ ਤੇ ਹੋਰ ਸ਼ਸਤ੍ਰ ਵਿੱਦਿਆ ਵਿਚ ਭਾਈ ਬਜਰ ਸਿੰਘ ਜੀ ਸ਼ਾਹਦਰਾ ਵਾਲਿਆਂ ਉਚੇਚਾ ਧਿਆਨ ਦਿੱਤਾ।

**ਕਸ਼ਮੀਰੀ ਪੰਡਤਾਂ ਦਾ ਆਉਣਾ**

ਸੰਗਤਾਂ ਥਾਂ ਪਰ ਥਾਂ ਤੋਂ ਆ ਕੇ ਆਪਣੇ ਦੁੱਖੜੇ ਗੁਰੂ ਤੇਗ਼ ਬਹਾਦਰ ਜੀ ਨੂੰ ਸੁਣਾਂਦੀਆਂ ਪਰ ਜਦ ਕਸ਼ਮੀਰ ਤੋਂ ਆਏ ਇਕ ਸੰਗ (ਜਥੇ) ਦੇ ਮੁਖੀ (ਪੰਡਿਤ ਕ੍ਰਿਪਾ ਰਾਮ) ਨੇ ਨੌਵੇਂ ਪਾਤਸ਼ਾਹ ਦੇ ਚਰਨਾਂ 'ਤੇ ਸਿਰ ਰੱਖਿਆ ਅਤੇ ਗੁਰੂ ਜੀ ਨੇ ਜਦ ਕੁਸ਼ਲ ਪੁੱਛੀ ਤਾਂ ਕ੍ਰਿਪਾ ਰਾਮ ਦੇ ਨੈਨ ਛਲਕ ਪਏ ਤੇ ਉਸ ਨੇ ਕਿਹਾ : ਮਹਾਰਾਜ ਰੋਜ਼ ਹੀ ਅਨੇਕਾਂ ਹੀ ਜੰਞੂ ਤੋੜੇ ਜਾ ਰਹੇ ਹਨ ਤੇ ਗਊ ਦਾ ਘਾਤ ਹਰ ਥਾਵੇਂ ਹੋ ਰਹਿਆ ਹੈ।

*ਕੁਸਲ ਬੁਝੀ ਜਬ ਸ੍ਰੀ ਗੁਰ ਜੀ,*
*ਤਬ ਰੋਵਤ ਨੈਨ ਕਹੀ ਕਥਸਾਰੀ।*
*'ਹੇ ਪ੍ਰਭ ਤੂਟਤ ਬਯੂਹ ਜਨੇਵਨ,*
*ਗਊਅਨ ਘਾਤ ਘਨੋਂ ਦੁਖ ਭਾਰੀ।੩।੯।'*

ਸਾਡੀ ਬਾਂਹ ਪਕੜੋ :

*'ਬਾਂਹ ਅਸਾਡੀ ਪਕੜੀਐ, ਹਰਿ ਗੋਬਿੰਦ ਕੇ ਚੰਦ।'*

ਉਨ੍ਹਾਂ ਦੀ ਦੁੱਖਾਂ ਭਰੀ ਵਾਰਤਾ ਸੁਣ ਕੇ ਮਹਾਰਾਜ ਚੁੱਪ ਕਰ ਗਏ ਅਤੇ ਯਕਦਮ ਉਨ੍ਹਾਂ ਦਾ ਖ਼ਿਆਲ ਉਸ ਸਮੇਂ ਵੱਲ ਗਿਆ ਜਦ ਇਕ ਦਫ਼ਾ ਉਹ ਬਾਬਾ ਬਕਾਲਾ ਤੋਂ ਸੁਲਤਾਨਪੁਰ ਵੇਈਂ ਵਿਚ ਇਸ਼ਨਾਨ ਕਰਨ ਗਏ ਸਨ। ਜਦ ਉਹ ਇਸ਼ਨਾਨ ਪਏ ਕਰਦੇ ਸਨ ਤਾਂ ਉਨ੍ਹਾਂ ਦੀ ਸਮਾਧੀ ਲੱਗ ਗਈ ਸੀ ਤੇ ਵਾਹਿਗੁਰੂ ਨੇ ਦਰਸ਼ਨ ਦੇ ਕੇ ਇਹ ਕਿਹਾ ਸੀ ਕਿ ਤੁਸੀਂ ਨਿਹਕਾਮ ਸੇਵਾ ਭਗਤੀ ਕਰ ਰਹੇ ਹੋ। ਮੈਂ ਜਦ ਕੁਝ ਨਾ ਬੋਲਿਆ ਤਾਂ ਪ੍ਰਭੂ ਨੇ ਕਿਹਾ ਸੀ : ਤੁਹਾਨੂੰ ਵੀ ਜਗਤ ਗੁਰੂ ਨਾਨਕ ਦੀ ਗੱਦੀ ਦੀ ਜ਼ਿੰਮੇਵਾਰੀ ਮਿਲੇਗੀ। ਅਨੇਕਾਂ ਤੁਹਾਡੇ ਸਿੱਖ ਹੋਣਗੇ। ਪਰ ਮੈਂ ਕਿਹਾ ਸੀ ਕਿ ਮੈਨੂੰ ਐਸਾ ਪੁੱਤਰ ਬਖ਼ਸ਼ੋ ਜੋ ਜਗ ਨੂੰ ਸਿੱਧੇ ਰਾਹ ਪਾਏ। ਮੈਂ ਕੇਵਲ ਤੁਹਾਡੇ ਧਿਆਨ ਵਿਚ ਮਗਨ ਰਹਿ ਕੇ ਅਨੰਦ ਪਾਵਾਂ :

*'ਮੈ ਕਹਯੋ ਤੁਮ ਸੋ : ਸੁਤ ਹੋਵੈ, ਸੋ ਦੇਹ ਜਗ ਕੋ ਸੀਖ,*
*ਮੈ ਰਹੋ ਤੁਮਰੋ ਧਯਾਨ ਮੈ ਨਿਰਬਾਨ ਹੋ ਕਰ ਈਖ।੧੨।'*

ਵਾਹਿਗੁਰੂ ਨੇ ਕਿਹਾ ਕਿ ਮੇਰਾ ਹੀ ਰੂਪ ਤੁਹਾਡੇ ਘਰ ਜਨਮ ਲਵੇਗਾ ਜੋ ਦੋਖੀਆਂ ਨੂੰ ਦੰਡ ਦੇ ਕੇ ਐਸਾ ਪੰਥ ਉਜਾਗਰ ਕਰੇਗਾ ਜੋ ਮਲੇਛਾਂ ਦਾ ਨਾਸ ਕਰੇਗਾ। ਮਸੰਦਾਂ ਨੂੰ ਸਿੱਧੇ ਰਾਹ ਪਾਵੇਗਾ :

*'ਤਬ ਭਨੈ ਪ੍ਰਭ : ਮੇ ਅੰਸ ਕਰ ਗ੍ਰਿਹ ਤੋਰ ਹੋਵਗ ਆਨ।*
*ਸਭ (ਦੋਖੀ ਮੂਰਖਾਂ ਨੂੰ) ਦੰਡ ਦੇ ਕਰ ਪੰਥ ਕਰ, ਹਮ ਲੇਹੁ ਲੋਖੋ ਯਾਹਿ।*
*ਕਰ ਮਲੇਛਨ ਨਾਸ ਪੁਨ, ਧਰ ਗੀਝ ਪੰਥ ਨਿਵਾਜ।*
*ਦੰਡੋ ਮਸੰਦਨ ਕੋ ਭਲੈ, ਸਭ ਹੋਇ ਸੁਖ ਧਰ ਸਾਜ।੧੪।੧੩।'*

ਸੋ ਬੇਟਾ ਗੁਰੂ ਗੋਬਿੰਦ ਪ੍ਰਭੂ ਦਾ ਰੂਪ ਹੀ ਹੈ ਜੋ ਆਪੇ ਸਭ ਸਿੱਖਾਂ ਦੀ ਸੰਭਾਲ ਕਰੇਗਾ ਹੁਣ ਇਨ੍ਹਾਂ ਦੁਖੀਆਂ ਦੀ ਰੱਖਿਆ ਲਈ ਕੁਝ ਕਰਨਾ ਚਾਹੀਦਾ ਹੈ। ਇਤਨੀ ਦੇਰ ਗੁਰੂ ਨੂੰ ਚੁੱਪ ਬੈਠ ਦੇਖ ਬੇਟੇ ਗੁਰੂ ਗੋਬਿੰਦ ਸਿੰਘ ਨੇ ਕਿਹਾ : *ਕਿਮ ਸੋਚਤ?* ਕੀ ਪਏ ਸੋਚਦੇ ਹੋ ਤਾਂ ਨੌਵੇਂ ਪਾਤਸ਼ਾਹ ਨੇ ਕਿਹਾ : ਧਰਤੀ ਤੇ ਇਹ ਜੋ ਅੱਤਿਆਚਾਰਾਂ ਦਾ ਬੋਝ ਪਿਆ ਹੈ, ਕਿਸੇ ਵੱਡੇ ਪੁਰਸ਼ (ਸਿਰ ਤਾਜ) ਦੇ ਸੀਸ ਦਿੱਤੇ ਬਗ਼ੈਰ ਨਹੀਂ ਹਟਣਾ। ਇਤਨਾ ਸੁਣਦੇ ਸਾਰ ਹੀ ਗੁਰੂ ਗੋਬਿੰਦ (ਸਿੰਘ) ਜੀ ਨੇ ਕਿਹਾ : ਤੁਹਾਡੇ ਤੋਂ ਬਿਨਾਂ ਹੋਰ ਕੋਈ ਐਸੀ ਸ਼ਖ਼ਸੀਅਤ (ਬਪ ਧਾਰੀ) ਸੰਸਾਰ ਭਰ ਵਿਚ ਕਿੱਥੇ ਹੈ?

*'ਸਿਰਤਾਜ ਤਮੈ, ਸਮ ਕੋ ਬਪ ਧਾਰੀ।'*

ਇਹ ਸੁਣਦੇ ਹੀ ਗੁਰੂ ਤੇਗ਼ ਬਹਾਦਰ ਜੀ ਨੇ ਜਾਣਿਆਂ ਕਿ ਇਹ ਕਰਤਾਰ ਵਲੋਂ ਹੀ ਆਗਿਆ ਹੋਈ ਹੈ :

*'ਯੋ ਸੁਨ ਮੌਨ ਧਰੀ ਤਬ ਹੀ ਮਨ : ਜਾਨੀ ਹੈ ਅਇਸ ਭੀ ਕਰਤਾਰੀ।'*

ਆਪ ਜੀ ਨੇ ਪੰਡਤਾਂ ਨੂੰ ਕਹਿ ਦਿੱਤਾ ਕਿ ਤੁਸੀਂ ਜਾ ਕੇ ਔਰੰਗਜ਼ੇਬ ਅਤੇ ਸੂਬਾ ਕਸ਼ਮੀਰ ਨੂੰ ਕਹਿ ਦੇਵੋ ਕਿ ਜੇ ਗੁਰੂ ਤੇਗ਼ ਬਹਾਦਰ ਨੂੰ ਦੀਨ ਵਿਚ ਲੈ ਆਉਣ ਤਾਂ ਅਸੀਂ ਸਾਰੇ ਦੀਨ ਕਬੂਲ ਕਰ ਲਵਾਂਗੇ।

ਬੇਟੇ ਗੁਰੂ ਗੋਬਿੰਦ (ਸਿੰਘ) ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਦੇ ਕੇ ਗੁਰੂ ਤੇਗ਼ ਬਹਾਦਰ ਜੀ ਮਾਲਵਾ ਦੇ ਪਿੰਡਾਂ ਵੱਲ ਚੱਲ ਪਏ। ਲੋਕਾਂ ਨੂੰ ਜਗਾਉਣਾ ਤੇ ਆਪਣੀ ਸ਼ਹਾਦਤ ਦਾ ਮੰਤਵ ਦੱਸਣਾ ਜ਼ਰੂਰੀ ਸੀ। ਸ਼ਹਾਦਤ ਦੇਣ ਲਈ ਜਾਣ ਵੇਲੇ ਮਹਾਰਾਜ ਨੇ ਬੇਟੇ ਨੂੰ ਘੁੱਟ ਜੱਫੀ ਵਿਚ ਲਿਆ ਸੀ ਤੇ ਕਿਹਾ : *ਜਿਸ ਦਾ ਤੇਰੇ ਵਰਗਾ ਬੇਟਾ ਹੋਵੇ ਉਸ ਨੂੰ ਕਿਸੇ ਗੱਲ ਦੀ ਚਿੰਤਾ ਕਦੇ ਸਤਾ ਨਹੀਂ ਸਕਦੀ।'* ਕਿਤਨਾ ਮਾਣ ਸੀ ਗੁਰੂ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ 'ਤੇ। ਮਾਲਵਾ ਰਟਨ ਤੋਂ ਬਾਅਦ ਜਦ ਆਪ ਜੀ ਦਿੱਲੀ ਦੇ ਨੇੜੇ (ਆਗਰਾ) ਆਏ ਤਾਂ ਉਨ੍ਹਾਂ ਇਕ ਆਜੜੀ ਨੂੰ ਦੁਸ਼ਾਲਾ ਅਤੇ ਕੀਮਤੀ ਅੰਗੂਠੀ ਦੇ ਕੇ ਨਗਰ ਭੇਜਿਆ ਕਿ ਕੁਝ ਲੰਗਰ ਪਾਣੀ ਲਈ ਲੈ ਆਵੇ। ਉਧਰ ਪੰਜਾਬ ਦੇ ਗਿਰਦ ਨਿਵਾਹ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਫ਼ੌਜਾਂ ਦੌੜ ਧੂਪ ਕਰ ਰਹੀਆਂ ਸਨ। ਹਲਵਾਈ ਨੇ ਕੀਮਤੀ ਅੰਗੂਠੀ ਦੇਖ ਸਮਝਿਆ ਕਿ ਕੋਈ ਰਾਜਾ ਇਥੇ ਨੇੜੇ ਉਤਰਿਆ ਹੈ। ਹਲਵਾਈ ਨੇ ਖਾਣ-ਪੀਣ ਦਾ ਸਾਮਾਨ ਤਾਂ ਦੇ ਦਿੱਤਾ ਪਰ ਜਾ ਕੇ ਕੁਤਵਾਲੀ ਦੱਸ ਵੀ ਆਇਆ ਕਿ ਇਸ ਤਰ੍ਹਾਂ ਇਕ ਆਜੜੀ ਨੇ ਅੰਗੂਠੀ, ਜੋ ਕੀਮਤੀ ਲੱਗਦੀ ਹੈ, ਦੇ ਕੇ ਕੁਝ ਸਾਮਾਨ ਲਿਆ ਹੈ। ਪ੍ਰਤੀਤ ਹੁੰਦਾ ਹੈ ਕਿ ਇਹ ਅੰਗੂਠੀ ਕਿਸੇ ਰਾਜੇ ਦੀ ਚੁਰਾਈ ਹੋਈ ਹੈ। ਕੁਤਵਾਲ ਭਾਰੀ ਫ਼ੌਜ ਨਾਲ ਦੱਸੀ ਹੋਈ ਥਾਂ ਗਿਆ ਤੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਨਜ਼ਰਬੰਦ ਕਰ ਦਿੱਲੀ ਪਹੁੰਚਾ ਦਿੱਤਾ।

**ਮਾਲਵਾ ਰਟਨ ਤੇ ਆਗਰੇ ਗ੍ਰਿਫ਼ਤਾਰੀ**

ਮਹਾਰਾਜ ਨੂੰ ਪਹਿਲਾਂ ਇਕ ਉਜੜੀ ਹੋਈ ਇਮਾਰਤ ਵਿਚ ਰੱਖਿਆ ਗਿਆ। ਔਰੰਗਜ਼ੇਬ ਨੇ ਪਹਿਲਾਂ ਕਾਜ਼ੀ ਭੇਜਿਆ। ਕਾਜ਼ੀ ਨੇ ਆਉਂਦਿਆਂ ਹੀ ਪਹਿਲਾ ਸਵਾਲ ਇਹ ਕੀਤਾ ਕਿ ਹਿੰਦੂ ਤੇ ਮੁਸਲਮਾਨ ਵਿਚੋਂ ਕੌਣ ਵੱਡਾ ਹੈ? ਮਹਾਰਾਜ ਨੇ ਕਿਹਾ :

**ਕਾਜ਼ੀ ਦੇ ਸੁਆਲ ਤੇ ਮਹਾਰਾਜ ਦੇ ਉੱਤਰ**

*ਵੱਡਾ ਉਹ ਹੀ ਹੈ ਜੋ ਵਾਹਿਗੁਰੂ ਦਾ ਸਿਮਰਨ ਕਰਦਾ ਹੈ। ਨਿਰੀ ਸ਼ਰ੍ਹਾ ਤਾਂ ਇਸ ਤਰ੍ਹਾਂ ਹੈ ਜਿਵੇਂ ਕੋਈ ਮੁਰਦੇ ਨੂੰ ਸ਼ਿੰਗਾਰ ਕਰੀ ਜਾਏ।*

ਸਵਾਲ ਸੀ : *ਤੁਰਕ ਹਿੰਦੂ ਮੈ ਕੌ ਵਡ ਜਿੰਦੂ।*

ਗੁਰਵਾਕ : *ਸੁਨ ਕਾਜ਼ੀ ਪਯਾਰੇ!*

*ਜੋ ਸਾਹਿਬ ਕੌ ਸਿਮਰਨ ਧਾਰੇ।*

*ਬਿਨਾ ਯਾਦ ਸਾਹਿਬ ਕੇ ਐਸੇ।*

*ਮੁਰਦ ਸਿੰਗਾਰ ਲਖੌ ਬਿਧ ਤੈਸੇ।੩੫।*

ਫਿਰ ਕਾਜ਼ੀ ਨੇ ਕਿਹਾ ਕਿ ਹਿੰਦੂ ਜੇ ਹਲਾਲ ਨਹੀਂ ਖਾਂਦੇ ਉਹ ਨਰਕਾਂ ਨੂੰ ਜਾਣਗੇ। ਮਹਾਰਾਜ ਨੇ ਕਿਹਾ : ਹੱਲਾਲ ਦੀ ਕਮਾਈ ਕਰਨੀ ਜ਼ਰੂਰੀ ਹੈ ਨਾ ਕਿ ਸ਼ਰਹ ਮੁਤਾਬਕ ਕੁੱਠਾ ਕਰਕੇ ਖਾਣਾ

*"ਤੁਰਕ ਭੁਲੇ ਅਗਿਆਨ ਨ ਸੰਗਾ।*

*ਨਾਮ ਹਲਾਲ ਹਰਾਮ ਕਹਿ ਰੰਗਾ।*

*ਯਾ ਬਿਧ ਸਾਹਿਬ ਭਜਨ ਬਿਨਾ ਹੀ।*
*ਸਭੇ ਲੋਕ ਦੋਜ਼ਕ ਕੋ ਜਾਹੀ। ੪੦।"*

ਕਾਜ਼ੀ ਨੇ ਜਾ ਕੇ ਔਰੰਗਜ਼ੇਬ ਨੂੰ ਕਿਹਾ ਗੁਰੂ ਜੀ ਬੜੀ ਅਜ਼ਮਤ ਵਾਲੇ ਹਨ। ਔਰੰਗਜ਼ੇਬ ਨੇ ਆਪੂੰ ਗੁਰੂ ਜੀ ਪਾਸ ਆ ਕੇ ਕਿਹਾ ਕਿ ਕਰਾਮਾਤ ਦਿਖਲਾਵੋ।

**ਔਰੰਗਜ਼ੇਬ ਦੀ ਕਰਾਮਾਤ ਦਿਖਲਾਉਣ ਲਈ ਜ਼ਿੱਦ**

ਮਹਾਰਾਜ ਨੇ ਕਿਹਾ : *ਕਰਾਮਾਤਾਂ ਦਾ ਮਾਲਕ ਤਾਂ ਵਾਹਿਗੁਰੂ ਹੈ। ਅਸੀਂ ਤਾਂ ਉਸ ਦੇ ਨਿਮਾਣੇ ਜਿਹੇ ਦਾਸ ਹਾਂ :*

*"ਕਰਾਮਾਤ ਸਹੀ ਪ੍ਰਭ ਕੇ ਢਿਗ ਹੈ*
*ਹਮ ਤੋ ਇਨ ਦਾਸਨ ਦਾਸ ਪੁਕਾਰੀ।*
*ਕੁਦਰਤ ਜ਼ਾਹਰ ਹੈ ਤਿਨ ਕੀ,*
*ਨਹ ਜਾਨਤ ਜੋ ਸੋਈ ਮੰਦ ਲਿਖਾਰੀ।"*

ਕਰਾਮਾਤ ਤਾਂ ਤੇਰੇ ਸਾਹਮਣੇ ਰੋਜ਼ ਔਰੰਗਜ਼ੇਬ ਹੋ ਰਹੀ ਹੈ ਜੇ ਤੂੰ ਨਹੀਂ ਦੇਖਦਾ ਤਾਂ ਤੇਰੀ ਸਮਝ ਵਿਚ ਫ਼ਰਕ ਹੈ। ਬਿਨਾਂ ਥੰਮ੍ਹਾਂ ਦੇ ਆਕਾਸ਼ ਖੜ੍ਹਾ ਹੈ! ਸੂਰਜ ਚੰਦ ਰੋਜ਼ ਉਸ ਦੀ ਦੱਸੀ ਕਾਰ ਨਿਭਾ ਰਹੇ ਹਨ। ਪੰਜਾਂ ਵਿਰੋਧੀ ਤੱਤਾਂ ਨੂੰ ਮੇਲ ਕੇ ਉਸ ਜਗਤ ਉਪਜਾ ਦਿੱਤਾ ਹੈ।

ਉਸ ਦੀ ਕੁਦਰਤ ਦਾ ਤਾਂ ਇਕ ਝਲਕਾਰਾ ਮੂਸਾ ਕੋਹ ਤੂਰ ਤੇ ਸਹਾਰ ਨਹੀਂ ਸਕਿਆ। ਮਨਸੂਰ ਤੇ ਸਿਕੰਦਰ ਜਿਹੇ ਲਭਦੇ ਲਭਦੇ ਥੱਕ ਗਏ। ਹਜ਼ਰਤ ਮੁਹੰਮਦ ਸਾਹਿਬ ਆਪੂੰ ਤੇ ਉਨ੍ਹਾਂ ਦੇ ਚਾਰ ਯਾਰ, ਅਬੂ ਬਕਰ, ਉਸਮਾਨ ਅਲੀ ਤੇ ਉਮਰ ਵੀ ਭੇਦ ਨਾ ਪਾ ਸਕੇ।

*ਤੂੰ ਗੱਲ ਪਲਟਾ ਕੇ ਕਿਉਂ ਕਰਦਾ ਹੈਂ। ਜੋ ਤੇਰੇ ਦਿਲ ਵਿਚ ਹੈ ਸਿੱਧੀ ਗੱਲ ਕਰ :*

*"ਜੋ ਮਨ ਤੇਰ ਰੁਚੈ, ਸੋਈ ਬਾਤ ਕਰੋ*
*ਕਦ ਢੀਲ ਬਿਚਾਰੀ।"*

ਔਰੰਗਜ਼ੇਬ ਨੇ ਮਨ ਦੀ ਗੱਲ ਆਖ ਦਿੱਤੀ ਜਾਂ ਤਾਂ ਕਰਾਮਾਤ ਦਿਖਲਾਓ, ਨਹੀਂ ਤਾਂ ਦੀਨ ਕਬੂਲ ਕਰੋ।

ਮਹਾਰਾਜ ਨੇ ਕਿਹਾ : ਕਰਾਮਾਤ ਤਾਂ ਖ਼ੁਦਾ ਦੀ ਸ਼ਰੀਕੀ ਹੁੰਦੀ ਹੈ। ਸੋ ਭਾਵੇਂ ਤੂੰ ਲੱਖ ਉਪਾ ਕਰ, ਇਹ ਨਹੀਂ ਹੋਣਾ :

*'ਕਰਾਮਾਤ ਚਾਹੇ ਸ਼ਰੀਕੀ ਖੁਦਾਈ।*
*ਨ ਹੀ ਹੋਇਗੀ ਕੋਟ ਕੀਚੈ ਉਪਈ।੫੩।'*

ਔਰੰਗਜ਼ੇਬ ਨੇ ਤਸੀਹੇ ਦੇਣੇ ਅਰੰਭੇ। ਕਿਹੜਾ ਤਸੀਹਾ ਹੈ ਜੋ ਗੁਰੂ ਜੀ ਨੂੰ ਨਹੀਂ ਦਿੱਤਾ ਗਿਆ। ਲੋਹ ਦਾ ਥੰਮ੍ਹ ਗਰਮ ਕਰਕੇ ਮਹਾਰਾਜ ਦੇ ਪਾਵਨ ਸਰੀਰ ਨੂੰ ਭਖਦੇ ਥੰਮ੍ਹ ਨਾਲ ਬੰਨ੍ਹਿਆ ਗਿਆ। ਪਾਣੀ ਤਕ ਪੀਣ ਲਈ ਨਾ ਦਿੱਤਾ ਗਿਆ। ਗਰਮ ਰੇਤਾ ਪਾਇਆ ਗਿਆ ਪਰ ਗੁਰੂ ਜੀ ਤਸੀਹੇ ਵਾਹਿਗੁਰੂ ਦਾ ਭਾਣਾ ਜਾਣ ਸਹਾਰਦੇ ਗਏ। ਤਸੀਹੇ ਉਨ੍ਹਾਂ ਦੀ ਇਕਾਗ੍ਰਤਾ ਤੋੜ ਨ ਸਕੇ। ਪ੍ਰਭੂ-ਧਿਆਨ ਵਿਚ ਉਹ ਲੀਨ ਸਨ। ਤਸੀਹੇ ਦੇਂਦਾ ਔਰੰਗਜ਼ੇਬ ਭੁੱਲ ਗਿਆ ਕਿ ਜਿਤਨੇ ਤਸੀਹੇ ਦਿੱਤੇ ਜਾ ਰਹੇ ਹਨ *ਉਤਨੀ ਹੀ ਮੁਗਲਾਂ ਦੀ ਜੜ੍ਹ ਪੁੱਟੀ*

ਜਾ ਰਹੀ ਹੈ ਤੇ ਉਧਰ ਜਿਤਨੀ ਬੱਤੀ ਜਲ ਸੁਆਹ ਹੋ ਰਹੀ ਹੈ, ਉਤਨੀ ਹੀ ਰੌਸ਼ਨੀ ਫੈਲਾ ਰਹੀ ਹੈ।

*"ਅਤਿ ਸਾਸਨ ਦੇਵਤ ਜਾਤ ਕਹੀ ਨਹੀਂ*
*ਜਾਨਤ ਆਪਨ ਮੂਲ ਉਪਾੜੈ।*
*ਸੰ ਹਰ ਧਿਆਨ ਲਗੈ ਮਨ ਮੈ*
*ਸਮ ਫੂਲਨ ਕੇ ਨਹਿ ਤ੍ਰਾਸ ਬਿਚਾਰੈ।*
*ਜਾਨ ਕੈ ਕੀਨ ਕਠੋਰ ਤਿਸੈ ਅਤਿ*
*ਹਿੰਦਨ ਕੇ ਹਿਤ ਸ੍ਰੀ ਗੁਰ ਭਾਰੈ।*
*ਆਘ ਪੱਕ ਭਏ ਇਨ ਨਾਸ ਭਵੇ*
*ਜਿ ਦੀਪ ਜਰੈ ਨਿਜ ਅਤ ਪ੍ਰਜਾਰੈ।੨੭।੫੪।"*

ਔਰੰਗਜ਼ੇਬ ਫਿਰ ਇਕ ਵਾਰੀ ਆਪੂੰ ਆਇਆ ਅਤੇ ਕਹਿਆ ਕਿ ਕਰਾਮਾਤ ਨਹੀਂ ਦਿਖਾਉਣੀ, ਨਾਂਹ ਦਿਖਾਓ ਪਰ ਦੀਨ ਵਿਚ ਆ ਜਾਓ। ਧੀ ਦਾ ਡੋਲਾ ਹਾਜ਼ਰ ਹੈ। ਕਾਂਗੜੇ, ਅਟਕ, ਪਿਸ਼ਾਵਰ, ਲਾਹੌਰ ਦਾ ਰਾਜ ਵੀ ਲਵੋ :

*"ਕਰਾਮਾਤ ਦਿਜੈ ਕਪ ਦੂਖ ਸਹੋ,*
*ਨਤੁ ਲੇਹ ਸੁਤਾ, ਹਮ ਦੀਨ ਸੁਧਾਰੀ।੬੮।*
*ਕਾਂਗੜ ਅਟਕ ਪਸ਼ੌਰ ਲਹੌਰ ਕੋ*
*ਦਯੋ ਸੂਬਾ ਤੁਮ ਹੋ ਨ੍ਰਿਪ ਧਾਰੋ।*
*ਲੇਹ ਸੁਤਾ ਹਮ ਦੀਨ ਧਰੋ ਤੁਮ,*
*ਸਾਹਿਬ ਯਾਦ ਕਰੋ, ਭ੍ਰਮ ਡਾਰੋ।੬੯।"*

ਗੁਰ ਪਿਤਾ ਨੂੰ ਕਦੇ ਗੁੱਸੇ ਵਿਚ ਨਹੀਂ ਸੀ ਡਿੱਠਾ। ਬੜੇ ਸ਼ਾਂਤ ਚਿੱਤ ਸੁਭਾਅ ਦੇ ਸਨ ਪਰ ਇਹ ਲਾਲਚ ਭਰੀ ਬਾਤ ਸੁਣ ਕੇ ਬੋਲੇ : *ਪਰ੍ਹਾਂ ਹਟ ਨੀਚ। ਇਹ ਕੀ ਪਿਆ ਬਕਨਾ ਹੈਂ ਰਾਜ ਤੇ ਸੱਤਾ ਸਭ ਮਿਥਿਆ ਹਨ :*

*ਨੀਚ ਚਲੋ, ਬਕਬਾਦ ਕਰੋ ਕਤ,*
*ਸੁਪਨ ਕੋ ਰਾਜ ਮ੍ਰਿਖਾ (ਮਿਥਿਆ) ਤੁਮ ਸਾਰੋ।੩੪।੬੯।"*

ਵਾਹਿਗੁਰੂ ਨੇ ਹਿੰਦੂ ਮੁਸਲਮਾਨ ਬਣਾਏ ਹਨ ਤੂੰ ਕਉਨ ਹੈ ਇਨ੍ਹਾਂ ਨੂੰ ਮੇਟਨ ਵਾਲਾ। ਤੂੰ ਪੂਰਾ ਵਾਹ ਲਗਾ ਤੱਕ ਲਿਆ ਹੈ।

ਮਹਾਰਾਜ ਨੇ ਇਹ ਵੀ ਕਿਹਾ ਕਿ ਜੇ ਤੈਨੂੰ ਮਾਣ ਹੈ ਕਿ ਤੂੰ ਕਲਮਾ ਰੋਜ਼ ਪੜ੍ਹਦਾ ਤੇ ਪੰਜ ਵਕਤ ਨਿਮਾਜ਼ੀ ਹੈਂ ਤਾਂ ਯਾਦ ਰੱਖੀਂ ਦਗਰਾ[1] ਪੰਛੀ ਦੇ ਪਰਾਂ ਤੇ ਪੂਰਾ ਕਲਮਾ ਲਿਖਿਆ ਹੈ ਤੇ ਪੂਦਨਾ[2] ਹਰ ਵੇਲੇ ਤੂਹੀ ਤੂਹੀ ਬੋਲਦਾ ਰਹਿੰਦਾ ਹੈ। ਦਰਗਾਹ ਤਾਂ ਉਸ ਨੂੰ ਹੀ

1. ਹੁਮਾ ਵਰਗਾ ਇਕ ਪੰਛੀ ਜਿਸ ਦੇ ਖੰਭ ਐਸੇ ਚਿਤਰੇ ਮਿਤ੍ਰੇ ਹਨ ਕਿ ਕਲਮਾ ਲਗਦਾ ਹੈ।
2. ਇਕ ਛੋਟਾ ਜਿਹਾ ਭੂਰੇ ਰੰਗ ਦਾ ਪੰਛੀ, ਜੋ ਸਦਾ ਤੂਹੀ ਤੂਹੀ ਬੋਲਦਾ ਰਹਿੰਦਾ ਹੈ।

ਥਾਂ ਮਿਲੇਗੀ ਜਿਸ ਦਾ ਮਨ ਸ਼ੁੱਧ ਹੈ :

*ਜਬ ਲੈ ਮਨ ਸ਼ੁੱਧ ਭਯੋ ਨਹਿ ਰੰਚਕ,*
*ਤੌਂ ਲਗ ਪਾਵਤ ਦੂਖਨ ਯਾਰੀ।*
*ਕਰਾਮਾਤ ਸੁ ਕਹਰ ਪਰੈ ਤਿਨ ਕੈ*
*ਜਿਨ ਹੈ ਅਭਿਮਾਨ ਮਨੰਤਰ ਭਾਰੀ।"*
*ਸਤਿਨਾਮ ਬਿਨਾ ਸਭ ਸੁਪਨ ਸਮਾਨਿ*
*ਤਪਾਵਤ ਦੂਖ ਘਨੋ ਨਰ ਨਾਰੀ।੩੮।੭੩।*

ਮਹਾਰਾਜ ਨੂੰ ਹੋਰ ਤਸੀਹੇ ਦਿੱਤੇ ਗਏ। ਤਸੀਹੇ ਸਹਾਰਦੇ ਦੇਖ ਸਭ ਕੋਈ ਕਹਿਣ ਲੱਗ ਪਏ ਕਿ ਇਨ੍ਹਾਂ ਵਿਚ ਸਹੀ ਕਰਾਮਾਤ ਹੈ। ਇਤਨੇ ਦੁੱਖ ਸਹਾਰਨ ਦੇ ਬਾਅਦ ਵੀ ਉਸੇ ਰੰਗ ਵਿਚ ਹਨ। ਨੂਰ ਫਿੱਕਾ ਨਹੀਂ ਪਿਆ :

*"ਹੈ ਕਰਾਮਾਤ ਸਹੀ ਇਨ ਮੈਂ*
*ਜਿਮ ਸਾਸਨ ਦੇਤ ਤਿਮੈ ਰੰਗ ਆਨੀ।੪੭।੯੬।"*

ਲੋਕੀਂ ਇਹ ਵੀ ਆਖ ਰਹੇ ਸਨ ਜੋ ਰਾਜ ਮੁਗਲਾਂ ਗੁਰੂ ਨਾਨਕ ਪਾਸੋਂ ਬਰਕਤ ਨਾਲ ਪਾਇਆ ਸੀ, ਉਹ ਹੁਣ ਉਨ੍ਹਾਂ ਦੇ ਹੀ ਰੂਪ ਨੂੰ ਦੁੱਖ ਦੇ ਕੇ ਗਵਾ ਰਹੇ ਹਨ :

*"ਅਬ ਔਰੰਗ ਕੋ ਅੰਤ ਸੋ ਆਯੋ।*
*ਤੁਰਕਨ ਨਾਸ ਹੋਵੇ ਲਖ ਪਾਯੋ।*
*ਗੁਰ ਨਾਨਕ ਹੇ ਦੀਨਾ ਰਾਜਾ।*
*ਅਬ ਲੇਤੇ ਹੈ ਯਾ ਬਿਧ ਸਾਜਾ।੯੪।"*

ਜੋਤ ਰੂਪ ਗੁਰੂ ਗੋਬਿੰਦ ਸਿੰਘ ਜੀ ਦੀ ਗੁਰੂ ਤੇਗ਼ ਬਹਾਦਰ ਜੀ ਨਾਲ ਮੁਲਾਕਾਤ ਵੀ ਹੋਈ। ਆਪ ਜੀ ਨੇ ਨੌਵੇਂ ਮਹਲ ਦੇ ਸਲੋਕ ਉਚਾਰ ਪੰਦ ਨਾਮਾ ਵੀ ਲਿਖਿਆ।

ਇਸ਼ਨਾਨ ਕਰਕੇ, ਗੁਰੂ ਤੇਗ਼ ਬਹਾਦਰ ਜੀ ਨੇ ਸਵੇਰੇ ਜਪੁ ਸਾਹਿਬ ਦਾ ਪਾਠ ਕੀਤਾ ਤੇ ਸ਼ਹੀਦੀ ਪਾਈ।

ਜਿਸ ਦਿਨ ਸ਼ਹੀਦ ਹੋਏ ਉਸ ਦਿਨ ਮੱਘਰ ਦੀ ਪੰਜ ਸੀ ਅਤੇ ਸੰਮਤ ਸਤਰਹ ਸੌ ਬਤੀਸ ਤੇ ਦਿਨ ਵੀਰਵਾਰ ਸੀ। ਇਸ ਹਿਸਾਬ ਨਾਲ ੧੧ ਨਵੰਬਰ, ੧੬੭੫ ਬਣਦਾ ਹੈ। ਆਪ ਜੀ ਦੀ ਸ਼ਹਾਦਤ ਹੋਣ ਤੇ ਤਾਂ

*ਹਇ ਹਇ ਹਇ ਸਭ ਜਗ ਭਯੋ*

*ਪਰ*

*ਜੈ ਜੈ ਜੈ ਸੁਰ ਲੋਕ, ਹੋਈ।*

ਲੋਕੀਂ ਇਹ ਵੀ ਪੁਕਾਰ ਰਹੇ ਸਨ ਕਿ ਹੇ ਗੁਰੂ ਤੇਗ਼ ਬਹਾਦਰ ਜੀ, ਤੁਸਾਂ ਪਰਉਪਕਾਰ ਹਿਤ ਸ਼ਹਾਦਤ ਦਿੱਤੀ ਹੈ। ਦਧੀਚ ਵਾਂਗ ਕੁਰਬਾਨੀ ਦੇ ਕੇ ਸਰੀਰ ਦੇ ਪਿੰਜਰ ਦੇ ਹਥਿਆਰ ਤਿਆਰ ਕਰ ਦਿੱਤੇ ਹਨ। ਹੁਣ ਸਾਨੂੰ ਵੀ ਨਿਰਭਉ ਕਰੋ ਤਾਂ ਕਿ ਇਸ ਜ਼ੁਲਮੀ ਰਾਜ ਨੂੰ

ਜੜ੍ਹੋਂ ਹੀ ਖ਼ਤਮ ਕਰ ਸਕੀਏ।

*ਹੇ ਪ੍ਰਭ! ਤੋ ਉਪਕਾਰ ਕਰਯੋ,*
*ਅਬ ਦਾਨ ਦਯੋ ਨਿਜ ਦੇਹ ਬੰਧਾਈ।*
*ਜੈਸੇ ਦਧੀਚਿ ਸੁਰਾਂਕ ਬਲੀ,*
*ਅਰ ਮੋਰ ਧੁਜਾਨ ਕਰੀ ਪ੍ਰਭਤਾਈ।*
*ਸੰਤ ਸਰੂਪ ਧਰੈ ਅਵਤਾਰ ਸੁ,*
*ਤਾਰਨ ਕੋ ਜਗ ਪੋਤ ਬਨਾਈ।*
*ਹੇ ਪ੍ਰਭ! ਦਾਨ ਦਿਜੈ ਨਿਰਭੈ*
*ਅਬ ਤੁਰਕਨ ਨਾਸ ਭਯੋ ਗੁਰਰਾਈ। ੬੨। ੧੧੮।*



੪

# ਗਾਤਰੇ ਕ੍ਰਿਪਾਨਾਂ ਰੱਖਣ ਅਤੇ ਨਗਾਰਾ ਵਜਾਉਣ ਦੇ ਹੁਕਮ, ਭੀਮ ਚੰਦ ਦੀ ਈਰਖਾ ਤੇ ਅਨੰਦਪੁਰੋਂ ਪਾਉਂਟਾ ਸਾਹਿਬ ਪਯਾਨਾ

## (ਅਧਿਆਇ ਪੰਜਵਾਂ)

**ਤਬ ਤੇ ਘਟੀ ਪਾਤਸਾਹੀ ਦਿਲੀ, ਤਬ ਤੇ ਤੁਰਕ ਕਲਾ ਭਈ ਢਿਲੀ**

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਆਮ ਜਨਤਾ ਵਿਚ ਅੜ ਖੜੋਣ ਦਾ ਜਜ਼ਬਾ ਭਰ ਦਿੱਤਾ। ਲੋਕੀਂ ਜਾਣ ਗਏ ਕਿ ਜੋ ਜਿੰਦ-ਜਾਨ ਅਸੂਲਾਂ 'ਤੇ ਪਹਿਰਾ ਦੇਂਦਾ ਵਾਰ ਗਿਆ ਉਸ ਦਾ ਹੀ ਪ੍ਰਭਾਵ ਸਦੀਵੀ ਹੈ। ਜਿਤਨੀ ਪਵਿਤ੍ਰ ਆਤਮਾ, ਉਤਨਾ ਹੀ ਵਧੀਕ ਪ੍ਰਭਾਵ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵਿਰੁੱਧ ਸਭ ਤੋਂ ਪਹਿਲਾ ਰੋਸ ਇਕ ਮੁਸਲਮਾਨ ਫ਼ਕੀਰ ਨੇ ਲਾਲ ਕਿਲ੍ਹਾ ਵੱਲ ਮੂੰਹ ਕਰ ਕੇ ਇਹ ਆਖ ਕੀਤਾ : ਔਰੰਗਜ਼ੇਬਾ! ਚੰਗਾ ਨਹੀਓਂ ਕੀਤਾ, ਇਤਨੀ ਪਾਵਨ ਆਤਮਾ ਨੂੰ ਸ਼ਹੀਦ ਕਰਕੇ : ਤੂੰ ਐਸੀਆਂ ਸੂਲਾਂ ਚਾਂਦਨੀ ਚੌਕ ਬੀਜ ਦਿੱਤੀਆਂ ਹਨ ਜੋ ਸਮਾਂ ਪਾ ਕੇ ਮੁਗ਼ਲਾਂ ਦਾ ਰਾਜ ਹੀ ਨਸ਼ਟ ਕਰ ਦੇਣਗੀਆਂ।

ਦੂਜਾ ਰੋਸ ਗੁਰੂ ਤੇਗ਼ ਬਹਾਦਰ ਦੇ ਇਕ ਗੁਮਨਾਮ ਸਿੱਖ ਨੇ ਕੀਤਾ ਜਿਸ ਔਰੰਗਜ਼ੇਬ ਨੂੰ ਜਾਮਾ ਮਸਜਦ ਤੋਂ ਨਮਾਜ਼ ਅਦਾ ਕਰ ਲਾਲ ਕਿਲ੍ਹੇ ਵੱਲ ਮੁੜਦੇ ਬੇੜੀ ਵਿਚ ਸਵਾਰ ਹੋਣ ਵੇਲੇ ਇੱਟ ਕੱਢ ਮਾਰੀ। ਇਸ ਸ਼ਹਾਦਤ ਦੇ ਪਏ ਪ੍ਰਭਾਵ ਬਾਰੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਗਵਾਹੀ ਹੈ ਕਿ :

*'ਤਬ ਤੇ ਘਟੀ ਪਾਤਸਾਹੀ ਦਿਲੀ।*
*ਤਬ ਤੇ ਤੁਰਕ ਕਲਾ ਭਈ ਢਿਲੀ।'*

ਜੁਰਅਤਿ ਦੀ ਹੱਦ ਤਾਂ ਭਾਈ ਜੈਤਾ ਜੀ ਨੇ ਉਸ ਸਮੇਂ ਹੀ ਦਰਸਾ ਦਿੱਤੀ ਸੀ ਜਿਨ੍ਹਾਂ ਗਰਦ ਗੁਬਾਰੀ ਵਿਚਕਾਰ ਹੀ ਗੁਰੂ ਜੀ ਦਾ ਪਾਵਨ ਸੀਸ ਅਨੰਦਪੁਰ ਸਾਹਿਬ ਪਹੁੰਚਾ ਦਿੱਤਾ ਸੀ ਤੇ ਭਾਈ ਲੱਖੀ ਸ਼ਾਹ ਨੇ ਆਪਣੇ ਪੁੱਤਰਾਂ ਨਾਲ ਰਲ ਮਹਾਰਾਜ ਦੇ ਪਵਿਤ੍ਰ ਧੜ ਦਾ ਸਸਕਾਰ ਰਕਾਬ ਗੰਜ ਆਪਣਾ ਘਰ ਬਾਰ ਫੂਕ ਕੀਤਾ ਸੀ। ਉਸ ਸਮੇਂ ਦਾ ਅੱਜ ਤਕ ਪ੍ਰਚਲਤ ਇਕ ਅਖਾਣ ਹੈ :

*ਚਲੋਂ ਚਲਾਈ ਹੋ ਰਹੀ, ਗੜ ਗੜ ਉਖੜੇ ਮੇਖ।*
*ਲਖੀ ਨਿਗਾਹੀਆ ਲੈ ਗਏ, ਤੂੰ ਖੜਾ ਤਮਾਸ਼ਾ ਵੇਖ।*

ਭਾਈ ਗੁਰਦਾਸ ਜੀ (ਦੂਜੇ) ਜੋ ਦਸਮ ਪਿਤਾ ਦੇ ਸਮਕਾਲੀ ਸਨ, ਨੇ ਕੈਸਾ ਸੁਹਣਾ ਲਿਖਿਆ ਕਿ ਗੁਰੂ ਤੇਗ਼ ਬਹਾਦਰ ਜੀ ਨੇ ਆਪੂੰ ਹੀ ਖੇਲ੍ਹ ਰਚਾਇਆ ਸੀ ਤੇ ਆਪਣਾ ਸੀਸ ਦੇ ਕੇ ਜਗ ਜਾਂਦੇ ਦੀ ਪੱਤ ਰੱਖ ਲਈ। ਮੁਗ਼ਲ ਇਹ ਸਮਝਦੇ ਸਨ ਕਿ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਨਾਲ ਜਵਾਲਾ ਬੁਝ ਗਈ ਹੈ ਪਰ ਇਹ ਉਨ੍ਹਾਂ ਦੀ ਖ਼ਾਮ ਖ਼ਿਆਲੀ ਸੀ। ਸਗੋਂ ਰੋਸ ਥਾਂ-ਥਾਂ ਜਾਗ ਪਿਆ। ਇਸ ਸ਼ਹਾਦਤ ਨਾਲ ਮੁਗ਼ਲਾਂ ਦੇ ਮੂੰਹ 'ਤੇ ਐਸੀ ਕਾਲਖ਼ ਮਲੀ ਗਈ ਕਿ ਉਹ ਰੁਲ-ਰੁਲ ਖ਼ੁਆਰ ਹੋ ਕੇ ਮੂਲੋਂ ਹੀ ਮੁੱਕ ਗਏ :

*ਗੁਰੂ ਤੇਗ ਬਹਾਦਰ ਸੁਯਾਂਗ ਰਚਾਇਯੰ।*
*ਜਿਹ ਆਪਨ ਸੀਸ ਦੇ ਜਗ ਠਹਰਾਯੰ।*
*ਇਸ ਬਿਧਿ ਮੁਗਲਨ ਕੋ ਭਰਮਾਇਓ।*
*ਤਬ ਸਤਿਗੁਰ ਆਪਣਾ ਬਲ ਨ ਜਨਾਇਓ।*
*ਪ੍ਰਭ ਹੁਕਮ ਬੁਝਿ ਪਹੁੰਚੇ ਦਰਬਾਰਾ।*
*ਤਬ ਸਤਿਗੁਰ ਕੀਨੀ ਮੇਹਰ ਅਪਾਰਾ।*
*ਇਹ ਮੁਗਲਨ ਕੋ ਦੋਖ ਲਗਾਨਾ।*
*ਹੋਇ ਖਰਾਬ ਗਏ ਨਿਦਾਨਾ।੨੩।*

ਪਰ ਇਕ ਹੋਰ ਸਮਕਾਲੀ ਸੈਨਾਪਤੀ ਨੇ ਜੋ ਗੁਰ ਸੋਭਾ ਵਿਚ ਲਿਖਿਆ ਉਹ ਗੁਰੂ ਜੀ ਦੀ ਸ਼ਹਾਦਤ ਦੀ ਉੱਚਤਾ ਨੂੰ ਹੋਰ ਪੱਖੋਂ ਦਰਸਾਂਦਾ ਹੈ। ਉਸ ਲਿਖਿਆ :

*ਪ੍ਰਗਟ ਭਏ ਗੁਰੂ ਤੇਗ ਬਹਾਦਰ।*
*ਸਗਲ ਸ੍ਰਿਸਟਿ ਪੈ ਢਾਪੀ ਚਾਦਰ।*
*ਕਰਮ ਧਰਮ ਕੀ ਜਿਨ ਪਤਿ ਰਾਖੀ।*
*ਪ੍ਰਗਟ ਕਰੀ ਕਲਿ ਜੁਗ ਮਹਿ ਸਾਖੀ।*

ਸੱਚਮੁੱਚ ਐਸਾ ਹੀ ਹੋਆ :

*ਫਿਰ ਐਸਾ ਹੁਕਮ ਅਕਾਲ ਕਾ ਜਗ ਮੈ ਪ੍ਰਗਟਾਨਾ।*
*ਤਬ ਸੁੰਨਤ ਕੋਇ ਨ ਕਰ ਸਕੈ ਕਾਂਪਿਓ ਤੁਰਕਾਨਾ।*
*ਇਉਂ ਉਮਤ ਸਭ ਮੁਹਮਦੀ ਖਪਿ ਗਈ ਨਿਦਾਨਾ।*
*ਤਬ ਫਤੇ ਡੰਕ ਜਗ ਮੇ ਘੁਰੇ ਦੁਖ ਦੁੰਦ ਮਿਟਾਨਾ। ੧੬।*

(ਭਾਈ ਗੁਰਦਾਸ—ਦੂਜੇ)

ਸਿੱਖ ਤਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਦੀ ਉਡੀਕ ਪਏ ਕਰਦੇ ਸਨ ਪਰ ਮਸੰਦ ਪੁੱਠੀਆਂ ਚਾਲਾਂ ਚੱਲਣ ਦੀਆਂ ਵਿਉਂਤਾਂ ਬਣਾਉਣ ਲੱਗੇ।

**ਗਾਤਰੇ ਕ੍ਰਿਪਾਨਾਂ ਪਹਿਨੋ**

ਪਹਿਲੀ ਚਾਲ ਉਨ੍ਹਾਂ ਇਹ ਚੱਲੀ ਕਿ ਸਿੱਖ ਲਹਿਰ ਦੀ ਧਾਰਾ ਹੀ ਬਦਲਣੀ ਚਾਹੀ। ਉਨ੍ਹਾਂ ਗੁਰੂ ਜੀ 'ਤੇ ਇਹ ਦਬਾਉ ਪਾਉਣਾ ਚਾਹਿਆ ਕਿ ਜਿਸ ਜੰਞੂ ਦੀ ਰੱਖਿਆ ਲਈ ਗੁਰੂ ਜੀ ਨੇ ਆਪਣੇ ਪ੍ਰਾਣ ਦਿੱਤੇ ਸਨ, ਉਹ ਜੰਞੂ ਪਹਿਨੋ। ਮਹਾਰਾਜ ਨੇ ਕਿਹਾ ਕਿ ਤੁਸੀਂ ਕੀ ਪਏ ਕਹਿੰਦੇ ਹੋ! ਇਹ ਸਮਾਂ ਤਾਂ ਕੌਮ ਨੂੰ ਜਗਾਉਣ ਦਾ ਹੈ। ਜੁਅਰਤਿ ਭਰਨ ਦਾ ਹੈ, ਨਾ ਕਿ ਮਾਯੂਸੀ ਪੈਦਾ ਕਰਨ ਦਾ। ਹੁਕਮ ਕੀਤੇ : *ਗਲੇ ਕ੍ਰਿਪਾਨਾਂ ਪਹਿਨੋ। ਤੁਰਕਾਂ ਦੇ ਮੁਕਾਬਲੇ ਡਟ ਜਾਓ। ਵਾਹਿਗੁਰੂ ਦੀ ਹਜ਼ੂਰੀ ਵਿਚ ਸਦਾ ਰਹਿਣ ਦੀ ਜਾਚ ਸਿੱਖੋ। ਨਾਮ ਜਪੋ।* ਜਿਵੇਂ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਤਨ ਨੂੰ ਮਿਥਿਆ ਜਾਣਿਆ ਹੈ ਤਿਵੇਂ ਤੁਸੀਂ ਵੀ ਸਮਝੋ। ਹਕੂਮਤਾਂ ਦੇ ਜ਼ੁਲਮ ਦੇ ਟਾਕਰੇ ਡਟਣ ਦਾ ਕੇਵਲ ਇਹ ਹੀ ਰਾਹ ਹੈ। ਸ਼ਸਤ੍ਰ ਦਾ ਵਾਰ ਸਹਿੰਦਿਆਂ ਤਨ ਉਜਲ ਹੁੰਦਾ ਹੈ ਅਤੇ ਨਾਮ ਜਪਦਿਆਂ ਹਿਰਦਾ ਮਜ਼ਬੂਤ :

*"ਧਰੋ ਅੱਸਿ ਤੁਮ ਗ੍ਰੀਵਾ ਅੰਤਰ।*
*ਮਾਰੋ ਤੁਰਕ ਮਲੇਛ ਨਿਰੰਤਰ।*
*ਯਾਹਿ ਤਜੋ ਨਹਿ, ਬਿਖੇ ਤਯਾਗੀ।*
*ਕਰੋ ਨਾਮ ਸੋ ਰਸ ਅਨੁਰਾਗੀ।*
*ਤਨ ਸੋ ਮਿਥਿਆ ਜਾਨੋ ਸਾਰੇ।*
*ਯਾਹਿ ਨੀਸਾਨੀ ਨਾਸ ਪ੍ਰਕਾਰੇ।੫।*
*ਖੜਗ ਧਰੋ ਤਨ ਉਜਲ ਹੋਈ।*
*ਨਾਮ ਜਪੋ ਮੁਖ ਕੰਠ ਸੋ ਲੋਈ।੬।*

ਫਿਰ ਸਮਝਾਇਆ ਕਿ ਗੁਰੂ ਜੀ ਨੇ ਜੋ ਤਿਲਕ ਜੰਞੂ ਦੀ ਰੱਖਿਆ ਲਈ ਸ਼ਹਾਦਤ ਦਿੱਤੀ ਹੈ, ਇਹ ਧਰਮ ਹੇਤ ਹੈ ਨਾ ਕਿ ਕਿਸੇ ਖ਼ਾਸ ਚਿੰਨ੍ਹ ਲਈ ਹੈ। ਗੁਰੂ ਨਾਨਕ ਜੀ ਸਾਨੂੰ ਸਮਝਾ ਗਏ ਹਨ :

*ਆਤਮ ਸੰਗ ਜੁ ਰਹੇ ਜਨੇਊ।*
*ਸ੍ਰੀ ਗੁਰ ਨਾਨਕ ਗੁਰ ਕਹਯੋ ਏਊ।੯।*

**ਨਗਾਰਾ ਬਜਾਓ**

ਦੂਜਾ ਹੁਕਮ ਆਪ ਜੀ ਨੇ ਨਗਾਰਾ ਬਣਾਉਣ ਤੇ ਵਜਾਉਣ ਦਾ ਦਿੱਤਾ। ਆਪ ਜੀ ਗੁਰ-ਗੱਦੀ 'ਤੇ ਬਿਰਾਜ ਕੇ ਲੋਕਾਂ ਵਿਚ ਜੁੱਰਅਤਿ ਭਰ ਰਹੇ ਸਨ। ਭੱਟਾਂ ਨੇ ਉਪਮਾ ਵਿਚ ਵਾਰਾਂ ਗਾਈਆਂ। ਭੱਟ ਹੈਰਾਨ ਹੋ ਰਹੇ ਸਨ ਕਿ ਇਤਨੀ ਵੱਡੀ ਸ਼ਹਾਦਤ ਹੋਣ ਉਪ੍ਰੰਤ ਵੀ ਆਪ ਜੀ ਸ਼ਾਂਤ ਚਿੱਤ ਸਨ। ਰਜ਼ਾ ਵਿਚ ਰਾਜ਼ੀ ਹਨ। ਅਕਾਲ ਦਾ ਹੁਕਮ ਜਾਣ ਸਿਰ ਨਿਵਾ ਰਹੇ ਹਨ :

*'ਮਨ ਅਕਾਲ ਸੋ ਜਾ ਕਾ ਪੂਰੀ।'*

ਚਿਹਰੇ 'ਤੇ ਨੂਰ ਡਲ੍ਹਕਾਂ ਮਾਰ ਰਹਿਆ ਹੈ। ਪ੍ਰੋਹਤਾਂ ਤੇ ਮਸੰਦਾਂ ਦੀ ਵਿਰੋਧਤਾ ਦੇ ਬਾਵਜੂਦ ਰਤਾ ਭਰ ਨਹੀਂ ਸਨ ਡੋਲੇ, ਭੱਟਾਂ ਨੇ ਗਾਇਆ :

ਚੌਪਈ : *ਝੂਠੇ ਗੁਰੂ ਦੂਰਤ ਭਏ ਐਸੇ।*
*ਜਿਮ ਤਮ ਨਸਤ ਪੇਖ ਰਵਿ ਕੈਸੇ।*

ਸਿੰਧ ਸਾਂਤ ਹੂੰ ਪੁਨਿ ਜਸ ਛਾਯੋ।
ਧੀਰਜ ਧਾਮ ਗੁਰੂ ਲਖ ਪਾਯੋ। ੧੬।
ਮਨ ਅਕਾਲ ਸੋ ਜਾ ਕਾ ਪੂਰੀ।
ਛਤ੍ਰ ਸੀਸ ਜਿਹ ਨਾਮ ਸੋ ਰੂਰੀ।
ਅਗਨਿ ਸਮਾ ਮੁਖ ਜੋਤ ਲਸਾਹੀ।
ਨੈਨ ਲਾਲ ਜਸ ਲਾਜ ਸੁਹਾਈ।੧੭।

ਬਿਜੈ ਛੰਦ : ਬੀਰ ਸੁ ਮੀਰਨ ਧੀਰ ਸਿਰੋਮਨ,
ਜਾਨਤ ਜਾਹਿ ਕਲਾ ਅਤਿ ਭਾਰੀ।
ਬਿਸਨ ਮਹੇਸ ਜਲੇਸ (ਜਲ ਦਾ ਈਸ਼ਵਰ)
ਨਿਸੇਸ (ਨਿਸਾਮਤ ਦਾ ਸੁਆਮੀ ਚੰਦ੍ਰਮਾ)
ਸੁਰੇਸ (ਦੇਵਤਿਆਂ ਦਾ ਮਾਲਕ, ਇੰਦਰ)
ਧਰਯੋ ਜਿਹ ਸੀਸ ਛਤ੍ਰਾਰੀ।
ਸ੍ਰੀ ਗੁਰੂ ਨਾਨਕ ਬ੍ਰਹਮ ਮਯੰਬਰ (ਬ੍ਰਹਮ ਰੂਪ ਵਡੇ)
ਤਾ ਪਦ ਰਾਜ ਸਿੰਘਾਸਨ ਕਾਰੀ।
ਜੀਵ ਉਧਾਰ ਕਰੈ ਜਗ ਮਾਲਕ,
ਨਾਸ ਕਰੋ ਚਵਗੱਤਨ ਭਾਰੀ।੧੯।

ਸਵੱਈਆਂ ਤੇ ਛੰਦਾਂ ਵਿਚ ਭੱਟ ਇਸ ਗੱਲ ਦਾ ਹੀ ਗਿਆਨ ਸਾਰਿਆਂ ਨੂੰ ਕਰਵਾ ਰਹੇ ਸਨ ਕਿ ਸਮੇਂ-ਸਮੇਂ ਜਦ ਵੀ ਭੀੜਾ ਪਈ ਤਾਂ ਵਾਹਿਗੁਰੂ ਮਿਹਰਾਂ ਕਰਦਾ ਹੈ। ਕਦੇ ਰਾਮ ਦੇ ਰੂਪ ਵਿਚ, ਕਦੇ ਕ੍ਰਿਸ਼ਨ ਦੀ ਸ਼ਕਲ ਵਿਚ, ਹੁਣ ਦਸਮੇਸ਼ ਦੇ ਰੂਪ ਵਿਚ ਆਇਆ ਹੈ ਜ਼ੁਲਮਾਂ ਦੀ ਜੜ੍ਹ ਪੁਟਣ ਹਿਤ ਅਤੇ ਜ਼ਾਲਮਾਂ ਦਾ ਨਾਸ਼ ਕਰਨ।

ਤ੍ਰਿਭੰਗੀ : ਪੁਨ ਦੁਖ ਪਾਏ, ਲੋਕ ਸਬਾਏ, ਕ੍ਰਿਸ਼ਨ ਹੋ ਆਏ ਕੰਸ ਹਨਾ।
ਪੁਨਿ ਧਰਮ ਨਸਾਨਾ, ਧਰ ਦੁਖ ਮਾਨਾ, ਸ੍ਰੀ ਪ੍ਰਭ ਜਾਨਾ, ਆਪ ਅਨਾ।
ਧਰ ਸੰਤ ਅਵਤਾਰੀ, ਨਾਮ ਸਮਾਰੀ ਕਾਮ ਗਤਾਰੀ, ਬ੍ਰਹਮ ਮਏ।
ਸ੍ਰੀ ਗੁਰ ਆਦੀ, ਤਾਕੀ ਗਾਦੀ, ਦਸਮ ਪ੍ਰਸਾਂਦੀ ਰੂਪ ਜਏ।੨੧।

ਸਵੈਯਾ : ਧੀਰ ਨ ਮੀਰ ਨ ਬੀਰ ਨ ਤੋ ਸਮ, ਤੋਹ ਲਖਾ ਹਮ ਸ੍ਰੀ ਕਰਤਾਰ।
ਸ਼ਾਹਨ ਸ਼ਾਹ ਗੋਬਿੰਦ ਗੁਰੂ, ਪ੍ਰਭ ਜੋ ਅਵਤਾਰਨ ਕੋ ਅਵਤਾਰ।
ਹਮ ਭੀਖਕ ਭੇਖਾਰੀ ਤੇਰੇ, ਦੀਜੈ ਦਾਨ ਸਦਾ ਧਨ ਧਾਮ।
ਸੁਨ ਨਾਤੀ ਕੋ ਸਦਾ ਸੰਜੋਗਾ, ਦੂਧ ਅੰਨ ਧਨ ਰਹੈ ਨ ਕਾਮ।
ਭੋਗ ਮੋਖ ਮਨ ਤ੍ਰਿਪਤ ਸਦਾਈ, ਧਰੋ ਧਰਮ ਕਰ ਤੁਰਕਨ ਨਾਸ।
ਜਹ ਕਹ ਨਾਮ ਤੁਮਾਰਾ ਗਾਵੈ, ਤੋਹ ਪੰਥ ਨਿਪ ਤੁਮੈ ਸੁਭਾਸ।੧੧।੨੫।

ਜਿਥੇ ਗੁਰੂ ਤੇਗ਼ ਬਹਾਦਰ ਸਾਹਿਬ ਦਾ ਸੀਸ ਅਨੰਦਪੁਰ ਸਾਹਿਬ ਵਿਖੇ ਕੀਰਤਪੁਰ ਤੋਂ ਲਿਆ ਕੇ ਰੱਖਿਆ ਸੀ, ਉਸ ਨੂੰ ਮਹਾਰਾਜ ਨੇ ਦਮਦਮਾ ਸਾਹਿਬ ਦਾ ਨਾਂ ਦਿੱਤਾ। ਸੰਗਤਾਂ ਨੂੰ ਕਹਿਆ ਕਿ ਇਹ ਥਾਂ ਪੂਜਨ ਯੋਗ ਹੈ ਜਿਥੋਂ ਧਰਮ ਦੀ ਸ਼ਮ੍ਹਾ ਰੋਸ਼ਨ ਹੋਈ ਹੈ। ਉਥੇ ਹੀ ਦੀਵਾਨ ਲਗਾ ਕੇ ਹੁਕਮ ਕੀਤਾ ਕਿ ਰਣਜੀਤ ਨਗਾਰਾ ਤਿਆਰ ਕਰੋ ਤਾਂ ਕਿ ਉਸ ਦੀ ਆਵਾਜ਼ ਸੁਣ ਕੇ ਜਿਥੇ ਪੰਥ ਵਿਚ ਚੜ੍ਹਦੀ ਕਲਾ ਦਾ ਵਾਧਾ ਹੋਵੇ, ਉਥੇ ਦੋਖੀਆਂ ਦੇ ਦਿਲ ਦਹਿਲ ਜਾਣ। ਇਹ ਨਾ ਭੁਲਣਾ ਕਿ ਨਗਾਰਾ ਸੁਤੰਤਰ ਰਾਜ ਦੀ ਨਿਸ਼ਾਨੀ ਹੈ। ਸਿਵਾਏ ਔਰੰਗਜ਼ੇਬ ਦੇ ਹੋਰ ਕੋਈ ਵਜਾ ਨਹੀਂ ਸੀ ਸਕਦਾ। ਇਥੋਂ ਤਕ ਕਿ ਜਦ ਸ਼ਹਿਜ਼ਾਦਾ (ਬਹਾਦਰ ਸ਼ਾਹ) ਨੇ ਕਾਬਲ ਦੀ ਨਵਾਬੀ ਦੀ ਜ਼ਿੰਮੇਵਾਰੀ ਸੰਭਾਲਣ ਵੇਲੇ ਨਗਾਰਾ ਵਜਾਇਆ ਸੀ ਤਾਂ ਔਰੰਗਜ਼ੇਬ ਨੇ ਤਾੜਨਾ ਕਰਕੇ ਲਿਖਿਆ ਸੀ ਕਿ 'ਤੈਨੂੰ ਨਗਾਰਾ ਬਿਲਕੁਲ ਨਹੀਂ ਸੀ ਵਜਾਉਣਾ ਚਾਹੀਦਾ, ਕੇਵਲ ਚਾਰ ਢੋਲ ਵਜਾਉਣੇ ਚਾਹੀਦੇ ਹਨ। ਅੱਲਾਹ ਜਦ ਕਦੇ ਤੈਨੂੰ ਤਖ਼ਤਨਸ਼ੀਂ ਕਰੇਗਾ ਤਾਂ ਬੇਸ਼ੱਕ ਨਗਾਰਾ ਵਜਾਈਂ।'

**ਰਣਜੀਤ ਨਗਾਰਾ ਦੀ ਅਸਥਾਪਣਾ**

ਦਸਮੇਸ਼ ਪਿਤਾ ਨੇ ਹੁਕਮ ਕੀਤਾ ਕਿ ਨਗਾਰਾ ਛੇਤੀ ਤਿਆਰ ਕਰੋ :

*"ਸਿੰਘਾਸਨ ਚੜ੍ਹ ਲਾਇ ਦਿਵਾਨਾ।*
*ਬੋਲੇ ਨੌਬਤੇਸ ਸੁਖਦਾਨਾ।*
*ਸ੍ਰੀ ਨਿਦੇਸ਼ (ਹੁਕਮ) ਮੁਖ ਤੇ ਦੀ ਐਸੇ।*
*ਕਰੋ ਤਯਾਰ ਨੌਬਤ ਤੈਸੇ।੩੪।"*

ਨਗਾਰਾ ਬਣ ਜਾਣ 'ਤੇ ਰੋਜ਼ ਸਵੇਰੇ ਵੱਜਦਾ। ਨਾਂ ਰਣਜੀਤ ਨਗਾਰਾ ਰੱਖਿਆ ਗਿਆ। ਮਹਾਰਾਜ ਜੀ ਜਦ ਤਖ਼ਤ 'ਤੇ ਬਿਰਾਜਮਾਨ ਹੋਣ ਲਈ ਆਪਣੇ ਬਿਸ੍ਰਾਮ ਅਸਥਾਨ ਤੋਂ ਪੁੱਜਦੇ ਤਾਂ ਵੀ ਨਗਾਰਾ ਵੱਜਦਾ। ਸ਼ਿਕਾਰ ਖੇਡਣ ਲਈ ਜਦ ਜਾਂਦੇ ਉਸ ਸਮੇਂ ਵੀ ਨਗਾਰਾ ਵੱਜਦਾ। ਇਕ ਦਿਨ ਐਸਾ ਹੋਇਆ ਕਿ ਸੂਹੀਏ ਨੇ ਆ ਖ਼ਬਰ ਦਿੱਤੀ ਕਿ ਕਹਿਲੂਰ ਦਾ ਰਾਜਾ ਭੀਮ ਚੰਦ ਅਨੰਦਪੁਰ ਆ ਉਤਰਿਆ ਹੈ ਤੇ ਜੇ ਉਸ ਨੇ ਨਗਾਰੇ ਦੀ ਆਵਾਜ਼ ਸੁਣ ਲਈ ਤਾਂ ਵਾਦ ਤਾਂ ਉਠੇਗਾ ਹੀ, ਹੋ ਸਕਦਾ ਹੈ ਅਨੰਦਪੁਰ ਸਾਹਿਬ 'ਤੇ ਹਮਲਾ ਵੀ ਬੋਲ ਦੇਵੇ। ਇਹ ਖ਼ਬਰ ਪਾ ਕੇ ਮਸੰਦਾਂ ਨੇ ਮਤਾ ਪਕਾਇਆ ਕਿ ਮਹਾਰਾਜ ਨੂੰ ਕੁਝ ਕਹਿਣ ਦੀ ਬਜਾਏ ਮਾਤਾ ਨਾਨਕੀ[1] ਨੂੰ ਹੀ ਕਿਹਾ ਜਾਏ ਕਿ ਉਹ ਨਗਾਰਾ ਨਾ ਵਜਾਉਣ ਦਾ ਹੁਕਮ ਕਰ ਦੇਣ।

**ਨਗਾਰਾ ਵਜਾਉਣ ਤੋਂ ਰੋਕਣ ਦੀਆਂ ਕੋਸ਼ਿਸ਼ਾਂ**

ਸੋ ਮਸੰਦ ਮਾਤਾ ਨਾਨਕੀ ਜੀ ਨੂੰ ਆ ਕਹਿਣ ਲੱਗੇ ਕਿ ਪੋਤਰੇ ਨੂੰ ਸਮਝਾਵੋ ਕਿ ਪਹਾੜੀ ਰਾਜਿਆਂ ਨਾਲ ਝਗੜਾ ਨਾ ਵਧਾਉਣ। ਗੁਰੂ ਘਰ ਦਾ ਸਾਰੇ ਇਸ ਕਰਕੇ ਸਤਿਕਾਰ ਕਰਦੇ ਹਨ ਕਿ ਕਿਸੇ ਨਾਲ ਝਗੜੇ ਨਹੀਂ ਪਾਂਦਾ। ਰਾਜਾ ਕਹਿਲੂਰ ਤੋਂ ਆਇਆ ਹੈ। ਜੇ ਉਸ ਨੇ ਨਗਾਰੇ ਦੀ ਆਵਾਜ਼ ਸੁਣ ਲਈ ਤਾਂ ਹਰ ਸੂਰਤ ਝਗੜਾ ਖੜ੍ਹਾ ਕਰੇਗਾ। ਕੁਝ ਦਿਨ

1 ਗੁਰੂ ਗੋਬਿੰਦ ਸਿੰਘ ਜੀ ਦੀ ਦਾਦੀ

ਦੀ ਤਾਂ ਗੱਲ ਹੈ। ਜਦ ਗੁਰੂ ਜੀ ਸ਼ਿਕਾਰ 'ਤੇ ਚੜ੍ਹਨ ਤਾਂ ਨਗਾਰਾ ਨਾ ਵਜਾਉਣ :

*"ਹੇ ਮਾਤਾ! ਨਾਤੀਂ ਸਮਝਾਵਉ।*
*ਰਾਜਨ ਸੋ ਮਤਿ ਰਾਰ (ਝਗੜਾ) ਬਢਾਵਉ।*
*ਹਮ ਹੈ ਜਗਤ ਪੂਜ ਨਿਰਵਾਦੀ।*
*ਹਮ ਕਉ ਬਨਤ ਐਸੀ ਸਾਦੀ।੩੬।*
*ਰਾਜਾ ਰਾਤ ਕਲੂਰ ਸੋ ਆਯੋ।*
*ਏ ਸਭ ਭੇਵ ਹਮ ਸੁਨ ਪਾਯੋ।*
*ਵਹਿ ਜੋ ਸੁਨ ਹੈ ਬਜਤ ਨਗਾਰਾ।*
*ਕਰੇ ਬਿਨਾ ਨਹੀ ਰਹਿ ਹੈ ਰਾਰਾ।੩੭।*
*ਤਾ ਤੈ ਯਾ ਗੁਰ ਕੋ ਸਿਖ ਦੀਜੈ।*
*ਯਾ ਅਖੇਟ ਮੈ ਚੀਤ ਨ ਕੀਜੈ।"*

ਮਾਤਾ ਨਾਨਕੀ ਜੀ ਨੇ ਮਸੰਦਾਂ ਦੀ ਇਹ ਗੱਲ ਸੁਣ ਕੇ ਨਗਾਰਾ ਵਜਾਉਣ ਵਾਲੇ ਨਗਾਰਚੀ ਨੂੰ ਕਹਿ ਦਿੱਤਾ ਕਿ ਕੱਲ੍ਹ ਸਵੇਰੇ ਨਗਾਰਾ ਨਹੀਂ ਵਜਾਉਣਾ।

ਜਦ ਅਗਲੇ ਦਿਨ ਸਵੇਰੇ ਕਲਗੀਧਰ ਉਠੇ ਤਾਂ ਨਗਾਰੇ 'ਤੇ ਚੋਟ ਨਾ ਲੱਗੀ। ਆਪ ਜੀ ਨੇ ਪੁੱਛਿਆ ਕਿ :

*"ਨੌਬਤ ਕਿਮ ਤਯਾਰ ਨਹੀਂ ਕੀਨਾ।"*

ਨਗਾਰਚੀ ਨੇ ਕਿਹਾ ਕਿ ਮਾਤਾ ਜੀ ਦਾ ਐਸਾ ਹੁਕਮ ਸੀ ਅਤੇ ਜੋ-ਜੋ ਮਾਤਾ ਜੀ ਨੇ ਕਿਹਾ ਸੀ ਉਹ ਵੀ ਦੱਸ ਦਿੱਤਾ। ਇਹ ਸੁਣ ਕੇ ਕਲਗੀਧਰ ਗੱਜ ਕੇ ਬੋਲੇ ਕਿ ਕੀ ਇਹ ਸੋਭਦਾ ਹੈ ਕਿ ਰਾਜੇ ਤੋਂ ਡਰ ਕੇ ਨਗਾਰਾ ਹੀ ਨਾ ਵੱਜੇ। ਕੀ ਹੋਆ ਜੇ ਰਾਜਾ ਆਇਆ ਹੈ। ਅਸਾਂ ਉਸ ਦਾ ਕੋਈ ਮੁਲਕ ਨਹੀਂ ਨੱਪਿਆ। ਜੇ ਉਸ ਲੜਨਾ ਹੀ ਚਾਹਿਆ ਤਾਂ ਅੱਗੇ ਕੀ ਅਸਾਂ ਚੂੜੀਆਂ ਪਾਈਆਂ ਹੋਈਆਂ ਹਨ :

*"ਤਬ ਗਜ ਕੇ ਬੋਲਤ ਗੁਰ ਚੀਨੇ।*
*ਕਾ ਹਮ ਰਾਜਾ ਤੇ ਡਰਪੈ ਹੈਂ।*
*ਤਾ ਕੇ ਤ੍ਰਾਸ ਨ ਨਾਦ ਬਜੈ ਹੈਂ।*
*ਕਹਾ ਭਯੋ ਜੋ ਰਾਜਾ ਆਯੋ।*
*ਹਮ ਤਾ ਕਾ ਕਛੁ ਮੁਲਖ ਛਿਨਾਯੋ।੪੧।*
*ਜੋ ਪੈ ਯੋ ਹੀ ਕਰ ਹੈ ਰਾਰਾ।*
*ਆਗੈ ਕਹਾ ਨਾਰਿ ਤਨ ਧਾਰਾ।੪੨।*

ਨਗਾਰਚੀ ਨੇ ਕਿਹਾ ਮਹਾਰਾਜ ਅਸਾਂ ਤਾਂ ਉਂਜ ਹੀ ਕੀਤਾ ਜਿਵੇਂ ਮਾਤਾ ਜੀ ਨੇ ਕਿਹਾ ਸੀ। ਹੁਣ ਜਿਵੇਂ ਤੁਸੀਂ ਹੁਕਮ ਕਰਦੇ ਹੋ ਸਿਰ ਮੱਥੇ 'ਤੇ।

ਮਹਾਰਾਜ ਜੀ ਨੇ ਕਿਹਾ :

ਮਾਤਾ ਜੀ ਨੂੰ ਕੁਝ ਨਹੀਂ ਕਹਿਣਾ। ਦਾਦੀ ਦਾ ਸੁਭਾਅ ਹੀ ਐਸਾ ਹੁੰਦਾ ਹੈ। ਪੋਤਰੇ ਲਈ ਉਸਨੂੰ ਸਦਾ ਫ਼ਿਕਰ ਹੁੰਦਾ ਹੈ :

*"ਮਾਈ ਸੁਭਾਉ ਕੋ ਤ੍ਰਾਸ ਮਨੰਤਰ।"*

ਇਕ ਗੱਲ ਮਾਤਾ ਜੀ ਨੂੰ ਜ਼ਰੂਰ ਕਹਿਣੀ ਕਿ ਅਸੀਂ ਤਾਂ ਉਹ ਹੁਕਮ ਬਜਾ ਲਿਆ ਰਹੇ ਹਾਂ ਜੋ ਅਕਾਲ ਪੁਰਖ ਨੇ ਕੀਤਾ ਹੈ। ਕਿਤਨਾ ਕੁ ਚਿਰ ਹੋਰ ਚੁੱਪ ਕਟੀ ਕਰਨੀ ਹੈ। ਹੋਰ, *ਇਹ ਤਖ਼ਤ ਤਾਂ ਗੁਰੂ ਨਾਨਕ ਸੱਚੇ ਪਾਤਸ਼ਾਹ ਦਾ ਹੈ, ਜੋ ਅਕਾਲ ਦਾ ਰੂਪ ਹਨ ਤੇ ਜਗਤ ਨੂੰ ਬੁੱਧ ਦੇਣ ਲਈ ਆਏ ਹਨ।* ਫਿਰ ਵਾਹਿਗੁਰੂ ਨੇ ਆਪ ਮੈਨੂੰ ਹੁਕਮ ਕਰਕੇ ਤੇ ਨਿਵਾਜ ਕੇ 'ਸਦਾ ਅੰਗ ਸੰਗੇ' ਦਾ ਵਰ ਦੇ ਕੇ ਭੇਜਿਆ ਹੈ। ਅਸੀਂ ਤਾਂ ਪ੍ਰਭੂ ਦੇ ਚਰਨਾਂ ਵਿਚ ਲੀਨ ਬੈਠੇ ਸਾਂ :

*"ਸਿੰਘਾਸਨ ਹੈ ਗੁਰ ਨਾਨਕ ਕੌ,*
*ਜਿਹ ਰੂਪ ਅਕਾਲ ਕੋ ਹੈ ਸੁਖਕਾਰੀ।*
*ਬ੍ਰਹਮ ਮਹੇਸਰ ਸੰਕ੍ਰ ਜਪੈ,*
*ਜਿਹ ਤਾਹ ਥਪਯੋ ਹਮ ਕੌ ਦੁਖਹਾਰੀ।*
*ਕੋਟ ਪ੍ਰਕਾਰ ਕਰੀ ਬਿਨਤੀ,*
*ਹਮ ਲਾਇਕ ਨਾਹ ਸੁ ਯਾਹ ਪ੍ਰਕਾਰੀ।*
*ਧਯਾਨ ਧਰੈ ਹਮ ਰਾਜਤ (ਸੋਭਦੇ) ਤਾਂ ਪਦ,*
*ਤਾਹ ਪਠਯੋ ਸਭ ਜਾਹਰ ਸਾਰੀ।" ੧੯।੪੫।*

ਸੋ ਨਗਾਰਾ ਵੱਜਦਾ ਰਵ੍ਹੇਗਾ ਰੋਜ਼ ਵਜਾਵੋ। ਕਿਸੇ ਤੋਂ ਡਰਨ ਦੀ ਲੋੜ ਨਹੀਂ। ਇਹ ਸਭ ਪ੍ਰਭੂ ਹੁਕਮ ਨਾਲ ਹੋ ਰਹਿਆ ਹੈ। ਇਹ ਬਿਲਕੁਲ ਨਹੀਂ ਸੋਭਦਾ ਕਿ ਮੈਂ ਉਸ ਦੇ ਹੁਕਮ ਦੇ ਉਲਟ ਕੁਝ ਹੁਣ ਕਰਾਂ ਜਾਂ ਸੋਚਾਂ!

*'ਜਾਹਿ ਸਹਾਯ ਕਰੇ ਪ੍ਰਭ ਜੀ,*
*ਤਿਹ ਤ੍ਰਾਸ ਨਹੀਂ ਕਰੇ ਭੇਦ ਨ ਜਾਰੀ।*
*ਅਬ ਕੈਸ ਛਪੌ ਤਿਨ ਆਯਸ, ਤਯਾਗ,*
*ਨਹੀਂ ਮੋਹ ਬਨੈ ਕ੍ਰਿਤ ਔਰ ਸੁਧਾਰੀ।੪੬।'*

ਸੋ ਨਗਾਰਾ ਨਿਤ ਵਾਂਗ ਵੱਜਣਾ ਸ਼ੁਰੂ ਹੋ ਗਿਆ।

**ਭੀਮ ਚੰਦ ਦਾ ਅਨੰਦਪੁਰ ਸਾਹਿਬ ਆਉਣਾ**

ਨਗਾਰੇ ਦੀ ਆਵਾਜ਼ ਸੁਣ ਕੇ ਸਭ ਪਹਾੜੀ ਰਾਜਿਆਂ ਵਿਚ ਘਬਰਾਹਟ ਫੈਲੀ ਅਤੇ ਉਹ ਗੁਰੂ ਘਰ ਨੂੰ ਦਬਾਉਣ ਲਈ ਵਿਉਂਤਾਂ ਬਣਾਉਣ ਲੱਗੇ ਪਰ ਰਾਜਾ ਭੀਮ ਚੰਦ ਦੇ ਵਜ਼ੀਰ ਨੰਦ ਚੰਦ ਨੇ ਕਿਹਾ ਕਿ ਐਸਾ ਬਿਲਕੁਲ ਨਾ ਕਰਨਾ। ਉਹ ਉਸੇ ਗੁਰੂ ਹਰਿਗੋਬਿੰਦ ਜੀ ਦੇ ਪੋਤਰੇ ਹਨ ਜਿਨ੍ਹਾਂ ਤੇਰੇ ਵੱਡਿਆਂ ਤਾਰਾ ਚੰਦ ਨੂੰ ਗਵਾਲੀਅਰ ਦੀ ਕੈਦ ਤੋਂ ਛੁਡਾਇਆ ਸੀ। ਉਹ ਤਾਂ ਰਾਮ ਕ੍ਰਿਸ਼ਨ ਵਾਂਗ ਹੀ ਅਵਤਾਰ ਹਨ। ਕੋਈ ਹਰਜ ਨਹੀਂ, ਜੇ ਉਹ ਨਗਾਰਾ ਵਜਾਉਂਦੇ ਹਨ :

*'ਤਬ ਮੰਤ੍ਰੀ ਸਭ ਗਾਥ ਸੁਨਾਈ।*
*ਪੂਰਬ ਆਦਿ ਜੋ ਛੋਰ ਸੁਨਾਈ।*
*ਸ੍ਰੀ ਗੁਰ ਨਾਨਕ ਕੇ ਅਸਥਾਨਾ।*
*ਨਾਤੀ ਹਰਿ ਗੋਬਿੰਦ ਦਾ ਜਾਨਾ।੪੮।*
*ਗੋਬਿੰਦ ਸਿੰਘ ਗੁਰ ਸੁਖਕਾਰੀ।*
*ਜਨ ਸ੍ਰੀ ਰਾਮ ਕ੍ਰਿਸ਼ਨ ਅਵਤਾਰੀ।*
*ਰੂਪ ਅਨੂਪ ਯਾ ਸਮ ਕੋਈ।*
*ਚੌਦਹ ਲੋਕ ਜਪੈ ਜਿਨ ਲੋਈ।੪੯।*
*ਤਾ ਕੋ ਬਜਤੋ ਯਾਹਿ ਨਗਾਰਾ।*
*ਮਾਖੋਵਾਲ ਪਰੀ ਕੇ ਮਝਾਰਾ।'*

ਫ਼ੈਸਲਾ ਇਹ ਹੋਆ ਕਿ ਪਹਿਲਾਂ ਵਜ਼ੀਰ ਜਾ ਕੇ ਬੇਨਤੀ ਕਰੇ ਕਿ ਕਹਿਲੂਰ ਪਤੀ ਭੀਮ ਚੰਦ ਆਉਣਾ ਚਾਹੁੰਦਾ ਹੈ। ਇਸ ਮਿਥੇ ਪ੍ਰੋਗਰਾਮ ਮੁਤਾਬਕ ਵਜ਼ੀਰ ਆਇਆ। ਮਹਾਰਾਜ ਨੇ ਵਜ਼ੀਰ ਨੰਦਚੰਦ ਨੂੰ ਪੂਰਾ ਆਦਰ ਦਿੱਤਾ। ਉਸਨੇ ਆਉਣ ਦਾ ਮੰਤਵ ਦੱਸਿਆ ਕਿ ਰਾਜਾ ਦਰਸ਼ਨਾਂ ਨੂੰ ਆਉਣਾ ਚਾਹੁੰਦਾ ਹੈ। ਸਿੱਖਾਂ ਕਿਹਾ : ਬੇਸ਼ੱਕ ਆਏ। *ਇਹ ਦਰ ਸਭ ਲਈ ਖੁਲ੍ਹਾ ਹੈ ਤੇ ਹਰ ਇਕ ਦੀ ਇੱਛਾ ਪੂਰੀ ਕਰਦਾ ਹੈ।* ਵਜ਼ੀਰ ਨੇ ਰਾਜਾ ਭੀਮ ਚੰਦ ਨੂੰ ਜਦ ਇਹ ਦੱਸਿਆ ਤਾਂ ਉਸ ਸ੍ਰੀ ਅਨੰਦਪੁਰ ਸਾਹਿਬ ਆਉਣ ਦਾ ਮਨ ਬਣਾਇਆ।

ਭੀਮ ਚੰਦ ਜਦ ਆਇਆ ਤਾਂ ਮਹਾਰਾਜ ਨੇ ਪੂਰਾ ਆਦਰ ਦਿੱਤਾ। ਦਰਸ਼ਨ ਕਰਕੇ ਭੀਮ ਚੰਦ ਦਾ ਚਿੱਤ ਸ਼ਾਂਤ ਹੋਇਆ। ਬਿਲਕੁਲ ਉਸ ਤਰ੍ਹਾਂ ਜਿਵੇਂ ਕੋਈ ਸਾਗਰ ਵਿਚ ਇਸ਼ਨਾਨ ਕਰੇ ਤਾਂ ਠੰਢ ਮਿਲਦੀ ਹੈ :

*'ਦਰਸ਼ਨ ਕਰਾ ਆਨ ਤਿਹ ਤਹਾਂ।*
*ਖਾਸ ਹਜ਼ੂਰ ਬਿਰਾਜਤ ਜਹਾਂ।*
*ਭਲੀ ਤਰ੍ਹਾਂ ਵਹਿ ਲਯੋ ਬੈਠਾਈ।*
*ਸੀਤਲ ਭਏ ਦਰਸ ਕਉ ਪਾਈ।*
*ਜਸ ਕੋਈ ਗਯਾਨ ਸਿੰਧੁ ਮੈ ਨਾਵੇ।*
*ਅੰਗ ਅੰਗ ਸੀਤਲ ਹੋਇ ਜਾਵੈ।੨੨।੫੭।'*

ਭੀਮ ਚੰਦ ਨੇ ਕਿਹਾ : ਮਹਾਰਾਜ ! ਖ਼ਿਮਾ ਕਰਨਾ ਅਸੀਂ ਤਾਂ ਭੁੱਲ ਹੀ ਗਏ ਕਿ ਇਹ ਗੁਰੂ ਨਾਨਕ-ਗੁਰੂ ਹਰਿਗੋਬਿੰਦ ਦਾ ਘਰ ਹੈ। ਅਸੀਂ ਆਪ ਜੀ ਨੂੰ ਆਮ ਮਨੁੱਖ ਹੀ ਜਾਣਨ ਲੱਗ ਪਏ। ਅਸੀਂ ਤੁਹਾਡੇ ਸਿੱਖ ਹਾਂ :

*'ਮਾਨਸ ਰੂਪ ਲਖੇ ਗੁਰ ਕੋ,*
*ਤਿਨ ਦੂਰ ਭਯੋ ਗੁਰ ਗਯਾਨ ਗਵਾਈ।*

*ਤਾਵਤ ਕਾਲ ਸੁ ਕਾਲ ਕ੍ਰਿਪਾ ਕਰ,*
*ਔਰ ਤੇ ਘੌਰ ਭਯੋ ਮਨ ਗਾਈ।੨੫।੬੦।*

**ਪ੍ਰਸ਼ਾਦੀ ਹਾਥੀ ਤੇ ਪੰਚਕਲਾ ਸ਼ਸਤ੍ਰ**

ਭੀਮ ਚੰਦ ਦਰਬਾਰ ਬੈਠਾ ਹੋਇਆ ਹੀ ਸੀ ਕਿ ਇਤਨੇ ਨੂੰ ਦਰਬਾਰ ਵੱਲ ਇਕ ਪੂਰਨ ਤੌਰ 'ਤੇ ਚਿੱਟਾ ਹਾਥੀ ਝੂਮਦਾ ਆਇਆ ਜਿਸ ਨੂੰ ਦੇਖ ਕੇ ਸਾਰੇ ਹੀ ਇਕ ਟਿਕ ਦੇਖਣ ਲੱਗ ਪਏ। ਸਵਰਗਾਂ ਦਾ ਹਾਥੀ ਐਰਾਵਤੀ ਉਸ ਟਾਕਰੇ ਮੰਦ ਪੈ ਰਹਿਆ ਸੀ :

*'ਇਤਨੇ ਮੈ ਆਯੋ ਤਬੈ ਘੁਮਤ ਗਇੰਦ ਸੁ ਐਸ।*
*ਐਰਾਵਤ ਜਾ ਪਿਖ ਲਜੈ,*
*ਚੰਚਲ ਸੇਤ ਅਸੇਤ (ਬਿਲਕੁਲ ਚਿੱਟਾ)। ੬੩।'*

ਜਦ ਹਾਥੀ ਨੇੜੇ ਆਇਆ ਤਾਂ ਉਹ ਚੌਰ ਕਰਨ ਵਾਲੇ ਹੱਥੋਂ ਚਉਰੀ ਲੈ ਕੇ ਗੁਰੂ ਜੀ 'ਤੇ ਚੌਰ ਕਰਨ ਲੱਗ ਪਿਆ। ਸਭ ਦੇਖ ਹੈਰਾਨ ਹੋ ਗਏ :

*'ਤੀਰ ਅਯੋ ਗਜ ਸ੍ਰੀ ਗੁਰ ਕੈ ਕਰ,*
*ਚੌਰ ਲਯੋ ਕਰਤੋ ਭਲ ਠਾਨੈ।*
*ਦੇਖ ਕੈ ਲੋਕ ਸਭੈ ਤਹਿ ਚੱਕ੍ਰਿਤ,*
*ਚੌਰ ਝੁਲਾਵਤ ਚੌਦਿਸ ਥਾਨੈ[1]।੩੦।੬੫।'*

ਇਹ ਪ੍ਰਸ਼ਾਦੀ ਹਾਥੀ ਇਤਨਾ ਸਿਧਾਇਆ ਹੋਇਆ ਸੀ ਕਿ ਜਦ ਮਹਾਰਾਜ ਜੀ ਲੰਗਰ ਪਾਉਣ ਲਈ ਪੰਗਤ ਵਿਚ ਬੈਠਦੇ ਤਾਂ ਗੰਗਾ ਸਾਗਰ ਸੁੰਡ ਵਿਚ ਲੈ ਕੇ ਹੱਥ ਧੁਲਾਂਦਾ, ਚਰਨ ਧੋਂਦਾ ਤੇ ਪਰਨੇ ਨਾਲ ਗੁਰੂ ਦੇ ਚਰਨ ਵੀ ਪੂੰਝਦਾ। ਰਾਤ ਨੂੰ ਸੁੰਡ ਵਿਚ ਮਸ਼ਾਲ ਲੈ, ਰਾਹ ਵੀ ਦਿਖਾਂਦਾ। ਜਦ ਗੁਰੂ ਜੀ ਤੀਰ ਮਸ਼ਕ ਹਿਤ ਚਲਾਂਦੇ ਤਾਂ ਇਹ ਜਾ ਚੁੱਕ ਵੀ ਲਿਆਂਦਾ। ਮਹਾਰਾਜ ਨੇ ਪ੍ਰਗਟਾਵੇ ਲਈ ਪੰਜ ਤੀਰ ਚਲਾਏ। ਉਹ ਚੁੱਕ ਕੇ ਲੈ ਆਇਆ :

*"ਪਾਂਚ ਬਿਸਿਖ (ਤੀਰ) ਤਬ ਦਏ ਚਲਾਈ।*
*ਪੁਨਿ ਸ੍ਰੀ ਮੁਖ ਸਿੰਧੁਰ (ਹਾਥੀ ਨੂੰ) ਸੋ ਭਾਖੀ।*

---

1. ਇਹ ਹਾਥੀ ਕਈ ਹੋਰ ਕਰਤਬ ਵੀ ਕਰਦਾ ਸੀ। ਜਦ ਗੁਰੂ ਜੀ ਤੀਰ ਚਲਾਂਦੇ ਤਾਂ ਜਿਥੇ ਜਾ ਤੀਰ ਵਜਦਾ ਸੀ, ਉਥੋਂ ਵਾਪਸ ਗੁਰੂ ਜੀ ਪਾਸ ਲੈ ਆਉਂਦਾ ਸੀ।

*'ਜਬ ਸ੍ਰੀ ਸਤਿਗੁਰ ਤੀਰ ਚਲਾਵੈ।*
*ਪਲ ਮੈ ਬੀਨ ਸਕਲ ਲੈ ਆਵੈ।*
*ਲੈ ਕਰ ਚੌਰ ਸੀਸ ਪੁਨਿ ਢਾਰੈ।।*
*ਬਿਸਮ ਹੋਤ ਸਭ ਲੋਗ ਨਿਹਾਰੈ।੩੬।* (ਅਧਿਆਇ ਦਸਵਾਂ)

ਗੜਵਾ ਸੁੰਡ ਵਿਚ ਪਕੜ, ਹੌਲੇ-ਹੌਲੇ ਜਲ ਪਾ ਗੁਰੂ ਜੀ ਦੇ ਚਰਨ ਵੀ ਧੁਵਾਂਦਾ ਸੀ।

*ਗੰਗ ਸਿੰਧ (ਗੰਗਾ ਸਾਗਰ) ਕਰ ਮੈ ਨਿਜ ਧਾਰਤ।*
*ਬਾਰਿ ਡਾਰ ਗੁਰ ਪਾਦ ਪਖਾਰਤ।*
(ਗੁਰੂ ਜੀ ਦੇ ਚਰਣ ਧੋਂਦਾ ਸੀ)

*ਚੁਕ ਲੈ ਬਿਸਿਖ ਸਭੈ ਜਨ ਸਾਖੀ।੬੭।*
*ਚਲਾ ਕੁੰਭਿ ਤਬ ਸੀਘਰ ਧਾਈ।*
*ਜਾ ਬਿਧਿ ਪੱਬ (ਪਹਾੜੀ ਤੋਂ) ਲਯੋ ਧਰ ਜਾਈ।*
*ਕਰੇ ਅਗ੍ਰ ਧਰ ਚੁਨ ਆਨੇ ਸਰ।*
*ਦਏ ਆਨ ਸਤਿਗੁਰ ਕੇ ਪਗ ਪਰ।੬੮।"*

ਜੋੜੇ ਝਾੜ ਅੱਗੇ ਵੀ ਰੱਖਦਾ। ਇਹ ਹਾਥੀ ਅਸਾਮੀ ਉਦੈਚਲ ਦੇ ਰਾਜਾ ਰਤਨ ਪ੍ਰਕਾਸ਼ ਨੇ ਆ ਕੇ ਭੇਟ ਕੀਤਾ ਸੀ : 'ਸਾਮ ਸੈਨ ਸੁਤ ਭੂਪ ਚਢਾਯੋ।' ਇਕ ਪੰਜ ਕਲਾ ਸ਼ਸਤ੍ਰ ਵੀ ਰਾਜਾ ਰਤਨ ਪ੍ਰਕਾਸ਼ ਨੇ ਭੇਟ ਚੜ੍ਹਾਇਆ ਸੀ। ਉਹ ਸ਼ਸਤ੍ਰ ਦੇਖਣ ਨੂੰ ਗਾਤਰੇ ਵਿਚ ਇਕ ਛੋਟੀ ਕ੍ਰਿਪਾਨ ਵਾਂਗ ਲਗਦਾ ਸੀ। ਕਲਾ ਦਬਾਇਆਂ ਨਿੱਕੀ ਪਸਤੌਲ ਬਣ ਜਾਂਦਾ ਸੀ। ਫਿਰ ਕਲਾ ਮਰੋੜੋ ਤਾਂ ਨੇਜ਼ਾ ਹੋ ਜਾਂਦਾ ਸੀ। ਫਿਰ ਕਲਾ ਦਬਾਓ ਤਾਂ ਇਕ ਛੜੀ ਬਣ ਜਾਂਦਾ ਸੀ।

**ਭੀਮ ਚੰਦ ਦੀ ਈਰਖਾ**

ਗੁਰੂ ਜੀ ਸ਼ਿਕਾਰ 'ਤੇ ਚੜ੍ਹਦੇ ਤਾਂ ਦਿੱਖ ਦੇਖਣ ਵਾਲੀ ਹੁੰਦੀ ਸੀ। ਭੀਮ ਚੰਦ ਵਿਚ ਐਸੀ ਸਾੜੇ ਦੀ ਭਾਵਨਾ ਵਧੀ ਕਿ ਨਿਮਾਣਾ ਹੋਣ ਦੀ ਥਾਂ ਆਪਣੇ ਘਰ ਜਾ ਕੇ ਹਾਥੀ ਤੇ ਪੰਜ ਕਲਾ ਸ਼ਸਤ੍ਰ ਨੂੰ ਹਥਿਆਉਣ ਲਈ ਮਨਸੂਬੇ ਬਣਾਉਣ ਲੱਗਾ। ਆਪਣੇ ਕੋਤਵਾਲ ਨੂੰ ਕਹਿਣ ਲੱਗਾ ਕਿ ਇਹ ਅਮੋਲਕ ਵਸਤੂਆਂ ਮੈਨੂੰ ਹਰ ਸੂਰਤ ਮਿਲਣੀਆਂ ਚਾਹੀਦੀਆਂ ਹਨ। ਭਾਵੇਂ ਕੋਈ ਦਾਅ ਪੇਚ ਵਰਤ :

*'ਬੁਲਯੋ ਕੋਟਵਾਰੇ।*
*ਕਹੀ ਬਾਤ ਸਾਰੀ।*
*'ਸੋਈ ਕੰਮ ਕੀਜੈ।*
*ਗਜੰ ਜੇਮ ਲੀਜੈ।*
*ਗੁਰੂ ਪਾਸ ਦੇਖਾ।*
*ਮਹਾ ਸੋਭ ਲੇਖਾ।*
*ਕਰੈ ਕੌਨ ਪੈਚੰ। (ਕੋਈ ਵੀ ਦਾਅ ਪੇਚ ਖੇਡ)*
*ਲਹੈ ਤਾਹਿ ਐਚੰ। (ਖੋਹ ਕੇ ਭਾਵੇਂ ਲਿਆ)।੮੪।*

ਪਰ ਵਜ਼ੀਰਾਂ ਤੇ ਅਹਿਲਕਾਰਾਂ ਸਮਝਾਇਆ ਕਿ ਇਹ ਸੋਚਣੀ ਠੀਕ ਨਹੀਂ। ਗੁਰੂ ਦੀ ਤਾਂ ਪੂਜਾ ਹੀ ਕਰਨੀ ਬਣਦੀ ਹੈ। ਜਿਸ ਪੂਜਾ ਕੀਤੀ, ਉਸ ਨੂੰ ਸਾਰੇ ਫਲ ਮਿਲੇ। ਮਹਾਰਾਜ ਪ੍ਰਭੂ ਦਾ ਰੂਪ ਹਨ :

*"ਗੁਰ ਪੂਜ ਚਾਹੋ।*
*ਨ ਐਸੀ ਨਿਬਾਹੋ।*
*ਜਿਨੈ ਪੂਜ ਕੀਨੀ।*

*ਤਿਨੈ ਸਭ ਲੀਨੀ।*
*ਜਿਨੈ ਧਾਮ ਮਾਯਾ।*
*ਤਿਹੂੰ ਲੋਕ ਛਾਯਾ।੮੭।*
*ਕਹਾ ਸੋ ਵਿਚਾਰਾ।*
*ਕਰੀ ਜੋ ਦਿਖਾਰਾ।*
*ਮਹਾਰਾਜ ਐਸੇ।*
*ਲਖੋ ਵਿਸਨੂ ਜੈਸੇ।੮੮।"*

ਭੀਮ ਚੰਦ ਕਿਥੋਂ ਸੁਣਨ ਵਾਲਾ ਸੀ। ਉਸ ਦੀ ਹਉਂ ਨੂੰ ਠੇਸ ਵੱਜੀ ਸੀ। ਕਹਿਣ ਲੱਗਾ ਮੈਂ ਕਿਹੜਾ ਉਨ੍ਹਾਂ ਦਾ ਸਿੱਖ ਬਣਿਆ ਹਾਂ। ਮੈਂ ਭੀਮ ਚੰਦ ਹਾਂ। ਵੱਡਾ ਰਾਜਾ ਹਾਂ। ਰਾਜਪੂਤ ਹਾਂ ਕਿਵੇਂ ਸਿਰ ਨਿਵਾਵਾਂ। ਅਸੀਂ ਰਹਿੰਦੇ ਵੀ ਉੱਚੇ, ਹਾਂ ਵੀ ਉੱਚੇ। ਉਹ ਨੀਵੇਂ ਹਨ ਤੇ ਰਹਿੰਦੇ ਵੀ ਨੀਵੀਂ ਥਾਂ ਹਨ। ਹਾਥੀ ਹਰ ਸੂਰਤ ਲਵਾਂਗਾ ਨਹੀਂ ਤਾਂ ਖਦੇੜ ਮੁਲਕੋਂ ਬਾਹਰ ਕੱਢ ਦਿਆਂਗਾ :

*"ਕਵਨ ਕਾਜ ਸੇਵੌਂ ਮੈ ਜਾਈ।*
*ਮੈ ਤਾ ਕੀ ਕਛ ਪਾਹੁਲ ਖਾਈ।*
*ਮੈ ਨਿਜ ਭੀਮ ਚੰਦ ਬਰ ਰਾਜਾ।*
*ਰਾਜਪੂਤ ਸਭ ਕੋ ਸਿਰ ਤਾਜਾ।੯੪।*
*ਏਕੈ ਸਹੀ ਦੇਵ ਹਮ ਮਾਨੈ।*
*ਮਾਨਸ ਕੋ ਨਰ ਕਰ ਪਹਿਚਾਨੈ।*
*ਨੀਚ ਲੋਕ ਕਹਿ ਨੀਹਲ ਵਾਸੀ।*
*ਤਾਕਹੁ ਕਹਤ ਆਦਿ ਅਬਿਨਾਸੀ।*
*ਮੋ ਕੋ ਭਲੀ ਬਾਤ ਯਹਿ ਨਾਹੀਂ।*
*ਤਾ ਕੋ ਪਰੋਂ ਚਰਨ ਕਹਿ ਜਾਹੀ।੩੯।੯੫।*
*ਅਪਨੇ ਰਾਜ ਜੋਰ ਗਜ ਲੈ ਹੋਂ।*
*ਨਾਤਰ ਖੇਦ ਦੇਸ ਤੇ ਦੈਹੋਂ।੯੮।"*

**ਚਲਾਕੀ ਨਾਲ ਹਾਥੀ ਹਥਿਆਉਣਾ ਚਾਹਿਆ**

ਭੀਮ ਚੰਦ ਨੇ ਇਹ ਵਿਉਂਤ ਬਣਾਈ ਕਿ ਆਪਣੇ ਲੜਕੇ ਅਜਮੇਰ ਚੰਦ ਦੀ ਸ਼ਾਦੀ 'ਤੇ ਆਏ ਹੋਰ ਰਾਜਿਆਂ ਨੂੰ ਦਿਖਾਵਨ ਲਈ ਹਾਥੀ ਕੁਝ ਚਿਰ ਮੰਗ ਲਿਆ ਜਾਏ ਤੇ ਫਿਰ ਮੋੜਿਆ ਨਾ ਜਾਏ। ਗੁਰੂ ਵਿਚ ਇਤਨੀ ਸ਼ਕਤੀ ਨਹੀਂ ਕਿ ਉਹ ਹਮਲਾ ਕਰ ਸਕਣਗੇ।

ਇਸ ਵਿਉਂਤ ਅਨੁਸਾਰ ਰਾਜੇ ਦਾ ਨਾਇਕ ਗੁਰੂ ਜੀ ਪਾਸ ਆਇਆ ਤੇ ਕਿਹਾ :

*ਤਾ ਦਿਖਰਾਵਨ ਹੇਤ ਗਜ ਦੀਜੇ, ਪ੍ਰਭ ਸੁਖ ਦੈਨ।*

ਇਹ ਬੇਨਤੀ ਸੁਣ ਕੇ ਅੰਤਰਜਾਮੀ ਚੁੱਪ ਕਰ ਗਏ :

*"ਮੋਨ ਧਾਰੀ ਹਰਿ ਅੰਤਰਜਾਮੀ।"*

ਪਰ ਫਿਰ ਆਏ ਵਜ਼ੀਰ ਨੂੰ ਮੁਖ਼ਾਤਬ ਹੋ ਕੇ ਕਹਿਣ ਲੱਗੇ ਕਿ ਤੂੰ ਕਿਉਂ ਪਾਪ ਦਾ ਭਾਗੀ ਬਣਦਾ ਹੈਂ ? ਤੂੰ ਰਾਜੇ ਦਾ ਨੌਕਰ ਹੈਂ ਪਰ ਗੁਰੂ ਘਰ ਦਾ ਤਾਂ ਸੇਵਕ ਹੈਂ। ਐਸਾ ਤੈਨੂੰ ਨਹੀਂ ਕਰਨਾ ਚਾਹੀਦਾ :

*"ਸੁਨੈ ਬੈਨ ਤਾ ਕੋ ਮਹਾਰਾਜ ਬੋਲੇ।*
*ਕਤੇ ਝੂਠ ਭਾਖੈ ਵਜ਼ੀਰ ਅਮੋਲੇ।*
*ਤੁਮੈ ਮੋਰ ਦਾਸੰ ਅਨਨੰ ਪ੍ਰਕਾਰੰ।*
*ਤੁਮੈ ਭਾਖਬੋ ਜੋਗ ਨ ਐਸ ਧਾਰੰ।੧੦੮।*

ਅਸੀਂ ਜਾਣਦੇ ਹਾਂ ਕਿ ਭੀਮ ਚੰਦ ਨੇ ਹਾਥੀ ਲੈ ਕੇ ਨਹੀਂ ਦੇਣਾ। ਭੀਮ ਚੰਦ ਨੂੰ ਜਦ ਵਜ਼ੀਰ ਨੇ ਜਾ ਕੇ ਦੱਸਿਆ ਕਿ ਗੁਰੂ ਤਾਂ ਅੰਤਰਜਾਮੀ ਹੈ। ਉਹ ਚਾਲ ਸਮਝ ਗਏ ਹਨ ਤਾਂ ਭੀਮ ਚੰਦ ਗੁੱਸੇ ਵਿਚ ਕੁਬੋਲ ਬੋਲਣ ਲੱਗਾ। ਬਾਕੀ ਰਾਜਿਆਂ ਨੂੰ ਵੀ ਬਿਲਾਸਪੁਰ ਬੁਲਾ ਕੇ ਚੁੱਕਣ ਲੱਗਾ ਕਿ ਕਦੇ ਇਕ ਜੰਗਲ ਵਿਚ ਦੋ ਸ਼ੇਰ ਵੀ ਰਹੇ ਹਨ। ਇਕ ਮਯਾਨ ਵਿਚ ਕਦੇ ਦੋ ਕਟਾਰਾਂ ਵੀ ਟਿਕੀਆਂ ਹਨ। ਇਕ ਰਾਜ ਵਿਚ ਦੋ ਰਾਜੇ ਨਹੀਂ ਰਹਿ ਸਕਦੇ :

**ਭੀਮ ਚੰਦ ਦਾ ਰਾਜਿਆਂ ਦਾ ਇਕੱਠ ਕਰਕੇ ਹਮਲਾ ਕਰਨ ਦੀ ਵਿਉਂਤ ਤੇ ਔਰੰਗਜ਼ੇਬ ਨੂੰ ਚੁੱਕਣਾ**

*"ਇਕ ਥਾਨ ਦੋਊ ਨ੍ਰਿਪ ਦੂਖ ਲਹੈ,*
*ਜਿਮ ਏਕ ਅਰੰਨ (ਜੰਗਲ) ਮੈ ਦੋ ਸਿੰਘ ਭਾਰੀ।*
*ਕੇਹਰਿ ਦੋਇ ਬਨੇ ਨਹਿ ਸੋਭਤ,*
*ਐਸ ਹੀ ਭਾਂਤ ਮਿਯਾਨ ਕਟਾਰੀ।੧੨੮।"*

ਇਹ ਵੀ ਸੁਣਦੇ ਹਾਂ ਕਿ ਉਸ ਪਾਸ ਧਨ ਆਪੇ ਚਲਾ ਆ ਰਹਿਆ ਹੈ। ਅਸੀਂ ਕਰ ਉਗ੍ਰਾਹ ਉਗ੍ਰਾਹ ਥੱਕ ਜਾਂਦੇ ਹਾਂ। ਭੀਮ ਚੰਦ ਨੇ ਕਿਹਾ ਕਿ ਔਰੰਗਜ਼ੇਬ ਨੂੰ ਵੀ ਲਿਖਿਆ ਹੈ ਕਿ ਗੁਰੂ ਗੋਬਿੰਦ (ਸਿੰਘ) ਬੰਦਾ ਹੋ ਕੇ ਖ਼ੁਦਾ ਕਹਿਲਾਂਦਾ ਹੈ। ਇਲਾਜ ਕਰਨਾ ਜ਼ਰੂਰੀ ਹੈ। ਹੁਕਮ ਦੀ ਉਡੀਕ ਵਿਚ ਬੈਠੇ ਹਾਂ। ਹਮਲੇ ਦੀ ਅਗਵਾਈ ਤੁਸੀਂ ਕਰੋ :

*"ਔਰੰਗਜ਼ੇਬ ਲਿਖੀ ਹਮ ਪਾਤੀ।*
*ਵਾਹਿਗੁਰੂ ਕੀ ਦੇਹੁ ਸੁ ਸਾਤੀ।"*

ਗੁੱਸੇ ਵਿਚ ਭੀਮ ਚੰਦ ਲਾਲ ਅੱਗ ਬਗੋਲਾ ਹੋ ਰਿਹਾ ਸੀ ਅਤੇ ਸਮਝਦਾ ਸੀ ਕਿ ਗੁਰੂ ਨੂੰ ਜਿਤਣਾ ਸਹਲਾ ਹੈ। ਉਹ ਭੁੱਲ ਗਿਆ ਕਿ ਰੇਤ ਦੇ ਕਿਣਕੇ ਸੂਰਜ ਦੀ ਰੋਸ਼ਨੀ ਨੂੰ ਨਾ ਜਾਣ ਕੇ ਜਦ ਚਮਕਦੇ ਹਨ ਤਾਂ ਮੂਰਖਪੁਣੇ ਵਿਚ ਇਹ ਜਾਣਦੇ ਹਨ ਕਿ ਸਾਡੇ ਤੇਜ ਨੂੰ ਕੌਣ ਜਰ ਸਕਦਾ ਹੈ :

*"ਮੂਰਖ ਭੀਮ ਚੰਦ ਹੈ ਐਸੇ।*
*ਰੇਤ ਚਮਕ ਹੈ ਕਿਰਨ ਬਲ ਤੈਸੇ।*

*ਰਵਿ (ਸੂਰਜ ਦਾ) ਬਲ ਜਾਨਤ ਨ ਮਤਿ ਹੀਨੀ।*
*ਇਤੈ ਗੁਰ ਯਾ ਬਿਧਿ ਕ੍ਰਿਤ ਕੀਨੀ।੧੩੪।"*

ਅਨੰਦਪੁਰ ਸੂਹ ਮਿਲ ਗਈ ਸੀ ਕਿ ਪਹਾੜੀ ਰਾਜੇ ਜੰਗ ਲਈ ਤਰਲੋ ਮੱਛੀ ਪਏ ਹੁੰਦੇ ਹਨ। ਸੋ ਕੁਝ ਮਤਵਾਨ ਪੁਰਸ਼ਾਂ ਨੇ ਮਾਤਾ ਜੀ ਨੂੰ ਕਿਹਾ ਕਿ ਇਸ ਸਮੇਂ ਜੰਗ ਸੋਭਦੀ ਨਹੀਂ :

**ਮਹਾਰਾਜ ਨੂੰ ਮਾਤਾ ਦੀ ਸਲਾਹ**

*"ਤੁਮ ਮਾਤਾ! ਸਮਝਾਈਏ, ਆਪਨੇ ਕੁਲ ਕੀ ਰੀਤ।*
*ਹਮ ਜਗ ਪੂਜਕ ਜਾਨੀਐ ਸਮਰ ਜੰਗ ਨਹਿ ਚੀਤ।"*

ਔਰੰਗਜ਼ੇਬ ਦੀ ਰਾਜੇ ਆਗਿਆ ਪਏ ਮੰਗਦੇ ਹਨ, ਸੋ ਇਹ ਹੀ ਠੀਕ ਹੈ ਕੁਝ ਚਿਰ ਲਾਂਭੇ ਹੋ ਆਇਆ ਜਾਏ। ਭੀਮ ਚੰਦ ਵਿਆਹ ਵਿਚ ਰੁੱਝ ਜਾਏਗਾ ਅਤੇ ਅਨੰਦਪੁਰ ਖ਼ਾਲੀ ਹੋਆ ਦੇਖ ਇਤਨੀ ਤਮਕ ਨਹੀਂ ਖਾਏਗਾ। ਨਾਲੇ ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ (ਪ੍ਰਿਥਵੀ ਪ੍ਰਕਾਸ਼) ਬਾਰ-ਬਾਰ ਬੇਨਤੀਆਂ ਪਿਆ ਕਰਦਾ ਹੈ। ਨਾਹਨ ਦੇ ਰਾਜਾ ਨੇ ਲਿਖਿਆ ਸੀ :

*'ਹਮ ਤੁਮ ਅੰਘਰਿ (ਚਰਨਾਂ ਦੇ ਤਲਵੇ) ਦਾਸ ਹੈ*
*ਪਰ ਪਾਵਨ ਮੁਰ ਬੇਸ।੧੪।'*

ਹੋਰ ਨਗਰ ਬੜਾ ਸੁਹਾਵਨਾ ਹੈ। ਮਾਤਾ ਜੀ ਦੇ ਮਨ ਇਹ ਗੱਲ ਚੰਗੀ ਲੱਗੀ। ਮਾਤਾ ਜੀ ਆਪੂੰ ਗੁਰੂ ਜੀ ਦੇ ਪਾਸ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਉਠ ਕੇ ਆਦਰ ਨਾਲ ਪੈਰੀਂ ਹੱਥ ਲਗਾਇਆ। ਮਾਤਾ ਜੀ ਕਹਿਣ ਲੱਗੇ ਕਿ ਮੈਂ ਜਾਣਦੀ ਹਾਂ ਕਿ *ਤੁਸੀਂ ਬੜੇ ਬਲਵਾਨ ਹੋ। ਦੁਸ਼ਮਣਾਂ ਨੂੰ ਭਾਂਜ ਦੇ ਸਕਦੇ ਹੋ। ਪਰ ਮੈਂ ਅੱਜ ਮਾਂ ਦੀ ਹੈਸੀਅਤ ਵਿਚ ਇਕ ਗੱਲ ਤੈਥੋਂ ਮਨਾਉਣੀ ਹੈ। ਨਾਂਹ ਨ ਕਰਨੀ। ਕਿਸੇ ਨੇ ਕਦੇ ਮਾਂ ਦਾ ਕਿਹਾ ਨਹੀਂ ਮੋੜਿਆ।* ਭਾਵੇਂ ਉਹ ਰਾਮ ਸੀ ਜਾਂ ਕ੍ਰਿਸ਼ਨ। ਮੈਂ ਕਹਿੰਦੀ ਹਾਂ ਕਿ ਹੁਣ ਇਥੋਂ ਚਲੇ ਜਾਓ। ਫਿਰ ਜਿਤਨੇ ਮਰਜ਼ੀ ਜੰਗ ਕਰਨਾ :

**ਮਾਤਾ ਜੀ ਦੀ ਆਗਿਆ ਮੰਨ ਅਨੰਦਪੁਰ ਤੋਂ ਪਾਉਂਟਾ ਸਾਹਿਬ ਆਉਣਾ**

*"ਤਬੈ ਮਾਤ ਆਈ।*
*ਰਹੀ ਪਾਦ ਸਾਈ।* (ਦਸਮੇਸ਼ ਨੇ ਪੈਰੀਂ ਹੱਥ ਲਾਇਆ)
*ਕੀਓ ਸਨਮਾਨੰ।*
*ਕਹੈ ਬੈਨ ਭਾਨੰ।*
*ਮਹਾਂ ਸੂਰਬੀਰਾ।*
*ਤੁਹੀ ਸਤ੍ਰ ਚੀਰਾ।*
*ਮੁਝੈ ਏਕ ਬਾਤੰ।*
*ਦਿਜੈ ਜਾਨ ਮਾਤੰ।*
*ਅਬ ਇਯਾਹਿ ਜੈਯੈ।*
*ਪੁਨੰ ਜੁੱਧ ਕੈਯੈ॥੧੫੩।"*

ਮਹਾਰਾਜ ਨੇ ਕਿਹਾ ਜਿਵੇਂ ਤੁਸੀਂ ਕਹਿੰਦੇ ਹੋ ਮਾਤਾ ਜੀ ਐਸਾ ਹੀ ਹੋਵੇਗਾ ਪਰ ਇਹ ਤੁਸੀਂ ਦੱਸੋ ਕਿ ਡਰ ਕੇ ਕਿਥੇ ਜਾਵਾਂਗੇ। ਜੰਗ ਮਚਾਏ ਬਗ਼ੈਰ ਇਨ੍ਹਾਂ ਰੁਕਣਾ ਨਹੀਂ। ਹੁਣ ਤਾਂ ਉਹ ਹੀ ਕਰਦਾ ਹਾਂ ਜੋ ਤੁਸੀਂ ਆਖਦੇ ਹੋ ਪਰ ਫਿਰ ਉਹ ਹੀ ਕਰਾਂਗਾ ਜੋ ਅਕਾਲ ਪੁਰਖ ਦਾ ਹੁਕਮ ਹੋਆ ਹੈ :

*"ਸੁਨੀ ਦੀਨ ਬਾਨੀ।*
*ਮਨੋ ਅਰਜ ਠਾਨੀ।*
*ਮੁਖੰ ਬੈਨ ਉਚਾਰੈ।*
*ਅਹੋ, ਮਾਤ! ਧਾਰੈ।੬੫।੧੫੫।*

ਦੋਹਰਾ : *ਅਨਿਕ ਸਮਰ ਯਾ ਜਗਤ ਮੈ*
*ਹਮ ਕਹੁ ਬਨ ਹੈ ਆਨ।*
*ਤਾ ਕੋ ਤ੍ਰਾਸ ਸੁ ਮਾਨ ਕੈ,*
*ਜੈ ਹੈ ਕਿਤ ਕਿਤ ਥਾਨ।੬੬।੧੫੬।"*

ਮਾਤਾ ਜੀ ਨੇ ਧੀਰਜ ਦੇਂਦੇ ਕਿਹਾ : ਬੇਟਾ : ਮੈਂ ਕਦ ਜੰਗ ਕਰਨ ਤੋਂ ਰੋਕਦੀ ਹਾਂ। ਮੈਂ ਤਾਂ ਇਤਨਾ ਚਾਹੁੰਦੀ ਹਾਂ ਕਿ ਜ਼ਰਾ ਹੋਰ ਵੱਡੀ ਉਮਰ ਦੇ ਹੋ ਜਾਓ। ਬਲ ਹੋਰ ਆ ਜਾਏ। ਫਿਰ ਭਾਵੇਂ ਹਰ ਵਕਤ ਹੀ ਜੰਗ ਮਚਾਏ ਰੱਖਣਾ।

*ਦੀਨ ਦਯਾਲ ਸੋ ਮਾਤ ਕਹੈ ਤਬ :*
*"ਜੋ ਤੁਮ ਹੋ ਬਡ ਬੈਸ ਪ੍ਰਕਾਰੈ।*
*ਜਬ ਹੋਇ ਬਡੇ ਬਲ ਪੌਰਖ ਮੈ,*
*ਤਬ ਹੀ ਕਰਨੀ ਦਿਨ ਰੈਨ ਲੜਾਈ।"੧੫੮।*

ਇਹ ਹੈ ਮਾਤਾ ਗੁਜਰੀ ਜੀ ਦਾ ਕਰਤੱਵ। ਇਹ ਹੈ ਮਾਂ ਦੀ ਦਿਬ ਦ੍ਰਿਸ਼ਟੀ। ਇਹ ਹੈ ਮਾਤਾ ਦਾ ਪੁੱਤਰ 'ਤੇ ਦ੍ਰਿੜ੍ਹ ਵਿਸ਼ਵਾਸ ਤੇ ਪੁੱਤਰ ਦਾ ਮਾਂ ਦਾ ਹੁਕਮ ਪਾਲਣਾ।

ਸਭ ਨੂੰ ਕੂਚ ਕਰਨ ਦਾ ਹੁਕਮ ਅਗਲੇ ਦਿਨ ਗੁਰੂ ਜੀ ਨੇ ਦਿੱਤਾ। ਬੰਦੂਕਾਂ ਦੇ ਫ਼ਾਇਰ ਕਰਦੇ, ਤੋਪਾਂ ਦੇ ਗੋਲੇ ਦਾਗਦੇ ਸਭ ਪਾਉਂਟਾ ਸਾਹਿਬ ਵੱਲ ਚੱਲ ਪਏ :

*"ਧੂਮ ਗੈਨ ਮੈਂ ਤਾਕੋ ਛਾਯੋ।*
*ਜਬਰ ਜੰਗ ਹਥ ਨਾਲ ਸੁਹਾਯੋ।*
*ਤਾਹਿ ਨ ਸੁਨੀਏ ਬਾਤ ਸੁ ਕਾਨੀ।*
*ਖਲਦਲ ਮਨ ਧਰ ਕਹਿ ਇਹੁ ਜਾਨੀ।੧੬੧।*
*ਤੁਪ ਖਾਨਾ ਕਹਿ ਧਰ ਨਭ ਪੂਰੀ।*
*ਦੇਸ ਚਾਲ ਖਲ ਚਿੱਤ ਕਰੂਰੀ।*
*ਸਹਰ ਪਾਵਟਾ ਕੀ ਮਨ ਆਸਾ।*
*ਕਰਤ ਕੂਚ ਸਾਹਿਬ ਸੁਖ ਰਾਸਾ।੧੬੨।"*

ਗੁਰੂ ਜੀ ਜਦ ਨਾਹਨ ਪੁੱਜੇ ਤਾਂ ਕਿਤਨੇ ਹੀ ਹੋਰ ਰਾਜੇ ਦਰਸ਼ਨਾਂ ਨੂੰ ਆਏ। ਖ਼ਾਸ ਕਰ ਫ਼ਤਹ ਸ਼ਾਹ, ਜੋ ਭੀਮ ਚੰਦ ਦਾ ਕੁੜਮ ਬਣਿਆ ਸੀ, ਉਹ ਵੀ ਦਰਸ਼ਨ ਹਿਤ ਆਇਆ। ਇਹ ਸਭ ਗੁਰੂ ਘਰ ਦੇ ਰਿਣੀ ਸਨ ਕਿਉਂਕਿ ਇਨ੍ਹਾਂ ਸਭਨਾਂ ਨੂੰ ਗੁਰੂ ਹਰਿਗੋਬਿੰਦ ਜੀ ਨੇ ਗਵਾਲੀਅਰ ਵਿਚੋਂ ਰਿਹਾਅ ਕਰਾਇਆ ਸੀ। ਲੋਕੀਂ ਦੁੱਧ, ਰਤਨ, ਜਵਾਹਰ, ਘੋੜੇ ਭੇਟ ਚੜ੍ਹਾ ਰਹੇ ਹਨ :

*"ਸੁਨ ਨਾਮ ਗੁਰੂ ਕੌ ਸਭੀ ਭੂਪ ਆਵੈ,*
*ਅਤਿ ਦੇਸ ਹੀ ਦੇਸ ਤੇ ਹੇਤ ਧਾਰੇ।*
*ਬਹੁ ਖੀਰ ਅਰ ਮਨੀ ਗਨ ਚੀਰ (ਕਪੜੇ) ਆਨੇ,*
*ਅਤਿ ਖਯੌਮ ਕੇ ਬਯੂਹ (ਤੀਰਾਂ ਦੇ ਭੱਥੇ) ਪੁਨਿ ਬਾਜਿ ਭਾਰੇ।*
*ਧਨੰ ਭੂਮਿਕਾ ਪਾਵਨੰ ਆਜ ਹੋਈ,*
*ਅਸ ਭਾਖਕੇ ਗੀਤ ਗੁਨ ਹੇਤ ਗਾਵੈ।*
*ਫਤੇ ਸਾਹ ਤੇ ਆਦਿ ਲੈ ਸੂਰ ਸਾਰੈ,*
*ਪਠ ਅਜ ਸੁਤ ਭੇਟ ਦੈ ਪ੍ਰੇਮ ਭਾਵੇ।੧੬੭।"*

❄ ❄ ❄

੫

# ਭੰਗਾਣੀ ਦਾ ਯੁੱਧ

## (ਅਧਿਆਇ ਛੇਵਾਂ)

**ਪਾਉਂਟਾ ਸਾਹਿਬ**

ਗੁਰੂ ਜੀ ਕੁਝ ਚਿਰ ਨਾਹਨ ਟਿਕੇ। ਰਾਜੇ ਨੇ ਕਿਹਾ ਕਿ ਨੇੜੇ ਹੀ ਇਕ ਐਸਾ ਅਸਥਾਨ ਹੈ ਜਿਥੇ ਜਮਨਾ ਪ੍ਰਵਾਹ ਸਦਾ ਚਲਦਾ ਰਹਿੰਦਾ ਹੈ। ਦਰਿਆ ਦੇ ਕਿਨਾਰੇ ਉੱਚੇ ਹਨ ਤੇ ਬੜਾ ਨਜ਼ਾਰਾ ਬਣਦਾ ਹੈ। ਪਹਾੜਾਂ ਦਾ ਸਿਲਸਿਲਾ ਮੁੱਕਣ ਤੇ ਨਹੀਂ ਆਉਂਦਾ। ਹਰਿਆਵਲੀ ਵੀ ਬੜੀ ਹੈ। ਬਗ਼ੈਰ ਚਿੱਕੜ ਤੇ ਪਹਾੜੀਆਂ ਹਨ। ਖੁਲ੍ਹੀ ਦੂਨ ਹੈ। ਜੰਗਲ ਵੀ ਲਾਗੇ ਹਨ। ਮਨ ਪਸੰਦ ਦਾ ਸ਼ਿਕਾਰ ਮਿਲਦਾ ਹੈ। ਇਹ ਸੁਣ ਕੇ ਗੁਰੂ ਜੀ ਜਮਨਾ ਕਿਨਾਰੇ ਪੁੱਜੇ ਤੇ ਉਥੇ ਛੇਤੀ ਹੀ ਕਿਲ੍ਹਾ ਬਣਾ ਲਿਆ ਅਤੇ ਬੜੀ ਭੀੜ ਹੋ ਗਈ। ਮਹਾਰਾਜ ਜੀ ਆਪੂੰ ਸਿੱਖਾਂ ਨਾਲ ਸ਼ਿਕਾਰ ਖੇਡਣ ਜਾਂਦੇ। ਦਿਨਾਂ ਵਿਚ ਹੀ ਉਨ੍ਹਾਂ ਕਿਤਨੇ ਹੀ ਜੰਗਲੀ ਜਾਨਵਰ ਮਾਰ ਦਿੱਤੇ। ਸ਼ੇਰ ਦਾ ਸ਼ਿਕਾਰ ਵੀ ਆਪ ਜੀ ਨੇ ਕੀਤਾ :

*"ਪੁਨਿ ਬੀਰਨ ਸੰਗ ਲੈ ਕ੍ਰਿਪਾਲਾ।*
*ਖੇਲ ਅਖੇਟ ਕਰੈ ਹਤ ਭਾਲਾ।*
*ਸ਼ੇਰ ਬਰਾਹ ਰੋਝ ਗਨ ਮਾਰੈਂ।*
*ਸੂਕਰ ਗੈਂਡੇ ਸਸੇ (ਸਹੇ) ਅਪਾਰੈਂ।"੪।*

ਹਾਥੀਆਂ ਨਾਲ ਜੂਝਣ ਹਿਤ ਸਿੰਘਾਂ ਨੂੰ ਥਾਪੀ ਦੇ ਕੇ ਬਰਛਿਆਂ ਨਾਲ ਟਾਕਰਾ ਕਰਨ ਲਈ ਭੇਜਦੇ।

ਹੁਣ ਸੰਗਤਾਂ ਦੀ ਮੁਹਾਰ ਪਾਉਂਟਾ ਸਾਹਿਬ ਵੱਲ ਹੋ ਗਈ ਸੀ। ਦੂਰ-ਦੂਰ ਤੋਂ ਸੰਗਤਾਂ ਦੀਆਂ ਵਹੀਰਾਂ ਆਉਂਦੀਆਂ। ਮਨ ਇੱਛਤ ਫਲ ਪਾਉਂਦੀਆਂ। ਜਨਮ ਮਰਨ ਦੇ ਗੇੜ ਸਿੱਖ ਦਰਸ਼ਨ ਪਾ ਕੇ ਕੱਟਦੇ। ਵਿਦਵਾਨ ਵੀ ਗੁਰੂ ਜੀ ਨੇ ਹੁਕਮਨਾਮੇ ਭੇਜ ਕੇ ਉਥੇ ਇਕੱਠੇ ਕਰ ਲਏ। ਬੜੀ ਭਾਵ ਪੂਰਤ ਗੱਲ ਗੁਰੂ ਜੀ ਨੇ ਉਨ੍ਹਾਂ ਪਹਾੜੀ ਰਾਜਿਆਂ ਨੂੰ ਕਹੀ ਜੋ ਭੀਮ ਚੰਦ ਨਾਲ ਰਲ ਬਹਾਨਾ ਬਣਾ ਹਮਲਾ ਕਰਨਾ ਲੋੜਦੇ ਸਨ। ਮਹਾਰਾਜ ਨੇ ਕਿਹਾ :

ਅਸੀਂ ਤਾਂ ਰੋਜ਼ ਕ੍ਰਿਸ਼ਨਾਵਤਾਰ ਦੀ ਕਥਾ ਲਿਖਦੇ ਤੇ ਸੁਣਾਂਦੇ ਹਾਂ। ਜੋਧੇ ਸ਼ੇਰਾਂ ਦਾ ਨਿਤ ਸ਼ਿਕਾਰ ਕਰਦੇ ਹਾਂ। ਵੱਡੀ ਤੋਂ ਵੱਡੀ ਜੰਗ ਤੋਂ ਸਿੱਖ ਘਬਰਾਂਦੇ ਨਹੀਂ। ਜੇ ਪਹਾੜੀਆਂ ਨੂੰ ਤਾਕਤ ਦਾ ਇਤਨਾ ਅਹੰਕਾਰ ਹੈ ਤਾਂ ਹਮਲੇ ਕਰਕੇ ਦੇਖ ਲੈਣ। ਛਲ ਨਾਲ ਪਾਉਂਟਾ ਸਾਹਿਬ

ਦਲਨਾ ਚਾਹੁੰਦੇ ਹਨ ਇਹ ਨਹੀਂ ਹੋ ਸਕਦਾ। ਜੋ ਇਹ ਕਹਿਲਾ ਭੇਜਿਆ ਨੇ ਕਿ ਮੁੜ ਅਨੰਦਪੁਰ ਆ ਵਸੇਬਾ ਕਰੋ ਕਿਉਂਕਿ ਨੁਕਸਾਨ ਬਹੁਤ ਹੋਆ ਹੈ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਅਨੰਦਪੁਰ ਦਰਸ਼ਨਾਂ ਨੂੰ ਆਂਵਦੇ ਸਨ, ਰਾਜਿਆਂ ਨੂੰ ਮਹਿਸੂਲ ਇਕੱਠਾ ਹੁੰਦਾ ਸੀ, ਇਹ ਸਭ ਚਾਲਾਂ ਹਨ ਜੋ ਅਸੀਂ ਜਾਣਦੇ ਹਾਂ। *ਕਿਸੇ ਦੇ ਸਹਾਰੇ ਅਨੰਦਪੁਰ ਨਹੀਂ ਜਾਣਾ। ਆਵਾਂਗੇ ਅਨੰਦਪੁਰ ਜੈਕਾਰੇ ਛੱਡ ਕੇ :*

ਸਵੈਯਾ : *"ਹਮ ਤੋ ਦਿਨ ਰੈਨ ਸੁ ਕਾਨ ਕਥਾ ਭਨ,*
*ਸਿਖ ਘਨੇ ਕਛੁ ਅੰਤ ਨ ਪਾਰੀ।*
*ਸ਼ੇਰਨ ਸੰਗ ਸ਼ਿਕਾਰ ਕਰੇਂ ਨਿਤ,*
*ਮਾਰਤ ਬੈਰਨ ਕੋ ਪ੍ਰਨ ਧਾਰੀ।*
*ਲੂਟ ਸੋ ਕੂਟ ਲਹੈਂ ਤੁਮ ਕੋ,*
*ਅਤਿ ਹੀ ਅਤਿ ਸੰਗਰ ਕੇ ਬਲ ਭਾਰੀ।*
*ਮੱਤ ਮਤੰਗਨ ਸੋ ਕੁਸ਼ਤੀ ਕਰ,*
*ਤੈਸ ਕਰੈ ਤੁਮ ਸੋ ਸੁਨਿ ਸਾਰੀ।੧੩।੩੦।*
*ਜਾਇ ਕਹੋ ਤਿਨ ਸੋ ਤੁਮ ਹੂੰ,*
*ਬਲ ਹੋਇ ਭੁਜਾ ਤਬ ਯਾ ਮਗ ਅਈਯੈ।*
*ਨ ਤਰ ਮੂੜ੍ਹ ਲੁਟੈ ਤੁਮ ਕੋ ਹਮ,*
*ਗੀਦੀ ਤੁਮੈ ਦੁਖ ਧਰਈਯੈ।*
*ਤੁਮਰੇ ਬਲ ਜਾਵਹਿਗੇ ਪੁਰ ਅਨੰਦ,*
*ਕੌਨ ਤੁਮੈ ਕਹੋ ਬਾਤ ਸੁਨਈਐ।*
*(ਕੈਸੀ ਅਜੀਬ ਗੱਲ ਕਹਿ ਰਹੇ ਹੋ)*
*ਆਵਹਿਗੇ ਜਯ ਬੰਬ ਬਜਾਇ ਕੈ।*
*ਯੋ ਸੁਨ ਜਾਤ ਭਯੋ ਨ੍ਰਿਪ ਪਈਯੈ।"।੧੪।੩੧।*

**ਭੀਮ ਚੰਦ ਦੀ ਚਾਲ ਨਾਕਾਮਯਾਬ ਹੋਈ**

ਭੀਮ ਚੰਦ ਨੇ ਇਹ ਚਾਲ ਚੱਲੀ ਸੀ ਕਿ ਆਪਣੇ ਲੜਕੇ ਦੀ ਸ਼ਾਦੀ ਦਾ ਬਹਾਨਾ ਬਣਾ ਕੇ ਬਰਾਤ ਨਾਲ ਫੌਜਾਂ ਨੂੰ ਪਾਉਂਟਾ ਸਾਹਿਬ ਤੋਂ ਲੰਘਾਉਣਾ ਚਾਹੁੰਦਾ ਸੀ ਤੇ ਮਨਸੂਬਾ ਬਣਾਇਆ ਕਿ ਲੰਘਦਿਆਂ ਪਾਉਂਟਾ ਉਜਾੜ ਜਾਵਾਂਗੇ। ਮਹਾਰਾਜ ਦਾ ਉੱਤਰ ਸੁਣ ਕੇ ਸੁਨੇਹਾ ਲਿਆਉਣ ਵਾਲੇ ਠਠੰਬਰ ਗਏ। ਉਨ੍ਹਾਂ ਭੀਮ ਚੰਦ ਨੂੰ ਦੱਸਿਆ ਕਿ

*"ਅਨੰਦਪੁਰ ਤੇ ਸੌ ਗੁਨ ਕਹੀਏ।*
*ਪਾਂਵਟਾ ਨਗਰ ਬਸੈ ਧਰ ਛਹੀਏ।"*

ਬੜਾ ਮਜ਼ਬੂਤ ਕਿਲ੍ਹਾ ਵੀ ਬਣਾ ਲਿਆ ਨੇ। ਜਿਧਰ ਨਜ਼ਰ ਮਾਰੀਏ ਲੋਕ ਸ਼ਰਧਾ ਨਾਲ ਜੀਵਨੀਆਂ ਭੇਟ ਕਰ ਰਹੇ ਹਨ ਅਤੇ ਹਰ ਪ੍ਰਕਾਰ ਦੇ ਸ਼ਸਤ੍ਰਾਂ ਦੇ ਚਲਾਉਣ ਦੀਆਂ ਮਸ਼ਕਾਂ

ਹੋ ਰਹੀਆਂ ਹਨ। ਧਨ ਮਾਲ ਦੀ ਕੋਈ ਘਾਟ ਨਹੀਂ ਦਿਸਦੀ। ਸ਼ਸਤ੍ਰਾਂ ਦੀ ਵੀ ਘਾਟ ਨਹੀਂ। ਧੰਨ ਸੰਪਦਾ ਦੀ ਭਰਮਾਰ ਹੈ :

*"ਦੁਰਗ ਸ਼ਿਰੋਮਣਿ ਕਿਲਾ ਬਨਾਯੋ।*
*ਅਪ੍ਰਮਾਨ ਜਸ ਜਗ ਤਿਹ ਛਾਯੋ।*
*ਜਹਾਂ ਤਹਾਂ ਦਿਖੀਅਤ ਅਨੁਰਾਗਾ।*
*ਸੰਗਤ ਦੇਸ ਦੇਸ ਕੀ ਛਾਜਾ। (ਸੁਭਾਯਮਾਨ ਹੈ)। ੩੬।*
*ਮੇਘ ਅਡੰਬਰ ਤੰਬੂ ਰਾਜੈ,*
*ਪੰਚ ਮੁਖੀ ਤਹਿ ਸ਼ਸਤ੍ਰ ਸੁ ਛਾਜੈ।*
*ਗਜ ਮਨਿ ਮੁਕਤਾ (ਮਣੀ ਤੇ ਮੋਤੀ) ਝਾਲਰ ਸੋਹੀ।*
*ਸ਼ਸਤ੍ਰ ਥਾਨ ਕਛੁ ਅੰਤ ਨ ਕੋਈ। ੩੭।*
*ਮਨ ਬਾਂਛਤ ਫਲ ਦੇਤ ਸੁਧਾਰੀ।*
*ਤਾ ਕੀ ਵਿਭੋ ਅਨੰਤ ਨਿਹਾਰੀ।"*

ਭੀਮ ਚੰਦ ਨੂੰ ਵੀ ਉਨ੍ਹਾਂ ਇਹ ਸਲਾਹ ਦਿਤੀ ਕਿ ਫ਼ੌਜਾਂ ਨਾਲ ਪਾਉਂਟਾ ਸਾਹਿਬ ਦੇ ਰਾਹ ਸ੍ਰੀਨਗਰ ਜਾਣ ਦਾ ਖ਼ਿਆਲ ਛੱਡ ਦੇਣ। ਗੁਰੂ ਜੀ ਨੇ ਦੂਲਹਾ ਤੇ ਕੁਝ ਬਰਾਤੀਆਂ ਨੂੰ ਉਧਰੋਂ ਜਾਣ ਦੀ ਇਜਾਜ਼ਤ ਦਿਤੀ ਹੈ। ਤੂੰ ਤੇ ਹੋਰ ਪਹਾੜੀ ਰਾਜੇ ਤੇ ਫ਼ੌਜਾਂ ਮੈਦਾਨੀ ਇਲਾਕੇ ਤੋਂ ਹੋ ਕੇ ਸ੍ਰੀਨਗਰ ਪੁੱਜ ਜਾਉ।

ਭੀਮ ਚੰਦ ਚਾਹੁੰਦਾ ਹੋਇਆ ਵੀ ਕੁਝ ਨਹੀਂ ਸੀ ਕਰ ਸਕਦਾ। ਆਪਣੇ ਲੜਕੇ ਨੂੰ ਤਾਂ ਪਾਉਂਟਾ ਸਾਹਿਬ ਵਲੋਂ ਭੇਜਿਆ ਤੇ

*"ਸੈਨਾ ਉਤ ਓਰ ਪਠਾਈ।*
*ਖਰਾਬ ਹੋਇ ਕੇਤਕ ਦਿਨ ਆਈ।" ੪੧।*

ਇਥੋਂ ਤੱਕ ਕਿ ਭੀਮ ਚੰਦ ਆਪੂੰ ਵੀ ਉਸ ਵੇਲੇ ਪੁੱਜਾ ਜਦ ਉਸਦੇ ਲੜਕੇ ਦਾ ਵਿਆਹ ਹੋ ਗਿਆ ਸੀ ਕਿਉਂਕਿ ਲਗਨ ਲੰਘੀ ਜਾ ਰਹਿਆ ਸੀ । ਆਪਣੇ ਇਕਲੌਤੇ ਪੁੱਤਰ ਦੇ ਵਿਆਹ ਵਿਚ ਸ਼ਾਮਲ ਨਾ ਹੋਣ ਦਾ ਇਤਨਾ ਗੁੱਸਾ ਆਇਆ ਕਿ ਕੁੜਮ ਤੱਕ ਨੂੰ ਕਹਿਣ ਲੱਗਾ ਕਿ ਤੂੰ ਮੇਰੇ ਦੁਸ਼ਮਣ ਦਾ ਸਿੱਖ ਹੈਂ। ਜੇ ਤੂੰ ਮੇਰਾ ਸਾਕ ਹੈਂ ਤਾਂ ਗੁਰੂ ਨੂੰ ਇਸ ਇਲਾਕੇ ਵਿਚੋਂ ਮਾਰ ਕੱਢ :

**ਭੀਮ ਚੰਦ ਦਾ ਗੁੱਸਾ**

*"ਲਖਾ ਬਿਯਾਹ ਨ ਆਗੇ ਭਯੋ।*
*ਕਰਤ ਸੋਚ ਮਨ ਮੈ ਅਗਨਯੋ।*
*ਸੁਤ ਬਿਯਾਹ ਨ ਨੈਨ ਲਖਾਰੀ।*
*ਏਕੋ ਸੁਤ ਭਯੋ ਕੁਲਹਿ ਮੰਝਾਰੀ।*
*ਗੁਰ ਦ੍ਰੋਹੀ ਕੈਸੇ ਸੁਖ ਪਾਵੈ।*
*ਦੁਰ ਬੁਧ ਜਯੋ ਮਰ ਹੀ ਪਛਤਾਵੈ।" ੫੧।*

ਕੁੜਮਾਂ ਨੂੰ ਕਿਹਾ :

*ਤੁਮ ਗੁਰ ਸਿਖ ਮੋਰ ਅਰਿ ਭਏ।*
*ਜਾ ਕਰ ਮੈ ਐਸੇ ਦੁਖ ਲਏ।੫੨।*
*ਮੋਰ ਸਾਕ ਤਬ ਹੀ ਤੁਮ ਸੰਗਾ।*
*ਗੁਰ ਨਿਕਾਲੋਂ ਯਾ ਤੇ ਰੰਗਾ।੫੩।*

ਇਧਰੋਂ ਜਦ ਭੀਮ ਚੰਦ ਦਾ ਲੜਕਾ ਲਾੜਾ ਬਣਿਆ ਆਪਣੇ ਵਜ਼ੀਰ ਨਾਲ ਪਾਉਂਟਾ ਸਾਹਿਬ ਤੋਂ ਲੰਘ ਰਿਹਾ ਸੀ ਤਾਂ ਮਹਾਰਾਜ ਦਾ ਮੇਲ ਹੋ ਗਿਆ। ਸਿਖ ਕੁਝ ਉੱਚੇ ਬੋਲ ਬੋਲੇ ਹੀ ਸਨ ਤਾਂ ਲੜਕੇ ਨੇ ਬੜੀ ਅਧੀਨਗੀ ਨਾਲ ਸਿਰ ਝੁਕਾਇਆ।

ਮਹਾਰਾਜ ਨੇ ਵੀ ਆਪਣਾ ਹੱਥ ਉਸ ਦੇ ਸਿਰ 'ਤੇ ਰੱਖ ਕੇ ਅਸੀਸ ਦਿੱਤੀ :

*'ਸੋ ਨ੍ਰਿਪ ਬਾਲਾ ਕਰੰ ਧਰਾ।'*

ਦੋ ਕੰਗਨ, ਜੋ ਮੋਤੀਆਂ ਨਾਲ ਜੜੇ ਸਨ, ਭੀਮ ਚੰਦ ਦੇ ਲੜਕੇ ਨੂੰ ਦਿਤੇ ਤੇ ਕਿਹਾ ਕਿ ਤੇਰੇ ਨਾਲ ਸਾਡਾ ਕੋਈ ਵੈਰ ਨਹੀਂ। ਤੂੰ ਤਾਂ ਸਗੋਂ ਸ੍ਰੀਨਗਰ ਦੇ ਰਾਜੇ ਦੀ ਧੀ ਦਾ ਕੰਤ ਹੈਂ। ਉਹ ਤਾਂ ਸਾਡਾ ਸਿਖ ਹੈ ਜੋ ਤੇਰਾ ਸਹੁਰਾ ਹੈ :

*"ਤੋਂ ਸੇ ਬੈਰ ਨ ਕਛੂ ਹਮ,*
*ਸ੍ਰੀ ਨਗਰਜਾ (ਧੀ ਦਾ) ਕੰਤ।*
*ਸੋ ਹਮਰੋ ਸਿਖ ਜਾਨੀਏ,*
*ਤੁਹਿ ਸਸੁਰ ਜੋ ਸੰਤ।"*

ਇਕ ਘੋੜਾ ਵੀ ਉਸ ਨੂੰ ਦਿੱਤਾ। ਨਿਉਂਦਰੇ ਲਈ ਦੋ ਘੋੜੇ, ਪੰਜ ਸੌ ਰੁਪਿਆ, ਪੰਡਿਤ ਕ੍ਰਿਪਾ ਰਾਮ ਦੀ ਹੱਥੀਂ ਭੇਜਿਆ। ਦੋ ਸਿਆਣੇ ਸਿੱਖ ਵੀ ਨਾਲ ਭੇਜੇ :

*'ਕ੍ਰਿਪਾ ਰਾਮ ਜਿਹ ਨਾਮ ਵਖਾਨੇ।*
*ਦੋ ਸਿਖ ਤਾਂ ਸੰਗ ਪਠੇ ਸੁਜਾਨੇ।*
*ਦੋ ਬਾਜੀ (ਘੋੜੇ) ਪੰਚ ਸਤ ਸੁ ਦਾਮਾ।*
*ਹੇਤ ਨਿਉਦਰੇ ਪਠ ਮੁਖ ਧਾਮਾ।'੪੮।*

ਭੀਮ ਚੰਦ ਇਹ ਸਭ ਦੇਖ ਹੋਰ ਸੜਿਆ ਤੇ ਫ਼ਤਹ ਸ਼ਾਹ ਨੂੰ ਕਿਹਾ ਕਿ ਇਸ ਬ੍ਰਾਹਮਣ ਕ੍ਰਿਪਾ ਰਾਮ ਤੇ ਆਏ ਸਿੰਘਾਂ ਨੂੰ ਇਨ੍ਹੀਂ ਪੈਰੀਂ ਹੀ ਵਾਪਸ ਮੋੜ। ਸਿੱਖਾਂ ਤੇ ਉਸਦਾ ਪਹਿਰਾ ਬਿਠਾਇਆ ਹੋਯਾ ਸੀ। ਸਿੱਖਾਂ ਨੂੰ ਖ਼ਬਰ ਹੋ ਗਈ ਤੇ ਉਹ ਪਹਿਰੇਦਾਰਾਂ ਨੂੰ ਮਾਰ ਪਛਾੜ ਪਾਉਂਟਾ ਸਾਹਿਬ ਆ ਗਏ। ਪਿੱਛੇ ਫੌਜ ਦੀ ਇਕ ਟੁਕੜੀ ਵੀ ਭੇਜੀ ਪਰ ਸਿੱਖ ਸੁਖੀ-ਸਾਂਦੀ ਪਾਉਂਟਾ ਸਾਹਿਬ ਪੁੱਜ ਗਏ। ਇਤਨੀ ਕੁ ਸੋਝੀ ਪਹਾੜੀਆਂ ਨੂੰ ਹੋ ਗਈ ਕਿ ਜੇ ਦੋ ਸਿੱਖਾਂ ਨੂੰ ਪਕੜਨਾ ਮੁਸ਼ਕਿਲ ਹੈ ਤਾਂ ਗੁਰੂ ਤੇ ਹਮਲਾ ਕਰਨਾ ਆਸਾਨ ਨਹੀਂ :

*"ਪੌਰਦਾਰ ਚੌਕੀ ਥੇ ਜੋਈ।*
*ਦੋ ਭਈਏ ਪੂਰਬ ਕੇ ਸੇਈ।*
*ਤਾ ਕਹੁ ਮਾਰ ਸ਼ੀਘ੍ਰ ਹੀ ਗਏ।*

*ਇਤੇ ਕਰੰ ਵਹਿ ਫਾਟਤ ਰਹੇ।*
(ਪਹਾੜੀਏ ਹੱਥ ਮਲਦੇ ਹੀ ਰਹਿ ਗਏ)
*ਪ੍ਰਾਤ ਸੈਨ ਚਤੁਰੰਗ ਚੜਾਈ।*
*ਸੂਰਬੀਰ ਰਾਜੈ ਅਧਿਕਾਈ।*
*ਸਭ ਮਿਲ ਕ੍ਰਿਪਾ ਸਿੰਧ ਪੈ ਆਏ।*
*ਦੁੰਦਭਿ ਭੇਰਿ ਮ੍ਰਿਦੰਗ ਬਜਾਏ।੨੩।੫੬।*

**ਭੰਗਾਣੀ ਦੇ ਯੁੱਧ ਦੀਆਂ ਤਿਆਰੀਆਂ ਤੇ ਪਠਾਨਾਂ ਦਾ ਛੱਡ ਜਾਣਾ**

ਮਹਾਰਾਜ ਜਾਣ ਗਏ ਕਿ ਜੰਗ ਹੁਣ ਅਵੱਸ਼ ਹੋਣੀ ਹੈ। ਸੋ ਉਨ੍ਹਾਂ ਨੇ ਤਿਆਰੀਆਂ ਅਰੰਭ ਦਿੱਤੀਆਂ। ਪੰਜ ਸੌ ਪਠਾਨਾਂ, ਜਿਨ੍ਹਾਂ ਨੂੰ ਪੀਰ ਬੁੱਧੂ ਸ਼ਾਹ ਗੁਰੂ ਮਹਾਰਾਜ ਪਾਸ ਨੌਕਰ ਰਖਵਾ ਗਿਆ ਸੀ, ਨੇ ਜਾਣਿਆ ਕਿ ਪਹਾੜੀ ਰਾਜਿਆਂ ਦੀ ਫੌਜ ਨਾਲ ਇਹ ਕੀ ਲੜ ਸਕਦੇ ਹਨ। ਸੋ ਮੌਕਾ ਚੰਗਾ ਹੈ ਕਿ ਗੁਰੂ ਜੀ ਨੂੰ ਛੱਡ ਪਹਾੜੀਆਂ ਨਾਲ ਜਾ ਰਲਿਆ ਜਾਏ ਤੇ ਜਿੱਤ ਪਿਛੋਂ ਪਾਉਂਟਾ ਸਾਹਿਬ ਦਾ ਸਾਰਾ ਧਨ ਮਾਲ ਲੁੱਟ ਲਿਆ ਜਾਏ। ਐਸਾ ਮੌਕਾ ਫਿਰ ਹੱਥ ਨਹੀਂ ਆਉਣਾ।

ਕਾਇਰ ਐਸੇ ਹੀ ਹੁੰਦੇ ਹਨ ਜੋ ਨਗਾਰੇ ਤੇ ਚੋਟ ਵੱਜਦੇ ਹੀ ਭੱਜ ਉੱਠਦੇ ਹਨ :

*"ਕਰੇ ਗਰਜ ਭਾਰੀ ਸੁਨੇ ਕਾਤਰਾਹੀ (ਕਾਇਰ)।*
*ਫਟੇ ਤਾਹਿ ਛਾਤੀ ਮਹਾਂ ਦੂਖ ਪਾਹੀ।੬੨।"*

ਉਨ੍ਹਾਂ ਨੇ ਇਕ ਝੂਠੀ ਪੱਤ੍ਰਕਾ ਬਣਾਈ ਕਿ ਸਾਡੇ ਨਜ਼ਦੀਕੀ ਰਿਸ਼ਤੇਦਾਰ ਦੇ ਲੜਕੇ ਦੀ ਸ਼ਾਦੀ ਹੈ, ਸਾਡਾ ਜਾਣਾ ਬਣਦਾ ਹੈ। ਲੜਕੇ ਦੇ ਪਿਤਾ ਦੇ ਸਾਡੇ ਤੇ ਬੜੇ ਪਰਉਪਕਾਰ ਹਨ। ਮਹਾਰਾਜ ਨੇ ਕਿਹਾ ਕਿ ਕੀ ਇਹ ਵੇਲਾ ਛੱਡ ਕੇ ਜਾਣ ਦਾ ਹੈ? ਨਿਕਾਹ ਇਥੇ ਹੀ ਪੜ੍ਹ ਲਵੋ। ਪਠਾਣ ਕਹਿਣ ਕਿ ਇਸ ਤਰ੍ਹਾਂ ਸਾਡੀ ਬੇਇੱਜ਼ਤੀ ਹੁੰਦੀ ਹੈ। ਮਹਾਰਾਜ ਨੇ ਫਿਰ ਕਿਹਾ ਕਿ ਕਾਇਰ ਨਾ ਬਣੋ। ਤੁਹਾਨੂੰ ਇਸ ਲਈ ਪਾਸ ਨਹੀਂ ਸੀ ਰੱਖਿਆ ਕਿ ਸਮੇਂ ਸਿਰ ਸਾਥ ਛੱਡ ਜਾਓ। ਲੂਣ-ਹਰਾਮੀ ਨਾ ਬਣੋ। *ਹਰਾਮਖੋਰ ਦਾ ਤਾਂ ਮਾਸ ਗਿੱਧਾਂ ਵੀ ਨਹੀਂ ਖਾਂਦੀਆਂ। ਜੋ ਸਮਾਂ ਆਉਣ ਤੇ ਮਾਲਕ ਦਾ ਸਾਥ ਛੱਡ ਦੇਂਦਾ ਹੈ, ਉਹ ਤਾਂ ਜੀਂਦਾ ਹੀ ਮੋਇਆ ਜਾਣੋ।* ਸੋ ਨਮਕ-ਹਲਾਲ ਬਣ ਕੇ 'ਜੱਸ ਖੱਟੋ।' ਇਹ ਵੀ ਕਿਹਾ ਜੇ ਰੋਜ਼ੀਨਾ ਘੱਟ ਸਮਝਦੇ ਹੋ ਤਾਂ ਪੰਜ ਦਮੜੇ ਰੋਜ਼ ਕਰ ਦੇਂਦੇ ਹਾਂ। ਮਹਾਰਾਜ ਨੇ *'ਇਕ ਮੁਹਰ ਨਿਤ ਲੀਜੈ'* ਤੱਕ ਦੀ ਪੇਸ਼ਕਸ਼ ਕੀਤੀ :

*"ਨਮਕ ਹਲਾਲ ਕਰੋ ਜਸ ਲੈ ਕਰਿ,*
*ਸਵਾਮੀ ਤਜੈ ਰਨ ਕਾਲ ਮੈ ਜੇਈ।*
*ਜੀਵਤ ਨਿੰਦ ਸਮਾ ਮਰਨ ਤਿਨ,*
*ਮਿਤ੍ਰ ਭਏ ਤਿਹ ਸਵਾਨਨ ਲੇਹੀ।*
*ਮਾਸ ਭੁਗੈ ਨਹਿ ਤਾ ਕਰ ਗੀਧ ਸੁ,*
*ਹਰਾਮ ਕੌ ਖੋਰ ਲਖੈ ਤਿਹ ਲੇਹੀ।*

*ਜੇ ਤੁਮਰੋ ਮਨ ਰੋਜ ਬਧਾਵਨ,*
*ਤੌ ਤੁਮ ਪਾਂਚ ਦਮਂ ਨਿਤ ਲੇਹੀ। ੩੪। ੭੦।"*

ਪਰ ਉਹ ਤਾਂ ਪਹਿਲੇ ਹੀ ਖ਼ਰੀਦੇ ਜਾ ਚੁੱਕੇ ਸਨ ਤੇ ਉਨ੍ਹਾਂ ਦੀ ਨਜ਼ਰ ਮਹਾਰਾਜ ਦੇ ਅਪਾਰ ਧਨ 'ਤੇ ਸੀ :

*ਭੀਖਨ ਖਾਨ ਕਹੀ : ਖਨਜਾਦੋ!*
*ਏਕ ਅਸ਼ਰਫੀ ਕਵਨ ਸੰਬਾਦੋ।*
*ਰਾਜਨ ਸੋ ਮਿਲ ਕੈ ਗੁਰ ਮਾਰੈਂ।*
*ਧਨ ਸਬ ਲੂਟਹਿ ਕੋਸ਼ (ਖ਼ਜ਼ਾਨੇ) ਅਪਾਰੈਂ। ੩੫। ੭੮।*

ਇਤਨਾ ਕਹਿ ਕੇ ਪਠਾਣਾਂ ਨੂੰ ਨਾਲ ਲੈ ਕੇ ਭੀਮ ਚੰਦ ਪਾਸ ਆਏ ਤੇ ਕਿਹਾ ਕਿ ਅਸੀਂ ਹੋਰ ਕੁਝ ਨਹੀਂ ਚਾਹੁੰਦੇ ਸਿਰਫ਼ 'ਲੁੱਟ ਮੁਆਫ਼ ਕਰ ਦਿਓ।'

*ਲੂਟ ਮੁਆਫ਼ ਕਰਵਾਇ ਨਿਜ, ਭੀਖਨ ਖਾਨ ਪਠਾਨ।*
*ਭਏ ਤੁਰਕ ਏਕਤ੍ਰ ਲਖ, ਕਹੇਂ ਭੂ ਯੋ ਜਾਨ। ੯੦।'*

ਬਾਕੀ ਚਾਰ ਸੌ ਪਠਾਨ ਤਾਂ ਪਾਉਂਟਾ ਸਾਹਿਬ ਤੋਂ ਨੱਸ ਭੀਮ ਚੰਦ ਨਾਲ ਜਾ ਰਲੇ ਪਰ ਸਿਰਫ਼ ਇਕ ਕਾਲੇ ਖ਼ਾਨ ਹੀ ਸੀ ਜੋ ਪਠਾਣਾਂ ਨਾਲ ਨਾ ਗਿਆ ਅਤੇ ਧਰਮ ਨਿਭਾਉਣ ਹਿਤ ਪਾਉਂਟਾ ਸਾਹਿਬ ਰਹਿ ਗਿਆ। ਜਦ ਪੀਰ ਬੁੱਧੂ ਸ਼ਾਹ ਨੇ ਸੁਣਿਆ ਕਿ ਉਸ ਦੇ ਨੌਕਰ ਰਖਵਾਏ ਪਠਾਣ ਗੁਰੂ ਜੀ ਨੂੰ ਜੰਗ ਸਮੇਂ ਦਗਾ ਦੇ ਗਏ ਹਨ ਤਾਂ ਉਹ ਆਪਣੇ ਮੁਰੀਦਾਂ, ਭਰਾਵਾਂ ਤੇ ਪੁੱਤਰਾਂ ਨਾਲ ਸਿੱਧਾ ਜੰਗ ਦੇ ਮੈਦਾਨ ਪੁੱਜਾ।

ਇਤਨੇ ਨੂੰ ਇਹ ਖ਼ਬਰ ਵੀ ਗੁਰੂ ਜੀ ਪਾਸ ਇਕ ਸਿੱਖ ਨੇ ਪਹੁੰਚਾਈ ਕਿ ਪੰਜ ਸੌ ਉਦਾਸੀ, ਜੋ ਨਾਲ ਮਰਨ ਦੀ ਗੱਲ ਕਹਿੰਦੇ ਸਨ, ਰਾਤੋ ਰਾਤ ਭੱਜ ਗਏ ਹਨ ਤਾਂ ਮਹਾਰਾਜ ਨੇ ਸੁਭਾਵਕ ਕਿਹਾ ਕਿ ਕੋਈ ਰਹਿ ਵੀ ਗਿਆ ਹੈ ਕਿ ਨਹੀਂ ਤਾਂ ਸਿੱਖ ਨੇ ਕਿਹਾ :

*'ਰਹਯੋ ਸੁ ਕ੍ਰਿਪਾਲ ਮਹੰਤ ਇਕ ਹੀ'*

ਮਹਾਰਾਜ ਨੇ ਮੁਸਕਰਾ ਕੇ ਕਿਹਾ ਕਿ *'ਸੋ ਸਿਰ ਕਾਇਮ ਹੈ' ਮਹੰਤ ਜੀ ਹਨ ਤੇ ਚੇਲਿਆਂ ਦੀ ਘਾਟ ਕਦੇ ਵੀ ਨਹੀਂ ਆਵੇਗੀ।* ਜਾਓ ਕ੍ਰਿਪਾਲ ਜੀ ਨੂੰ ਬੁਲਾ ਕੇ ਲਿਆਵੋ। ਕ੍ਰਿਪਾਲ ਜੀ ਦਾ ਲੰਬਾ ਦਾਹੜਾ ਤੇ ਜਟਾਵਾਂ ਵੀ ਲੰਮੀਆਂ ਸਨ।

*"ਜਟਾਂ ਲਾਂਬੀਆਂ, ਲੰਬ ਦਾੜ੍ਹਾ ਸੁਹਾਏ।"*

ਉਹ ਇੰਜ ਲਗਦੇ ਸਨ ਜਿਵੇਂ ਧਿਆਨ ਵਿਚ ਜੁੜੇ ਹੋਏ ਸ਼ੰਕਰ ਦਾ ਰੂਪ ਹੋਣ। ਸੁਣਦੇ ਸਾਰ ਕ੍ਰਿਪਾਲ ਜੀ ਨੇ ਖੜਾਵਾਂ ਤੱਕ ਨਾ ਪਹਿਨੀਆਂ ਤੇ ਦੁਲਾਂਘਾਂ ਪੁੱਟਦੇ ਗੁਰੂ ਜੀ ਪਾਸ ਆਏ।

ਮਹਾਰਾਜ ਨੇ ਕਿਹਾ : ਸੁਣਾਓ ਮਹੰਤ ਜੀ! ਚੇਲੇ ਕਿੱਥੇ ਚਲੇ ਗਏ।' ਕ੍ਰਿਪਾਲ ਜੀ ਨੇ ਕਿਹਾ :

'ਜੋ ਕੁਝ ਹੈ ਗੁਰ-ਚੇਲਾ ਆਪ ਜੀ ਦੀ ਸ਼ਰਨ ਹਾਜ਼ਰ ਹੈ।'

*"ਗੁਰ ਚੇਲਕਾ ਪਾਦ ਤੇਰੈ ਸਰਨੰ। ੯੭।'*

ਤੁਹਾਡੇ ਚਰਨਾਂ ਤੋਂ ਤਿੰਨ ਲੋਕ ਵਾਰ ਦੇਈਏ।

ਗੁਰੂ ਜੀ ਉਸ ਦੀ ਨਿਮਰਤਾ ਦੇਖ ਬੜੇ ਪ੍ਰਸੰਨ ਹੋਏ ਤੇ ਅਸੀਸਾਂ ਦਿੱਤੀਆਂ।

ਭੀਖਨ ਖ਼ਾਨ, ਹਯਾਤ ਖ਼ਾਨ ਤੇ ਨਜਾਬਤ ਖ਼ਾਨ ਨੇ ਭੀਮ ਚੰਦ ਨੂੰ ਜਾ ਕੇ ਦੱਸਿਆ ਕਿ ਉਥੇ ਤਾਂ ਕੋਈ ਯੋਧਾ ਤੱਕ ਵੀ ਨਹੀਂ ਹੈ। ਸਿਰਫ਼ ਕੁਝ ਗਵਾਰ ਜਿਹੇ ਲੋਕ ਹਨ ਜਾਂ ਭਾਟੀਏ ਹਨ, ਜਾਂ ਲੁਬਾਣੇ, ਜਾਂ ਚਮਾਰ, ਜਾਂ ਬਾਣੀਏ, ਜਾਂ ਛੀਪੇ ਜਾਂ ਤਰਖਾਨ। ਛੋਟੀਆਂ ਜਾਤਾਂ ਦੇ ਹੀ ਲੋਕ ਹਨ। ਬਰੱਛਾ ਤੱਕ ਪਕੜਨ ਦਾ ਵੱਲ ਉਨ੍ਹਾਂ ਨੂੰ ਨਹੀਂ ਆਉਂਦਾ। ਸਿਰਫ਼ ਗੁਰੂ ਜੀ ਹੀ ਆਪੂੰ ਇਕ ਮਹਾਨ ਯੋਧੇ ਹਨ ਜਾਂ ਇਕ ਮਾਮਾ (ਕ੍ਰਿਪਾਲ ਚੰਦ) ਸੂਰਮਾ ਹੈ। ਕੁਝ ਗੁਰੂ ਤੇਗ਼ ਬਹਾਦਰ ਜੀ ਦੀ ਭੈਣ ਦੇ ਪੁੱਤਰ ਹਨ। (ਇਥੇ ਭੁਲੇਖੇ ਨਾਲ ਕੁਇਰ ਸਿੰਘ, ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਭੈਣ ਦੇ ਲੜਕੇ ਲਿਖ ਗਿਆ ਹੈ)। ਜੇ ਸੂਰਮਿਆਂ ਦੀ ਗਿਣਤੀ ਪੁਛਦੇ ਹੋ ਤਾਂ ਕੇਵਲ ਦਸ ਵੀਹ ਹੋਣਗੇ। ਸੋ ਮੌਕਾ ਹੱਥੋਂ ਨਾ ਗਵਾਵੋ ਤੇ ਛੇਤੀ ਹਮਲਾ ਕਰੋ :

*"ਭੀਖਨ ਖਾਨ ਭਨ ਸਾਹਿਬ ਕਾ ਨਾਉਂ।*
*ਰੈਯਤ ਲੋਕ ਮਿਲੇ ਇਕ ਠਾਉਂ।*
*ਜਾਟ ਗਵਾਰ ਸੁ ਤੇਲੀ ਨਾਈ।*
*ਭਾਟੀ ਲਬਾਨੇ ਚਮਰਾਈ। ੮੫।*
*ਬਨੀਏ ਰੋਰੇ ਭਾਟ ਮਹਾਨਾ।*
*ਸੂਦ੍ਰ ਛੀਪੇ ਜਾਟ ਤ੍ਰਿਖਾਨਾ।*
*ਬਾਰਾ ਜਾਤ ਸਿਨਾਤ ਮਿਲਾਵੈਂ।*
*ਇਨ ਕੋ ਤੀਰ ਕਮਾਨ ਸਿਖਾਵੈਂ। ੮੬।*
*ਔਰ ਕਲਾਲ ਸੁਨਾਰੇ ਜੇਹੀ।*
*ਪਕੜ ਨ ਜਾਨੇ ਬਰਛਾ ਤੇਹੀ।*
*ਤੀਰ ਤੁਫ਼ੰਗ ਕੋ ਨਾਹਿ ਚਲਾਵੈ।*
*ਜਾਤ ਅਰਾਈਂ ਖੋਸੀ ਚਾਵੈ। (ਖੋਸਲੇ ਚਾਵਲੇ)।*
*ਆਪ ਬਲੀ ਇਕ ਜੈਸਾ ਕਹੀਐ।*
*ਮਾਮੂ* (ਮਾਮਾ ਕ੍ਰਿਪਾਲ ਚੰਦ) *ਬੀ ਏਕ ਤਿਹ ਲਹੀਐ।*
*ਕੌਯਕ ਬਹਨ ਪੂਤ*
(ਗੁਰੂ ਤੇਗ਼ ਬਹਾਦਰ ਜੀ ਦੀ ਭੈਣ ਤੇ ਪੁੱਤਰ) ਤਿਨ ਕੇਰੇ।
*ਔਰ ਸੈਨ ਸਭ ਖਾਵਨ ਚੇਰੇ।*
*ਪੁਨਿ ਦਸ ਬੀਸ ਸੁਭਟ ਹੈ ਜਾਨੋ।*
*ਔਰ ਨ ਗਨਤੀ ਤਾ ਕੀ ਮਾਨੋ। ੮੮।"*

ਜੋ ਭੀਖਨ ਖ਼ਾਨ ਕਹਿ ਰਹਿਆ ਸੀ, ਇਹ ਹੀ ਅਸਲ ਗੁਰ ਦੀ ਵਡਿਆਈ ਹੈ। ਜਿਨ੍ਹਾਂ ਕਦੇ ਤੀਰ ਕਮਾਨ ਚਲਾਇਆ ਨਹੀਂ ਸੀ, ਸ਼ਸਤ੍ਰ ਹੱਥ ਫੜਿਆ ਨਹੀਂ ਸੀ, ਬੰਦੂਕ ਤੋਪ

ਦੀ ਆਵਾਜ਼ ਸੁਣ ਕੇ ਹੀ ਘਬਰਾ ਜਾਂਦੇ ਸਨ ਉਨ੍ਹਾਂ ਹੱਥ ਨਾ ਸਿਰਫ਼ ਸ਼ਸਤ੍ਰ ਦਿੱਤੇ ਸਗੋਂ ਸਮੇਂ ਦੇ ਯੋਧਿਆਂ ਦਾ ਨਾਸ ਕਰਵਾਇਆ।

**ਗੁਰੂ ਜੀ ਪਾਸ ਸਿਰ-ਲੱਥ ਯੋਧੇ**

ਮਹਾਰਾਜ ਦੇ ਕੁਝ ਸੂਰਮਿਆਂ ਦਾ ਜ਼ਿਕਰ ਕਰ ਕੇ ਕੁਇਰ ਸਿੰਘ ਕਹਿੰਦਾ ਹੈ ਕਿ ਸਭ ਤੋਂ ਵੱਡਾ ਸੂਰਮਾ ਬੀਬੀ ਵੀਰੋ ਦਾ ਪੁੱਤਰ ਸੰਗਰਾਮ ਹੈ ਜਿਸ ਦੀ ਸੂਰਮਤਾਈ ਦੇਖ ਕੇ ਸਾਰੇ ਹੀ *'ਸੰਗ੍ਰਾਮ ਸ਼ਾਹ ਅਖੰਡ'* ਕਹਿੰਦੇ ਹਨ ਜੋ ਲੜਦਿਆਂ ਕਦੇ ਪੈਰ ਪਿੱਛੇ ਨਹੀਂ ਹਟਾਉਂਦਾ। ਬਹੁਤੇ ਉਸ ਦੀ ਤੁਲਣਾ *'ਜੰਗ ਵਿਚ ਗੱਜਦੇ ਸ਼ੇਰ ਨਾਲ ਦੇਂਦੇ ਹਨ,'*

***"ਜਿਹ ਨਾਮ ਸੰਗੋ ਰਾਮ ਹੈ, ਕਈ ਸਿੰਘ ਸੰਘਰ ਭਾਖ।***
***ਅਸ ਸੂਰ ਜਾ ਕੇ ਨਾਮ ਹੈਂ, ਸੁਖ ਹੋਵਤ ਬਹੁ ਲਾਖ। ੧੧੩।"***

ਹੋਰ ਗੁਰੂ ਜੀ ਦੇ ਮਾਮਾ ਕ੍ਰਿਪਾਲ ਚੰਦ ਹਨ! ਜੋ ਪਹਾੜ ਵਾਂਗ ਅਹਿਲ ਹਨ :

*'ਜਿਹ ਪਾਦ ਪੱਬ ਬਖਾਨ।*

ਹੋਰ, ਭੂਆ ਦੇ ਦੂਜੇ ਪੁੱਤਰ ਜੀਤ ਮੱਲ ਹਨ ਜਿਨ੍ਹਾਂ ਵਰਗਾ ਕੋਈ 'ਹਠੀ' ਨਹੀਂ। ਤੀਜੇ ਗੁਲਾਬ ਚੰਦ ਉਹ ਵੀ ਭੂਆ ਦੇ ਪੁੱਤਰ ਹਨ। ਜੋ 'ਗਾਜ਼ੀ' ਹਨ। ਦ੍ਰਿੜ੍ਹ ਇਰਾਦੇ ਵਾਲੇ ਹਨ। ਉਨ੍ਹਾਂ ਦਾ ਸਰੀਰ ਤਾਂਬੇ ਵਾਂਗ ਚਮਕਦਾ ਹੈ। ਇਸੇ ਤਰ੍ਹਾਂ ਹੋਰ ਹਰੀ ਚੰਦ, ਗੰਗਾ ਰਾਮ ਹਨ ਤੇ ਇਕ ਇਕਬਾਲ ਚੰਦ ਵੀ ਹੈ ਜਿਸ ਦਾ ਸਰੀਰ ਵੀ ਲਾਲ ਅੱਗ ਵਾਂਗੂੰ ਭਖ ਰਹਿਆ ਹੈ। ਇਕ ਹੋਰ ਮਾਹਰੀ ਚੰਦ (ਇਹ ਵੀ ਭੂਆ ਦਾ ਪੁੱਤਰ ਹੈ) ਜੋ *'ਕਹਿਰ ਦੀ ਮੂਰਤ'* ਹੈ। ਜਿੱਥੇ ਜਾ ਜੂਝਦਾ ਹੈ ਉਥੇ ਕਹਿਰ ਹੀ ਵਾਪਰ ਜਾਂਦਾ ਹੈ। ਇਕ ਦਯਾ ਰਾਮ ਨਾਂ ਦਾ ਬ੍ਰਾਹਮਣ ਵੀ ਹੈ, ਜੋ ਸਚਮੁੱਚ ਮਹਾਂਭਾਰਤ ਦੇ ਦ੍ਰੋਨਾਚਾਰਯਾ ਵਾਂਗ ਹੈ। ਮਹੰਤ ਕ੍ਰਿਪਾਲ ਦਾਸ ਪਾਸ ਸਿਵਾਇ ਕੁਤਕ (ਡੰਡੇ) ਦੇ ਹੋਰ ਕੁਝ ਨਹੀਂ, ਪਰ ਉਸ ਦਾ ਤੇਜ ਝੱਲਿਆ ਨਹੀਂ ਜਾ ਰਹਿਆ।

**ਬਾਈਧਾਰ ਦੇ ਰਾਜੇ**

ਦੂਜੇ ਪਾਸੇ ਬਾਈਧਾਰ ਦੇ ਪਹਾੜੀ ਰਾਜੇ, ਤੇ ਉਨ੍ਹਾਂ ਦੀ ਸਿਖਾਈ ਹੋਈ ਫੌਜ ਹੈ। ਇਕ ਤਾਂ ਫਤੇਸ਼ਾਹ ਸ੍ਰੀਨਗਰ ਵਾਲਾ ਹੈ। ਇਹ ਕੁੜਮਤਾਈ ਕਰਕੇ ਹੀ ਜੰਗ ਵਿਚ ਆਇਆ ਹੈ। ਇਕ ਹੋਰ ਰਾਜਾ ਹਰੀ ਚੰਦ ਸੀ ਜੋ ਕਾਲ ਦਾ ਰੂਪ ਹੀ ਸੀ। ਜੰਮੂ ਦਾ ਰਾਜਾ ਮੀਆਂ ਰਾਮ ਸਿੰਘ ਸੀ। ਮਧੁਕਰ ਦਾ ਸਾਹਿਬ ਚੰਦ ਵੀ ਆ ਸ਼ਾਮਲ ਹੋਆ ਸੀ। ਜਸਵਾਰ ਤੇ ਢਢਵਾਲ, ਕਟੋਚ ਤੇ ਕਾਂਗੜੇ ਦੇ ਰਾਜੇ ਵੀ ਆ ਗਏ ਸਨ। ਗੱਲ ਕੀ :

***"ਬਾਈ ਧਾਰ ਨ੍ਰਿਪਤਿ ਤਹਿ ਆਏ।'***

ਗੱਦਾਰ ਪਠਾਣ ਤਾਂ ਹੈ ਹੀ ਸਨ।

**ਯੁੱਧ ਦਾ ਬ੍ਰਿਤਾਂਤ**

ਗੁਰੂ ਜੀ ਨੇ ਪਾਉਂਟਾ ਸਾਹਿਬ ਤੋਂ ਦੂਰ ਭੰਗਾਣੀ ਦਾ ਅਸਥਾਨ ਜਾ ਮੱਲਿਆ। ਯੁੱਧ ਦੀ ਨੀਤੀ ਲਈ ਇਹ ਜ਼ਰੂਰੀ ਸੀ। ਮਹਾਰਾਜ ਜਾਣਦੇ ਸਨ ਕਿ ਜਮਨਾ ਤਾਂ ਕਿਸੇ ਕੋਲੋਂ ਪਾਰ ਨਹੀਂ ਹੋਣੀ ਸੋ ਪਹਾੜੀਏ ਚੂਹੜਪੁਰ ਦੇ ਪੱਤਣ ਤੋਂ ਹੀ ਫੌਜਾਂ ਨੂੰ ਪਾਰ ਉਤਾਰ ਧਾਵਾ

ਬੋਲਣਗੇ। ਹਮਲਾਵਰਾਂ ਨੂੰ ਆਉਂਦਿਆਂ ਹੀ ਰੋਕਣਾ ਠੀਕ ਹੈ। ਭੰਗਾਣੀ ਦਾ ਖੁਲ੍ਹਾ ਮੈਦਾਨ ਹੈ। ਫਿਰ ਸਾਹਮਣੇ ਚੜ੍ਹਾਈ ਹੈ। ਜੇ ਚੜ੍ਹਾਈ ਨਾ ਚੜ੍ਹਨ ਦਿੱਤੀ ਜਾਏ ਤਾਂ ਪਾਉਂਟਾ ਸਾਹਿਬ ਕਦਾਚਿਤ ਨਹੀਂ ਆ ਸਕਣਗੇ। ਘਾਟਾਂ (ਢਲਾਣਾਂ) ਬਣਾ ਕੇ ਗੁਰੂ ਜੀ ਨੇ ਮੋਰਚੇ ਮੱਲ ਲਏ। *ਮਿਸਲ ਦਰ ਮਿਸਲ ਲੜਨ ਦੀ ਵਿਉਂਤ ਬਣਾਈ।*

**ਪਹਿਲੇ ਹੱਲੇ ਹੀ ਹਯਾਤ ਖ਼ਾਨ ਦੀ ਮੌਤ**

ਜਦ ਦੂਰੋਂ ਹਯਾਤ ਖ਼ਾਨ ਨੂੰ ਮਹੰਤ ਕ੍ਰਿਪਾਲ ਜੀ ਨੇ ਡਿੱਠਾ ਤਾਂ ਐਸੇ ਰੋਹ ਵਿਚ ਆਏ ਕਿ ਘੋੜੇ ਤੇ ਸਵਾਰ ਹੋ ਕੇ ਹੱਥ ਕੁੱਤਕ ਲੈ ਜਾ ਪਏ। ਸਿੱਧਾ ਜਾ ਕੇ ਕੁੱਤਕ ਇਤਨੇ ਜ਼ੋਰ ਨਾਲ ਉਸ ਦੇ ਸਿਰ ਤੇ ਮਾਰਿਆ ਕਿ ਉਸ ਦੀ ਮਿੱਝ ਹੀ ਨਿਕਲ ਗਈ। ਇਵੇਂ ਜਿਵੇਂ ਕਦੇ ਸ੍ਰੀ ਕ੍ਰਿਸ਼ਨ ਜੀ ਨੇ ਮੱਖਣ ਦੀ ਭਰੀ ਮਟਕੀ ਫੋੜੀ ਸੀ ਤੇ ਵਿਚੋਂ ਮੱਖਣ ਚੋਆ ਸੀ :

*'ਪੁਨਿ ਹਯਾਤ ਖਾਨ ਸੋ ਆਯੋ।*
*ਜਹਿ ਧਨ ਗੁਰ ਕੋ ਅਤਿ ਲਖ ਪਾਯੋ। ੧੨੩।*
*ਸ੍ਰੀ ਕ੍ਰਿਪਾਲ ਤਾਂ ਕੁਤਕ ਮਾਰੀ।*
*ਚਲੀ ਮਿਝ ਤਾਂ ਸੀਸ ਮੰਝਾਰੀ।*
*ਜਸ ਸ੍ਰੀ ਕਾਨ ਫੋੜਿ ਮਟਿ ਮਾਖਨ।*
*ਤਾਵਤ ਮਟਿ ਸ੍ਰਵਿਯੋ (ਵਗਿਆ) ਤਾਂ ਆਖਨ। ੧੨੪।"*

**ਸਭ ਨਮਕ ਹਰਾਮਾਂ ਦੀ ਮਿੱਝ**

ਨੰਦ ਚੰਦ ਨਾਂ ਦੇ ਸੋਢੀ ਬੰਸ ਦੇ ਇਕ ਸਿੱਖ ਨੇ, ਜੋ ਗੁਰੂ ਜੀ ਦਾ ਦੀਵਾਨ ਸੀ, ਟੁੱਟੀ ਹੋਈ ਤੇਗ ਨਾਲ ਹੀ ਦੂਜੇ ਨਿਮਕ-ਹਰਾਮ ਪਠਾਨ ਦਾ ਸਿਰ ਵੱਢ ਦਿੱਤਾ। ਮਾਮਾ ਕ੍ਰਿਪਾਲ ਚੰਦ ਨੇ ਐਸਾ ਨਿਸ਼ਾਨਾ ਬੰਨ੍ਹ ਤੀਜੇ ਹਰਾਮਖੋਰ ਪਠਾਣ ਨੂੰ ਤੀਰ ਮਾਰਿਆ। ਉਹ ਥਾਂ ਹੀ ਢੇਰ ਹੋ ਗਿਆ। ਚੌਥੇ ਨੂੰ ਸਾਹਿਬ ਚੰਦ ਖਤ੍ਰੀ ਨੇ ਜਾ ਲਿਆ ਤੇ ਨਮਕ-ਹਰਾਮਾਂ ਦਾ ਕੰਮ ਤਮਾਮ ਹੋ ਗਿਆ। ਜਦ ਸਾਥੀ ਪਠਾਣਾਂ ਨੂੰ ਆਪਣੇ ਸਾਹਮਣੇ ਮਰਦੇ ਤੱਕਿਆ ਤਾਂ ਹੋਰ ਪਠਾਣ ਮੈਦਾਨੋਂ ਭੱਜਣ ਲੱਗੇ ਜਿਵੇਂ ਲੰਕਾ ਸੜਦੀ ਦੇਖ ਦੈਂਤ ਨੱਠੇ ਸਨ। ਪਰ ਸੰਗੋ ਸ਼ਾਹ ਹਾਥੀ ਵਾਂਗ ਦਹਾੜ ਉਨ੍ਹਾਂ ਵਿਚ ਜਾ ਵੜੇ ਅਤੇ ਜਿਵੇਂ ਹਾਥੀ ਕੰਵਲ ਦੇ ਛੱਪੜ ਵੜ, ਫੁੱਲਾਂ ਦਾ ਹਾਲ ਕਰਦਾ ਹੈ ਤਿਵੇਂ ਪਠਾਣਾਂ ਦਾ ਸੰਗੋ ਸ਼ਾਹ ਨੇ ਹਾਲ ਕਰ ਦਿੱਤਾ। *ਝੂਠਿਆਂ ਦਾ ਨਿਕਾਹ ਮੌਤ ਨਾਲ ਹੀ ਹੋਇਆ।* ਫਿਰ ਵੀ ਕੁਝ ਨੇ ਨੱਠ ਕੇ ਜਾਨ ਬਚਾਈ। ਰਾਜਿਆਂ ਵੀ ਓਟ ਲੈ ਲਈ :

*"ਬਚੇ ਪ੍ਰਾਨ ਲੈ ਭਾਜਤ ਐਸੇ।*
*ਜਰੀ ਲੰਕ ਲਖ ਦਨੁਜ (ਦੈਂਤ–ਰਾਖਸ਼) ਸੁ ਤੈਸੇ।*
*ਸ੍ਰੀ ਸੰਗ੍ਰਾਮ (ਸੰਗੋ ਸ਼ਾਹ) ਤਹਾਂ ਮਦ ਭਾਰੀ।*
*ਗਜ ਜਿਮ ਖਾਨਨ ਸੈਨ ਲਤਾਰੀ। ੧੨੮।*
*ਕੰਜ ਬਯੂਹ (ਕੰਵਲਾਂ ਦਾ ਸਮੂਹ) ਗਜ ਜੈਸ ਲਤਾਰੈ।*
*ਮਾਰੇ ਖਾਨ ਨਿਕਾਹ ਕਰ ਸਾਰੇ।*

*ਐਠੀ (ਹੰਕਾਰੀ) ਨ੍ਰਿਪ ਤਾ ਲਖ ਕੈ ਭਾਜੈ।*
*ਮ੍ਰਿਗੀ ਝੁੰਡ ਲਖਿ ਕੇਹਰ ਲਾਜੈ। ੪੮। ੧੨੯।"*

ਨਜਾਬਤ ਖ਼ਾਨ ਨੇ ਜਦ ਪਠਾਨਾਂ ਨੂੰ ਭੱਜਦੇ ਤੱਕਿਆ ਤੇ ਸਾਥੀ ਸਰਦਾਰਾਂ ਨੂੰ ਮਰਦੇ ਤਾਂ ਉਸ ਧਾਵਾ ਬੋਲ ਕੇ ਜੁੱਧ ਦਾ ਰੰਗ ਹੀ ਬਦਲ ਦਿੱਤਾ। ਐਸਾ ਮਾਰੂ ਵਾਰ ਉਸ ਨੇ ਸੰਗੋ ਸ਼ਾਹ 'ਤੇ ਕੀਤਾ ਕਿ ਉਹ ਥੱਲੇ ਢੱਠ ਪਏ। ਪਰ ਡਿੱਗਦੇ ਡਿੱਗਦੇ ਵੀ ਉਨ੍ਹਾਂ ਨਜਾਬਤ ਦੇ ਸਿਰ ਦਾ ਨਿਸ਼ਾਨਾ ਬੰਨ੍ਹ ਅਸਤ੍ਰ ਚਲਾਇਆ ਕਿ ਉਸ ਦਾ ਸਿਰ ਧੜ ਨਾਲੋਂ ਅਲਹਿਦਾ ਹੋ ਗਿਆ। ਸੰਗੋ ਸ਼ਾਹ ਨੇ ਵੀ ਦਮ ਤੋੜ ਦਿੱਤਾ ਤੇ ਸ਼ਹੀਦੀ ਪਾਈ :

**ਨਜਾਬਤ ਖ਼ਾਨ ਦੀ ਸੰਗੋ ਸ਼ਾਹ ਹੱਥੋਂ ਮ੍ਰਿਤੂ ਤੇ ਭਾਈ ਸਾਹਿਬ ਦੀ ਸ਼ਹੀਦੀ**

*"ਨਿਜਾਬਤ ਆਯੋ।*
*ਬਡੋ ਜੁਧ ਚਾਯੋ।*
*ਘਨੇ ਸ਼ਸਤ੍ਰ ਲੈ ਕੇ।*
*ਬਿਨਾ ਸ਼ਸਤ੍ਰ ਤੈ ਕੇ।*
*ਸੰਗੋ ਰਾਮ ਭਾਰੀ।*
*ਗਿਰਯੋ ਭੂ ਮੰਝਾਰੀ।*
*ਤਬੈ ਉਠ ਕੈ ਕੇ।*
*ਧਰਾ ਅਸਤ੍ਰ ਚੈ ਕੇ।*
*ਨਿਜਾਬਤ ਕੇ ਸੀਸੰ।*
*ਲਗਾਯੋ ਸੁ ਈਸੰ।*
*ਤਿਸੇ ਮਾਰ ਡਾਰਯੋ।*
*ਸੁ ਸਤ੍ਰੰ ਸੰਘਾਰਯੋ।*
*ਪੁੰਨ ਆਪ ਸੋਈ।*
*ਗਯੋ ਸੁਰਗ ਲੋਈ।*
*ਹਾ ਹਾਕਾਰ ਭਾਰੀ।*
*ਭਯੋ ਸੇਨ ਹਮਾਰੀ।" ੧੩੭।*

ਸੰਗੋ ਸ਼ਾਹ ਦੇ ਸ਼ਹੀਦ ਹੋਣ ਨਾਲ ਸਿੱਖ ਫ਼ੌਜਾਂ ਵਿਚ ਵੀ ਘਬਰਾਹਟ ਛਾ ਗਈ। ਆਗੂ ਰਹਿਤ ਹੋ ਕੇ ਇਧਰ ਉਧਰ ਦੌੜਨ ਲੱਗੇ। ਸੰਗੋ ਸ਼ਾਹ ਦੀ ਦੇਹ 'ਤੇ ਕਬਜ਼ਾ ਕਰਨ ਲਈ ਪਹਾੜੀ ਫ਼ੌਜਾਂ ਵੀ ਅੱਗੇ ਵਧੀਆਂ। ਮਹਾਰਾਜ ਦੂਰੋਂ ਇਹ ਦੇਖ ਆਪੂੰ ਘੋੜੇ 'ਤੇ ਸਵਾਰ ਹੋ ਕੇ ਮੈਦਾਨਿ-ਜੰਗ ਵਿਚ ਉਤਰ ਆਏ। ਰਾਜਿਆਂ ਵਿਚ ਭੈਅ ਛਾ ਗਿਆ ਤੇ ਸਿੱਖਾਂ ਦੇ ਹੌਸਲੇ ਵਧ ਗਏ :

**ਮਹਾਰਾਜ ਦਾ ਆਪੂੰ ਮੈਦਾਨਿ-ਜੰਗ ਵਿਚ ਉਤਰਨਾ**

"ਸ੍ਰੀ ਗੁਰ ਆਪ ਚੜੇ ਤਬ ਸੰਗਰ
ਕਾਂਪਤ ਭੀ ਧਰਨੀ ਤਬ ਸਾਰੀ। ੫੮। ੧੩੯।"
ਸਿਰਖਿੰਡੀ ਛੰਦ :

**ਜੰਗ ਦਾ ਨਕਸ਼ਾ**

ਬੱਜੇ ਨਾਦ ਅਪਾਰੇ, ਧਗਾਂ ਘੁਰਕੀਆਂ (ਨਗਾਰੇ ਵੱਜੇ)।
ਉਠੀ ਝਾੜ ਅਪਾਰੇ, ਕੜਕ ਮਹਾਨੀਆਂ।
ਨਿਕਸੀ ਅੱਗ ਅਪਾਰੀ, ਜਲਤੀ ਸੈਨ ਜਯੋ।
ਲੱਗੀ ਬੱਸ ਅਪਾਰੀ, ਤੜਕੇ ਬਾਂਸ ਤ੍ਰਿਣ।
ਭੇਰਿ ਭੁਕਾਰੀ ਹੋਈਆ, ਧੁੰਕ ਨਗਾਰੀਆਂ।
ਬੰਕੇ ਬੰਕ ਨਗਾਰੇ, ਖਾਨ ਸੁ ਏਕਠੇ।
ਚੌਦਿਸ ਬੀਰ ਸੰਘਾਰੇ, ਅੰਤ ਨ ਆਂਵਦਾ।
ਡਕੀ ਡਾਕਣੀ ਭਾਰੀ, ਚੀਕੀ ਚਾਂਵਡੀ (ਡਾਕਨੀ) ।
ਭੌਂਕੇ ਕਾਕ ਅਪਾਰੀ, ਜੰਬੁਕ ਮਾਸ ਮੈ।
ਗੀਧਾਂ ਖਾ ਤ੍ਰਿਪਤਾਰੀ ਕਾਲੀ ਆਈਆਂ।
ਨਾਰਦ ਆਯੋ ਭਾਰੀ, ਨਚੀ ਦੇਵੀਆਂ।
ਕਹਾ ਲਗੇ ਸੁਨਾਊ, ਜੁੱਧ ਜੋ ਹੋਇਆ
ਭੱਜੇ ਸੂਰ ਅਪਾਰੀ, ਭਾਜੜ ਪੈ ਗਈ।
ਭਜਦੇ ਜਾਂਦੇ ਮਾਰੇ, ਪਿਛਾ ਨ ਝਾਕਦੇ।
ਕੇਸ ਅੜੇ ਤਿਨ ਭਾਰੀ, ਕਹਦੇ ਰੱਖੀਐ
ਭੱਜੈ ਸੂਰ ਅਪਾਰੀ, ਖਾਨ ਪਠਾਣ ਜੋ।
ਪਾਯੋ ਫਲ ਤਿਨ ਭਾਰੀ ਨੱਸੇ ਗੁਰੂ ਥੋਂ।
ਲੂਟ ਖ਼ਜ਼ਾਨਾ ਚਾਹੇ, ਮਾਰ ਤੜਫਦੇ।
ਦੀਨੀ ਦੇਹਿ ਤਿਨਾਹੀ, ਗਏ ਬਿਯਾਹ ਨੂੰ।
ਕੜਕੇ ਫੇਰ ਕਮਾਣੀ, ਧੀਰੀ ਧੱਕਿਆ। ੫੪। ੧੩੫।

**ਜੰਗ ਦਾ ਅਸਲ ਮਕਸਦ**

ਮਹਾਰਾਜ ਨੂੰ ਆਪੂੰ ਜੰਗ ਵਿਚ ਸ਼ਰੀਕ ਹੁੰਦਾ ਵੇਖ ਆਕਾਸ਼ ਤੋਂ ਕਈ ਆਵਾਜ਼ਾਂ ਆਈਆਂ ਕਿ ਤੁਸੀਂ ਕਿਉਂ ਜੰਗ ਮਚਾ ਰਹੇ ਹੋ। ਮਹਾਰਾਜ ਨੇ ਉੱਤਰ ਵਜੋਂ ਕਿਹਾ ਕਿ ਜੰਗ ਤਾਂ ਜੁਗਾਂ ਜੁਗਾਂਤਰਾਂ ਤੋਂ ਹੋ ਰਹਿਆ ਹੈ। ਹੁਣ ਵੀ ਪੰਥ ਨੂੰ ਕਈ ਬਰਸ ਲੜਨਾ ਪੈਣਾ ਹੈ। *ਖ਼ਾਲਸਾ ਸਜ ਜਾਣ ਨਾਲ ਸਭ ਪਾਸੇ ਸੁਖ ਵਰਤੇਗਾ। ਧਰਤੀ ਤੇ ਖ਼ਾਲਸਾ ਐਸਾ ਸਵਰਗ ਬਣਾਏਗਾ ਕਿ ਦੇਵਤਿਆਂ ਵਰਗੀ ਸ਼ਾਂਤੀ ਫੈਲੇਗੀ। ਕੜਾਹ ਪ੍ਰਸ਼ਾਦਿ ਹੋਣਗੇ ਜਿਸ ਦੀ ਸੁਗੰਧੀ ਦੇਵਤਿਆਂ ਤੱਕ ਨੂੰ ਭਾਉਂਦੀ ਹੈ :*

"ਪੁਨਿ ਸੁਰ ਕੌ ਤਬ ਐਸੇ ਕਹਾ :
ਪੰਥ ਖਾਲਸਾ ਕਰਿ ਸੁਖ ਲਹਾ।
ਕੜਾਹ ਪ੍ਰਸ਼ਾਦਿ ਕਰੈ ਤੁਮ ਸੇਈ।

*ਤੁਮਹਿ ਸੁਗੰਧ ਸਦਾ, ਨਿਤ ਲੇਹੀ। ੧੪੬।*

*ਨਾਮ ਜਪੈ ਸਭ ਮੁਨਿ ਸੁਖ ਪਾਵੈ।*

*ਪੁਨਿ ਆਵੈ ਗੁਰ ਮੁਸਕ ਲਖਾਵੈ।"*

*ਸਿੱਖ ਭਰਮ ਤਜ ਕੇ ਨਾਮ ਜਪਣਗੇ। ਸਤਿ ਦਾ ਵਿਵਹਾਰ ਕਰਨਗੇ। ਕਿਰਤ ਸੁੱਚੀ ਰੱਖਣਗੇ। ਰੁਪਿਆਂ ਨੂੰ ਪਿਆਜ਼ ਦੀਆਂ ਛਿਲੜਾਂ ਹੀ ਸਮਝਣਗੇ। ਜੋੜ ਨਹੀਂ ਰੱਖਣਗੇ। ਰਾਜ ਪਾ ਕੇ ਐਸ਼ ਨਹੀਂ ਕਰਨਗੇ, ਜਿੱਥੇ ਵੀ ਕਿਸੇ ਨੂੰ ਦੁਖੀ ਦੇਖਣਗੇ, ਪੁੱਜ ਕੇ ਦੁੱਖ ਦੂਰ ਕਰਨਗੇ।*

ਜਦ ਦਿੱਲੀ ਤੇ ਖ਼ਾਲਸੇ ਦਾ ਰਾਜ ਹੋ ਜਾਏਗਾ ਤਾਂ ਉਹ ਪਕੜ ਨਹੀਂ ਰੱਖਣਗੇ। ਅਕਾਲ ਅਕਾਲ ਹੀ ਜਪਣਗੇ। ਫ਼ਤਹਿ ਵਾਹਿਗੁਰੂ ਦੀ ਸਮਝਣਗੇ। ਨਿਤਨੇਮ ਨਹੀਂ ਭੁੱਲਣਗੇ :

*"ਮੋ ਸਿਖ ਨਾਮ ਭਜੈ ਤਜ ਭਰਮਾ।*

*ਕਰਤ ਭੋਜ ਹਰਿ ਸਤ ਕੋ ਮਰਮਾ।*

*ਰੁਪੈ ਸਮ ਰੂਪਾ (ਪਿਆਜ਼) ਲੈ ਖਾਹੀ।*

*ਗਾਜਰ ਰੂਪ ਭੋਗ ਲਖਾਹੀ।*

*ਜਬੈ ਖਾਲਸਾ ਧਰ ਮੈ ਹੋਈ।*

*ਪ੍ਰਿਥਮੈ ਦੁਖ ਪੇਖੇਗਾ ਸੋਈ। ੧੪੯।*

*ਪੁਨਿ ਜਬ ਰਾਜ ਦਿਲੀ ਮੈ ਕਰ ਹੀ।*

*ਪਾਵੈ ਸੁਖ ਸੋ ਅਕਾਲ ਉਚਰ ਹੀ।"*

*ਵਾਹਿਗੁਰੂ ਕੀ ਫਤੇ ਬੁਲਾਵੈ।*

*ਸ਼ਸਤ੍ਰ ਅਸਤ੍ਰ ਪੂਜੇ ਸੁਖ ਪਾਵੈ। ੧੫੦।*

*ਜਪ ਰਹਿਰਾਸ ਕੀਰਤਨ ਗਾਵੈ।*

*ਨਾਮ ਜਪੈ ਮਨ ਤਨ ਸੁਖ ਪਾਵੈ। ੧੫੧।*

ਗੁਰੂ ਜੀ ਨੇ ਬੜੀ ਸਖ਼ਤ ਚਿਤਾਵਨੀ ਵੀ ਦਿੱਤੀ ਕਿ ਜੇ ਖ਼ਾਲਸੇ ਨੇ ਰਾਜ, ਤਪ, ਜਾਂ ਕਰਨੀ ਦਾ ਹੰਕਾਰ ਕੀਤਾ ਜਾਂ ਕੁਕਰਮ ਕਰਨ ਲੱਗ ਪਿਆ ਤਾਂ ਤੇਜ ਤਪ ਗਵਾ ਲਵੇਗਾ। ਕਲਯੁਗ ਦਾ ਜ਼ੋਰ ਪੈ ਜਾਏਗਾ :

*"ਜੋਜ ਖਾਲਸਾ ਹੰ (ਹੰਕਾਰੀ, ਹਿਰਸੀ) ਮਨ ਧਾਰੈ।*

*ਕਰੇ ਵਿਕਰਮ ਤਾਹਿ ਤੁਮ ਮਾਰੈ। ੧੫੩।*

ਮਹਾਰਾਜ ਦੇ ਮੈਦਾਨ ਉਤਰਨ ਨਾਲ ਫ਼ੌਜਾਂ ਦੇ ਹੌਸਲੇ ਬੱਝ ਗਏ। ਜੰਗ ਗਰਮ ਹੋ ਗਈ। ਹਰੀ ਚੰਦ ਨੇ ਗੁੱਸੇ ਵਿਚ ਪਹਿਲਾ ਤੀਰ ਚਲਾਇਆ। ਤੀਰ ਘੋੜੇ ਨੂੰ ਜਾ ਲੱਗਾ। ਦੂਜਾ ਉਸ ਕਾਹਲੀ ਨਾਲ ਛੱਡਿਆ। ਮਹਾਰਾਜ ਦੇ ਕੰਨ ਦੇ ਹੇਠਲੇ ਮਾਸ ਨੂੰ ਛੂਹ ਕੇ ਸ਼ਾਂ ਕਰਦਾ ਦੂਰ ਨਿਕਲ ਗਿਆ :

*"ਛਾਗੜਦੰ ਛੁਹਿਓ, ਗੁਰ ਕਾਨ ਮੰਝਾਰਾ।"*

ਵਾਹਿਗੁਰੂ ਨੇ ਹੱਥ ਦੇ ਕੇ ਰੱਖ ਲਿਆ।

ਤੀਜਾ ਤੀਰ ਮਹਾਰਾਜ ਦੇ ਕਮਰ ਕੱਸੇ ਦੀ ਪੇਟੀ ਨੂੰ ਚੀਰ, ਹੇਠਾਂ ਪਹਿਣੇ ਕੁਰਤੇ ਵਰਗੇ ਸੰਜੋਅ ਨੂੰ ਚੀਰ ਧੁੰਨੀ ਨੂੰ ਛੂਹ ਜਿਸਮ ਨੂੰ ਜਾ ਲੱਗਾ। ਰਤਾ ਕੁ ਜ਼ਖਮ ਵੀ ਹੋਆ :

*ਤਾਗੜਦੰ ਤੀਸਰ ਮਾਰਯੋ ਏਵੰ।*
*ਪਾਗੜਦੰ ਪੇਟੀ ਓਰ ਪ੍ਰਹਾਰਾ।*
*ਭਾਗੜਦੰ ਭੇਦਾ ਚਿਲਕਾਨ (ਸੰਜੋਅ) ਮੰਝਾਰਾ। ੧੬੩।*

ਬਸ ਫਿਰ ਕਲਗੀਵਾਲੇ ਨੇ ਕਮਾਨ ਹੱਥ ਲੈ ਕੇ ਐਸਾ ਤੀਰ ਨਿਸ਼ਾਨੇ ਤੇ ਛੱਡਿਆ ਕਿ ਹਰੀ ਚੰਦ ਜੋਧਾ ਥਾਂ ਹੀ ਢੇਰ ਹੋ ਗਿਆ। ਸਾਰੇ ਹੀ ਮੈਦਾਨੋਂ ਭੱਜ ਗਏ ਤੇ ਜਿੱਤ ਵਾਹਿਗੁਰੂ ਦੀ ਮਿਹਰ ਸਦਕਾ ਦਸਮੇਸ਼ ਪਿਤਾ ਦੀ ਹੋਈ :

ਪ੍ਰਮਾਣ ਬਚਿਤ੍ਰ ਨਾਟਕ :

*ਜਬੈ ਬਾਨ ਲਾਗਯੋ,*
*ਤਬੈ ਰੋਸ ਜਾਗਯੋ।*
*ਕਰੰ ਲੈ ਕਮਾਣੰ।*
*ਹਨੰ ਬਾਣ ਤਾਣੰ।*
*ਸਬੈ ਬੀਰ ਧਾਏ।*
*ਸਰੋਘੰ*[1] *ਚਲਾਏ।*
*ਹਰੀ ਚੰਦ ਮਾਰੇ।*
*ਸੁ ਜੋਧਾ ਲਤਾਰੇ।*

ਸਿੱਖਾਂ ਵਿਚ ਇਤਨਾ ਜੋਸ਼ ਫੈਲਿਆ ਕਿ ਉਹ ਕਹਿਣ ਲੱਗੇ ਕਿ ਹੁਕਮ ਦੇਵੋ ਹੁਣੇ ਹੀ ਸ੍ਰੀਨਗਰ ਜਾ ਜਿੱਤੀਏ। ਦਿੱਲੀ ਵੀ ਲੁੱਟ ਲਿਆਈਏ। ਤੁਰਕਾਂ ਨੂੰ ਸਜ਼ਾ ਦੇਵੀਏ। ਇਥੇ ਤੇ ਪਾਂਵਟਾ ਸਾਹਿਬ ਰਾਜ ਬਣਾ ਕੇ ਰਹੀਏ। ਰਾਜਿਆਂ ਦੇ ਟੋਟੇ ਕਰ ਦੇਈਏ।

ਮਹਾਰਾਜ ਸੁਣ ਕੇ ਮੁਸਕਰਾ ਰਹੇ ਸਨ ਤੇ ਫਿਰ ਚੁੱਪ ਕਰਵਾ ਕੇ ਕਹਿਣ ਲੱਗੇ ਕਿ *ਬੜੀ ਛੇਤੀ ਤੁਸੀਂ ਸਹਿਜ ਗਵਾ ਬੈਠਦੇ ਹੋ। ਅਜੇ ਤਾਂ ਪੈਂਡਾ ਬੜਾ ਕਰਨਾ ਹੈ। ਵਾਹਿਗੁਰੂ ਦੇ ਕੌਤਕ ਦੇਖੀ ਚਲੋ। ਵਾਹਿਗੁਰੂ ਚਾਹਿਆ ਤਾਂ ਇਕ ਪਾਂਵਟੇ ਜਾਂ ਅਨੰਦਪੁਰ ਦਾ ਨਹੀਂ ਕਈ ਦੇਸਾਂ ਦਾ ਰਾਜ ਦੇਵਾਂਗਾ ਪਰ ਧੀਰਜ ਨਾ ਛੱਡਣਾ। ਰਾਜੇ ਬਣ ਕੇ ਨਾ ਬੈਠ ਜਾਣਾ। ਨਾਮ ਕਦੇ ਨਾ ਵਿਸਾਰਨਾ। ਚਿਤ ਇਕ ਹੀ ਹੈ ਕਿ ਜ਼ੁਲਮ (ਤੁਰਕਾਂ) ਦਾ ਨਾਸ ਹੋਵੇ।*

*"ਪੁਨ ਮੁਸਕਾਯ ਗੁਰੂ ਭਨ ਕੈਸੇ।*
*ਜਲਦੀ ਤਜੋ ਸਹਜ ਸੁਖ ਮੈਸੇ।*
*ਜਯੋ ਜਯੋ ਆਯਸ ਸ੍ਰੀ ਕਲ ਕੇਰੀ।*
*ਤਿਮ ਤਿਮ ਚਰਿਤ ਕਰੈ ਤਜ ਬੇਰੀ। ੧੭੮।*
*ਏਕ ਦੇਸ ਕੀ ਬਾਤ ਕਯਾ, ਸਰਬ ਦੇਸ ਪ੍ਰਭੁ ਦੇਉ।*
*ਕਿਲੇ ਕੋਟ ਰਾਖੈ ਪਕੈ, ਜ਼ਿਮੀਦਾਰ ਜੋ ਕੇਉ। ੧੭੯।*

1. ਬਹੁਤੇ ਤੀਰ।

ਦੋਹਰਾ : *ਜ਼ਿਮੀਦਾਰ ਬਨੋ ਕਿਹ ਕਾਰਨ ਤੇ,*
*ਸਭ ਰਾਜ ਲਿਜੈ ਸਦ ਲੋਕ ਰਹਾਈ।*
*ਅਰਬ ਹੀ ਖਰਬ ਜੋ ਰਾਜ ਧਨ ਧਨ,*
*ਨਾਮ ਮੈ ਮਗਨ ਰਹੋ ਨਿਜ ਠਾਹੀ।*
*ਦੇਸ ਦੇਸ ਕੋ ਦਰਸ ਕਰੈ ਹਮ ਹੀ ਧਰ,*
*ਭੂਮਿ ਕੋ ਰਾਜ ਨਹੀ ਮਨ ਚਾਹੀ।*
*ਯਾ ਬਿਧ ਏਕ ਕਹੈ ਗੁਰ ਜੀ ਅਬ,*
*ਤੁਰਕਨ ਨਾਸ ਕਰੈ ਪ੍ਰਭ ਯਾਹੀ। ੧੮੦।*

ਪਾਉਂਟਾ ਸਾਹਿਬ ਕੁਝ ਚਿਰ ਹੋਰ ਕਿਆਮ ਕਰਕੇ ਆਪ ਜੀ ਅਨੰਦਪੁਰ ਸਾਹਿਬ ਪਰਤ ਆਏ।

ਪਾਉਂਟਾ ਸਾਹਿਬ ਹੀ ਆਪ ਜੀ ਦੇ ਪਹਿਲੇ ਸਾਹਿਬਜ਼ਾਦੇ ਦਾ ਜਨਮ ਹੋਆ ਤੇ ਆਪ ਜੀ ਨੇ ਉਸ ਦਾ ਨਾਂ ਅਜੀਤ ਸਿੰਘ ਰੱਖਿਆ। ਆਪ ਜੀ ਦਾ ਅਨੰਦ ਕਾਰਜ ਬੀਬੀ ਜੀਤ ਕੌਰ ਨਾਲ ਹੋਆ ਸੀ।

ਭਾਈ ਹਰਿ ਜਸ ਰਾਇ ਲਾਹੌਰ ਨੇ ਬੇਨਤੀ ਕੀਤੀ ਸੀ :

*"ਜੀਤ ਕੁਯਰ ਮੋ ਕੰਨਯਾ ਲੀਜੈ।*
*ਮਯਾ ਨਿਧੀ ਪਾਵਨ ਸੋ ਕੀਜੈ।"*

ਲਾਹੌਰ ਆਪ ਜੀ ਬਰਾਤ ਲੈ ਕੇ ਜਾ ਨਹੀਂ ਸਨ ਸਕਦੇ ਸੋ ਅਨੰਦਪੁਰ ਨੇੜੇ ਹੀ ਇਕ ਨਵਾਂ ਨਗਰ ਲਾਹੌਰ (ਗੁਰੂ ਕਾ) ਵਸਾਇਆ ਤੇ ਬਰਾਤ ਲੈ ਕੇ ਗਏ ਸਨ :

''ਸ੍ਰੀ ਗੁਰ ਕਹੈ :

*ਬਯਾਹੁ ਹਯਾ ਕੀਜੈ।*
*ਜਗ ਮੈ ਭਲੀ ਭਾਂਤ ਜਸ ਲੀਜੈ।*
*ਜੇ ਲਾਹੌਰ ਕੋ ਚਹਤ ਪਸਾਰਾ।*
*ਇਹਾਂ ਲਾਹੌਰ ਰਚੈਂ ਸੁਖ ਕਾਰਾ।*
*ਤਾ (ਅਨੰਦ) ਪੁਰ ਤੇ ਦੁਤ (ਦੋ) ਕੋਸ ਮਹਾਨਾ।*
*ਰਚਾ ਲਹੌਰ ਮਹਾ ਸੁਖਦਾਨਾ।" (ਅਧਿਆਇ ਚੌਥਾ)*

ਅਨੰਦ ਕਾਰਜ ੨੩ ਹਾੜ ਸੰਮਤ (ਸੰਨ ੧੬੭੭) ਨੂੰ ਹੋਇਆ ਸੀ।

❄ ❄ ❄

੬

# ਅਨੰਦਪੁਰ ਦੀਆਂ ਰੌਣਕਾਂ, ਨਦੌਣ ਦੀ ਜੰਗ; ਅਤੇ ਮਸੰਦਾਂ ਦੀ ਸੋਧ

## (ਅਧਿਆਇ ਸੱਤਵਾਂ ਤੇ ਅੱਠਵਾਂ)

ਪਾਂਵਟਾ ਸਾਹਿਬ ਤੋਂ ਗੁਰੂ ਜੀ ਅਨੰਦਪੁਰ ਵੱਲ ਜਾਂਦੇ ਅਗੰਮਪੁਰ, ਸੰਤੋਖਪੁਰ, ਛਛਰੌਲੀ ਜਗਾਧਰੀ, ਕਪਾਲ ਮੋਚਨ, ਖਾਨਪੁਰ ਮਾਣਕਟਾਬਰਾ ਹੁੰਦੇ ਰਾਇਪੁਰ ਰਾਣੀ ਪੁੱਜੇ। ਰਾਇਪੁਰ ਦੀ ਰਾਣੀ ਨੇ ਬੜੀ ਸ਼ਰਧਾ ਪ੍ਰਗਟਾਈ। ਡਰੂੰ-ਡਰੂੰ ਕਰਦੇ ਲੋਕਾਂ ਨੂੰ ਗੁਰੂ ਜੀ ਨੇ ਕਿਹਾ ਕਿ ਮੁਗ਼ਲ ਰਾਜ ਤੋਂ ਨਾ ਡਰੋ ਇਹ ਥੋੜ੍ਹੇ ਦਿਨਾਂ ਵਿਚ ਹੀ ਖ਼ਤਮ ਹੋ ਜਾਣਾ ਹੈ :

*ਨਹਿ ਮਾਨਹੁ ਤ੍ਰਾਸਾ,*
*ਕੇਤਕ ਦਿਨ ਇਮ ਰਾਜ ਹੈ।*
*ਫਿਰ ਹੋਇ ਬਿਨਾਸਾ।*

ਉਥੋਂ ਮੁਖਲਸ, ਮਾਨਪੁਰ, ਟੋਕਾ, ਟੋਡਾ, ਅੰਬਾਲਾ, ਨਾਡਾ ਹੁੰਦੇ ਢਕੌਲੀ ਪੁੱਜੇ। ਉਥੇ ਪਾਣੀ ਦੀ ਥੁੜ੍ਹ ਦੇਖ ਨੇਜ਼ਾ ਜ਼ਮੀਨ ਤੇ ਮਾਰ ਜਲ ਕੱਢਿਆ ਅਤੇ ਨਾਲ ਬਚਨ ਕੀਤਾ :

*ਗੁਰੂ ਨਾਨਕ ਦੇ ਦਰ ਤੋਂ ਤੁਮੇ ਪਾਣੀ ਦਿਲਵਾ ਰਹੇ ਹਾਂ।*

ਉਥੋਂ ਘਨੌਲੀ ਤੋਂ ਰੋਪੜ ਹੁੰਦੇ ਕੀਰਤਪੁਰ ਪੁੱਜੇ। ਉਥੇ ਅਤੁੱਟ ਕੜਾਹ ਪ੍ਰਸ਼ਾਦਿ ਵਰਤਾਇਆ :

*"ਪ੍ਰਥਮੈ ਪ੍ਰਭ ਕੀਰਤ ਨਗਰ ਆਏ,*
*ਤਬ ਆਨ ਕੜਾਹ ਕਰੇ ਅਤਿ ਚੀਨੇ।"* (ਅਧਿਆਇ ਛੇਵਾਂ)

ਇੰਜ ਲਗਦਾ ਹੈ ਕਿ ਆਪ ਜੀ ਦੇ ਅਨੰਦਪੁਰ ਸਾਹਿਬ ਛੱਡ ਜਾਣ ਉਪਰੰਤ ਪਹਾੜੀਆਂ ਹਮਲਾ ਕੀਤਾ ਸੀ ਤੇ ਉਜਾੜ ਦਿੱਤਾ ਸੀ। ਤਾਂ ਹੀ ਬਚਿਤ੍ਰ ਨਾਟਕ ਵਿਚ ਵੀ ਗੁਰੂ ਜੀ ਨੇ ਲਿਖਿਆ ਹੈ ਕਿ :

**ਅਨੰਦਪੁਰ ਦੀ ਉਸਾਰੀ ਕਿਲ੍ਹੇ ਤੇ ਹੁਕਮ**

*"ਕਹਲੂਰ ਮੈ ਬਾਂਧਯੋ*
*ਆਨ ਅਨੰਦਪੁਰ ਗਾਵ।"*

ਕੁਇਰ ਸਿੰਘ ਦਾ ਕਹਿਣਾ ਹੈ ਕਿ :

*ਦੁਸਟ ਅਰਿਸਟ ਛਾਰ ਕਰ ਦੀਨੇ।*
*ਪੁਰ ਬਾਧਯੋ ਅਨੰਦ ਰਸ ਭੀਨੇ। ੨।*

ਸਿੱਖ ਚੜ੍ਹਦੀਆਂ ਕਲਾਂ ਵਿਚ ਵਿਚਰ ਰਹੇ ਸਨ। ਅਨੰਦਪੁਰ ਕਿਸੇ ਵਿਹਲੜ, ਢਿੱਲੜ, ਕਾਇਰ, ਬੁਜ਼ਦਿਲ ਤੇ ਸਾਜ਼ਸ਼ੀ ਲਈ ਥਾਂ ਨਹੀਂ ਸੀ।

**ਬੇਸ਼ੁਮਾਰ ਧਨ**

ਸੰਗਤਾਂ ਦੀ ਆਵਾਜਾਈ ਪਹਿਲੇ ਵਾਂਗ ਹੀ ਹੋ ਗਈ। ਸੰਗਤਾਂ ਇਕ ਦੂਜੇ ਨਾਲੋਂ ਵੱਧ ਭੇਟਾ ਲਿਆ ਅੱਗੇ ਰੱਖਦੀਆਂ। ਮੀਂਹ ਵਾਂਗ ਰੋਜ਼ ਮਾਇਆ ਦੀ ਬਾਰਸ਼ ਹੁੰਦੀ ਸੀ :

ਚੌਪਈ : *ਸਾਵਨ ਘਨ ਸਮ ਧਨ ਤਹਿ ਆਵੈ।*
*ਜਿਮ ਜਲ ਹੀ ਜਲ ਲਖ ਧਨ ਪਾਵੈ।*

ਇਥੋਂ ਤੱਕ ਜਿਨ੍ਹਾਂ ਦੇ ਕੱਪੜੇ ਪਾਟੇ ਹੋਏ ਲੱਗਦੇ ਸਨ ਉਹ ਵੀ ਅਸ਼ਰਫ਼ੀਆਂ ਭੇਟ ਕਰਦੇ। ਸ਼ਸਤ੍ਰਾਂ, ਘੋੜਿਆਂ ਦਾ ਅੰਤ ਹੀ ਨਹੀਂ ਸੀ :

*"ਆਯੁਧ ਭੂਖਨ ਗੇ ਮਨ ਚਾਰੀ।*
*ਕੌਨ ਕਹੈ ਗਨ ਲਖਮੀ ਸਾਰੀ।*
*ਰੰਕ ਕੀਰ ਜਨ ਦੇਤ ਦਿਖਾਈ।*
*ਆਨ ਅਸ਼ਰਫ਼ੀ ਢੇਰਨ ਲਾਈ।" ੭੮।*

**ਇਕ ਦਿਨ ਦੀ ਗੋਲਕ ਨੌਂ ਲੱਖ ਰੁਪਿਆ**

ਗੁਰਬਿਲਾਸ ਵਿਚ ਇਥੋਂ ਤੱਕ ਲਿਖਿਆ ਹੈ ਕਿ ਇਕ ਦਿਨ ਭਰੇ ਦੀਵਾਨ ਵਿਚ ਅਰਦਾਸੀਏ ਨੇ ਇਕ ਦਿਨ ਦੀ ਗੋਲਕ ਦਾ ਹਿਸਾਬ ਸੁਣਾਇਆ। ਨੌਂ ਲੱਖ ਰੁਪਏ ਨਕਦ ਸਨ। ਅਣਗਿਣਤ ਕੱਪੜੇ ਤੇ ਗਹਿਣਿਆਂ ਦਾ ਕੋਈ ਹਿਸਾਬ ਨਹੀਂ ਸੀ। ਧੰਨ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਤੋਂ ਲੋਕੀਂ ਤਨ ਮਨ ਧਨ ਚਾਅ ਨਾਲ ਵਾਰ ਰਹੇ ਸਨ :

*ਸੇਵਕ ਆਨ ਕਰੀ ਅਰਦਾਸ।*
*"ਸੁਮਾਰ ਧਨੋ ਪ੍ਰਭ ਲੱਛੁ ਸੁ ਆਈ।*
*ਨੋ ਲਖ ਦਾਮ (ਰੁਪਏ) ਆਯੋ*
*ਅਗਨੰ (ਅਣਗਿਣਤ) ਪਟ (ਰੇਸ਼ਮੀ ਕੱਪੜੇ)*
*ਭੂਖਨ ਕੌਨ ਕਹੈ ਜਗ ਰਾਈ।" ੮੭।*

**ਅਨੰਦਪੁਰ ਦੀ ਰੌਣਕ ਬਾਰੇ ਇਕ ਸਮਕਾਲੀ ਦਾ ਵਰਨਣ :**

ਅਨੰਦਪੁਰ ਸਾਹਿਬ ਦੀ ਮਹਿਮਾ ਗਾਉਂਦੇ ਦਰਬਾਰੀ ਕਵੀ ਹੰਸ ਰਾਮ ਜੀ, ਜਿਨ੍ਹਾਂ ਦੇ ਪੜੋਤੇ ਹਿੰਦੀ ਦੇ ਪ੍ਰਸਿੱਧ ਕਵੀ ਚੰਦਰ ਸ਼ੇਖਰ ਬਾਜਪਈ ਹੋਏ, ਨੇ ਲਿਖਿਆ :

ਅਨੰਦਪੁਰ, ਅਨੰਦ ਦੀ ਜੜ੍ਹ, ਅਨੰਦ ਦਾ ਸ਼ਹਿਦ ਹੈ। ਨੇੜੇ ਦਰਿਆ ਵਿਚੋਂ ਉਠਦੀ ਮਿਰਗ ਜਲ ਦੀ ਲਹਿਰ ਤੇ ਅੱਖ ਨਹੀਂ ਟਿਕਦੀ। ਧਰਮ ਦੀਆਂ ਧੁਜਾਵਾਂ ਝੂੱਲ ਰਹੀਆਂ ਹਨ। ਬਾਗਾਂ ਦਾ ਨਗਰ ਹੈ ਅਨੰਦਪੁਰ। ਵਣ ਨਾਲ ਘਿਰਿਆ ਹੈ। *ਖੂਹਾਂ ਤੇ ਸਰੋਵਰਾਂ ਦੀ*

*ਇਤਨੀ ਭਰਮਾਰ ਹੈ ਕਿ ਸਾਗਰ ਦਾ ਭੁਲੇਖਾ ਪੈਂਦਾ ਹੈ।* ਬਾਜ਼ਾਰ ਸੁਹਣੇ, ਦੁਕਾਨਾਂ ਉੱਚੀਆਂ ਤੇ ਉਨ੍ਹਾਂ ਤੇ ਹਰ ਸ਼ੈਅ ਮਿਲਦੀ ਹੈ। ਚਾਰ ਵਰਣ ਤੇ ਚਾਰ ਆਸ਼ਰਮ ਸਭ ਅਨੰਦ ਪਾ ਰਹੇ ਹਨ। *ਸਭ ਤੋਂ ਵੱਡੀ ਗੱਲ ਸੰਗਤ, ਸਿੱਖ ਤੇ ਮੁਖੀ ਜਿੱਥੇ ਕਿਤੇ ਦੁਖੀ ਨੂੰ ਦੇਖਦੇ ਹਨ, ਪੁੱਜ ਕੇ ਦੁੱਖ ਦੂਰ ਕਰਦੇ ਹਨ।* ਉਸਾਰੀ ਦਾ ਕੰਮ ਹਰ ਵੇਲੇ ਹੋ ਰਹਿਆ ਹੈ। ਕਿਤਨੇ ਹੀ ਕਾਰੀਗਰ ਉਸਾਰੀ ਵਿਚ ਜੁਟੇ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਜੋ ਧਰਮ ਦਾ ਆਸਰਾ ਹਨ, ਦਾ ਉਥੇ ਵਾਸਾ ਹੈ।

*"ਤਾ ਕੇ ਕਿਹਿ ਬਿਧਿ ਬਰਨਿਯੇ,*
*ਨਗਰ ਬਾਗ ਬਿਨ ਬਿੰਦੁ।*
*ਕੂਪ ਤੜਾਗਨ ਕੇ ਲੇਖੇ,*
*ਜਲ ਨਿਧਿ ਲਾਗਤ ਮੰਦ।*
*ਹਾਟ ਘਾਟ ਬਾਂਧੰ ਸਭੇ,*
*ਮਾਨਿਕ ਮੋਲ ਅਪਾਰ।*
*ਤਹ ਮੈ ਜਟਿਤ ਭਲੋ ਕਿਯੇ,*
*ਮਣਿ ਗਣਿ ਹੀਰਾ ਲਾਲ।*
*ਰਚਨਾ ਰਹੀ ਰਹੈ ਅਜੋਂ*
*ਵਿਸ਼ੁਕਰਮਨ ਕੀ ਭੀਰ।*
*ਧਾਮਨ ਧਰਮ ਧੁਜਾ ਬੰਧੀ,*
*ਸੁਤ ਰੁਦ੍ਰਾ ਕੇ ਤੀਰ।*
*ਚਾਰ ਬਰਣ ਚਾਰੋ ਜਗ,*
*ਆਸ੍ਰਮ ਕਰਤ ਅਨੰਦ।*
*ਤਾ ਕੋ ਨਾਮ ਅਨੰਦਪੁਰ*
*ਹੈ ਅਨੰਦ ਕੋ ਕੰਦ।*
*ਸੰਗਤ, ਸਿੰਘ, ਮਸੰਦ ਸਭ,*
*ਹੇਰ ਪਰੇ ਪਰ ਪੀਰ।*
*ਤਹਾ ਬਸਤ ਗੁਰੂ ਗੋਬਿੰਦ ਸਿੰਘ,*
*ਧਰਮ ਧੁਰੰਧਰ ਧੀਰ।"*

ਔਰੰਗਜ਼ੇਬ ਦਿੱਲੀ ਛੱਡ ਦੱਖਣ ਨੂੰ ਚਲਾ ਗਿਆ ਸੀ। ਉਸ ਗੋਲਕੰਡਾ ਤੇ ਬੀਜਾਪੁਰ ਦੀਆਂ ਸ਼ੀਆ ਰਿਆਸਤਾਂ ਜਿੱਤ ਲਈਆਂ ਸਨ। ਸ਼ਿਵਾ ਜੀ ਦਾ ਪੁੱਤਰ ਸੰਭਾ ਜੀ ਵੀ ਪਕੜ ਪਾਸ ਰੱਖਿਆ ਹੋਇਆ ਸੀ। ਪਰ ਮਰਹੱਟੇ ਫਿਰ ਵੀ ਸਿਰ ਉਠਾ ਰਹੇ ਸਨ। ਅੰਨ ਦੀ ਦੱਖਣ ਵਿਚ ਅੱਗੇ ਹੀ ਤੋਟ ਸੀ ਤੇ ਹੁਣ ਸ਼ਾਹ-ਰਾਹ ਜਾਟਾਂ ਨੇ ਮੱਲ ਲਏ ਸਨ। ਜੋ ਸਰਕਾਰੀ ਰਸਦਾਂ ਦੱਖਣ ਵੱਲ ਜਾਂਦੀਆਂ ਉਹ ਖੋਹ ਲੈਂਦੇ ਸਨ। ਮੁਅਜ਼ਮ (ਔਰੰਗਜ਼ੇਬ ਦੇ ਵੱਡੇ ਪੁੱਤਰ) ਨੇ

ਔਰੰਗਜ਼ੇਬ ਨੂੰ ਗ੍ਰਿਫ਼ਤਾਰ ਕਰ ਕੈਦ ਕਰਨ ਦੀ ਸਾਜ਼ਿਸ਼ ਵੀ ਰਚੀ ਪਰ ਇਸ ਤੋਂ ਪਹਿਲਾਂ ਕਿ ਉਹ ਕਾਮਯਾਬ ਹੋਵੇ, ਬਹਾਦਰ ਸ਼ਾਹ ਗ੍ਰਿਫ਼ਤਾਰ ਕਰ ਲਿਆ ਗਿਆ। ਬਹਾਦਰ ਸ਼ਾਹ ਦੇ ਚਾਰੇ ਹੀ ਪੁੱਤਰ ਬੰਦੀ ਵਿਚ ਪਾ ਦਿੱਤੇ ਗਏ। ਆਪਣੇ ਦੂਜੇ ਪੁੱਤਰ ਆਜ਼ਮ ਨੂੰ ਔਰੰਗਜ਼ੇਬ ਨੇ ਪੰਜਾਬ ਤੇ ਕਾਬਲ ਦਾ ਨਵਾਬ ਬਣਾ ਕੇ ਭੇਜਿਆ। ਜਾਟਾਂ ਦੀ ਬਗ਼ਾਵਤ ਇਬਰਾਹੀਮ ਨਾਂ ਦੇ ਜਰਨੈਲ ਨੇ ਦਬਾ ਦਿੱਤੀ। ਅੰਨ ਲਈ ਰਾਹ ਤਾਂ ਖੁਲ੍ਹ ਗਿਆ ਪਰ ਧਨ ਕਿਥੋਂ ਆਏ। ਪੰਜਾਬ ਨੂੰ ਉਚੇਚਾ ਹੁਕਮ ਭੇਜਿਆ ਗਿਆ ਕਿ ਉਹ ਪਹਾੜੀ ਰਾਜਿਆਂ ਕੋਲੋਂ ਖਰਾਜ ਦੀ ਰਹਿੰਦੀ ਰਕਮ ਉਗਰਾਹ ਕੇ ਭੇਜੇ। ਪਹਾੜੀ ਰਾਜੇ ਬਿਪਤਾ ਵਿਚ ਫਸ ਗਏ। ਉਨ੍ਹਾਂ ਬਹੁਤੇਰਾ ਕਿਹਾ ਕਿ ਉਨ੍ਹਾਂ ਪਾਸ ਧਨ ਕਿੱਥੇ ? ਉਨ੍ਹਾਂ ਦਾ ਬਹੁਤਾ ਖ਼ਰਚਾ ਤਾਂ ਗੁਰੂ ਗੋਬਿੰਦ ਸਿੰਘ ਜੀ ਨਾਲ ਜੰਗ ਵਿਚ ਹੀ ਖ਼ਰਚ ਹੋ ਗਿਆ ਹੈ। ਪਰ ਔਰੰਗਜ਼ੇਬ ਤੇ ਉਸ ਦੇ ਨਾਇਬ ਕਿਥੋਂ ਸੁਣਨ ਵਾਲੇ ਸਨ।

ਭੀਮ ਚੰਦ ਤੇ ਬਾਕੀ ਪਹਾੜੀ ਰਾਜਿਆਂ ਨੇ ਗੁਰੂ ਜੀ ਦੀ ਸ਼ਰਨ ਲਈ। ਪਹਿਲਾਂ ਉਸ ਇਕ ਮਿੱਠ ਬੋਲੜਾ ਸਫ਼ੀਰ ਭੇਜਿਆ ਕਿ ਗੁਰੂ ਜੀ ਨੂੰ ਬੇਨਤੀ ਕਰੇ ਕਿ ਭੀਮ ਚੰਦ ਨੂੰ ਖ਼ਿਮਾ ਦਿੱਤੀ ਜਾਏ। ਉਸ ਦੇ ਗੁਰ ਦਰਬਾਰ ਆਵਨ ਤੇ ਗ਼ੁੱਸਾ ਨਹੀਂ ਕਰਨਾ। ਉਸ ਸਫ਼ੀਰ ਨੇ ਆ ਕੇ ਕਿਹਾ :

**ਭੀਮ ਚੰਦ ਦੀ ਖ਼ਿਮਾ ਜਾਚਨਾ**

*"ਹੇ ਪ੍ਰਭੁ, ਭੀਮ ਚੰਦ ਬਰ ਰਾਜਾ,*
*ਚਾਹਤ ਤੁਮੈ ਦਰਸ ਸੁਖ ਸਾਜਾ।*
*ਚੂਕ ਖਿਮਾ ਕੀਜੈ ਪ੍ਰਭ ਸੁਨੀਏ।*
*ਆਵੈ ਜੋ ਹਸ ਕੇ ਮੁਖ ਭਨੀਏ।" ੮।*

ਭੀਮ ਚੰਦ ਨੇ ਗੁਰੂ ਦਰਬਾਰ ਹਾਜ਼ਰੀ ਭਰੀ ਤੇ ਕਿਹਾ ਕਿ ਤੁਸੀਂ ਹੀ 'ਰਾਮਕ੍ਰਿਸ਼ਨ ਅਵਤਾਰੀ ਹੋ' ਕਈ ਵਾਰ ਚਰਨ ਬੰਦਨਾ ਕੀਤੀ ਤੇ ਖ਼ਿਮਾ ਚਾਹੀ।

ਮਹਾਰਾਜ ਨੇ ਕਿਹਾ : ਤੂੰ ਬਹੁਤ ਝਗੜਾ ਉਠਾਇਆ ਹੈ। ਇਥੋਂ ਵੀ ਤੇਰੇ ਕਾਰਨ ਛੱਡ ਜਾਣਾ ਪਿਆ। ਜਿੱਥੇ ਗਏ ਉਥੇ ਜਾ ਕੇ ਤੂੰ ਜੰਗ ਮਚਾ ਦਿੱਤੀ। ਜੰਗ ਵਿਚ ਤੂੰ ਤਾਂ ਕੋਈ ਕਸਰ ਨਹੀਂ ਸੀ ਛੱਡੀ। ਵਾਹਿਗੁਰੂ ਨੇ ਹੀ ਹੱਥ ਦੇ ਬਚਾਇਆ ਹੈ :

*"ਪੂਰਬ ਰਾਰ ਕਰੀ ਤੁਮ ਭਾਰੀ।*
ਭੁਜੰਗ ਛੰਦ : *ਤੁਮੈ ਮੈ ਨਿਕਾਰਾ, ਰਹੇ ਆਨ ਠਾਈ।*
*ਤਹਾ ਆਨ ਕੈ ਤੋਹਿ ਕੀਨੀ ਲੜਾਈ।*
*ਲਯਾਏ ਘਨੀ ਸੰਗ ਸੈਨਾ ਪ੍ਰਕਾਰੰ।*
*ਹਮੈ ਰਾਖਿਓ ਕਾਲ ਪੁਰਖੀ ਸੁਧਾਰੰ। ੧੪।*
*ਕਰੀ ਜੀਤ ਮੇਰੀ ਕਰੇ ਦੂਤ ਖੰਡੰ।*
*ਬਜਾਏ ਤਬੈ ਬੰਬ ਜੈ ਕੇ ਨਿਸੰਗੰ।"*

ਹੁਣ ਤੂੰ ਖ਼ਿਮਾ ਚਾਹੁੰਦਾ ਹੈਂ, ਉਹ ਤਾਂ ਗੁਰੂ ਘਰ ਹਰ ਵੇਲੇ ਹਰ ਆਏ ਨੂੰ ਮਿਲਦੀ ਹੈ ਪਰ ਇਕ ਗੱਲ ਹੁਣ ਤੂੰ ਚੇਤਾ ਰੱਖੀਂ ਕਿ ਇਥੇ ਸੰਗਤਾਂ ਦੂਰ ਨੇੜਿਓਂ, ਵੇਲੇ ਕੁਵੇਲੇ

ਬੜੀ ਭਾਰੀ ਤਾਦਾਦ ਵਿਚ ਆਉਂਦੀਆਂ ਹਨ ਉਨ੍ਹਾਂ ਦੇ ਰਾਹ ਨਾ ਰੋਕੀਂ, ਰੁਕਾਵਟਾਂ ਨਾ ਖੜ੍ਹੀਆਂ ਕਰੀਂ। ਤੁਸੀਂ ਰਾਜ ਕਮਾਵੋ, ਮੈਨੂੰ ਇਸ ਵਿਚ ਖੁਸ਼ੀ ਹੈ :

*"ਖਿਮਾ ਕੀਨ ਤੋ ਕੋ, ਮੁਝੈ ਏਹੁ ਧਾਰੀ।*
*ਜੁਈ ਹੇਤ ਧਾਰੇ, ਤਿਸੇ ਹੇਤ ਧਾਰੀ।*
*ਕਰੋ ਰਾਜ ਸਾਰੋ, ਨ ਗਾਰੰ ਕਰਾਹੀ।*
*ਸੁਨੋ ਔਰ ਬਾਨੀ ਕਹੈ ਤੋਹ ਤਾਹੀ। ੧੬।*
*ਮੁਝੈ ਸੰਗਤੀ ਆਵਤੀ ਅੰਤ ਨਾਹੀ।*
*ਤਿਸੈ ਨਾਹਿ ਛੇੜੋ ਕਹੋ ਸਾਚ ਪਾਹੀ।*
*ਜਿਸ ਸੰਗ ਛੇੜਾ ਤਿਸੈ ਮਾਰ ਦੈਹੈਂ।*
*ਪੁਨੰ ਧੜਬ ਆਧੋ ਤੁਮ ਦੇਸ ਕੈ ਹੈਂ।*
*ਹਮੈ ਯਾ ਪੁਰੀ ਮੈ, ਤੁਮੈ ਤਾਹਿ ਧਾਮੰ।*
*ਕਰੈਂ ਆਪ ਮੈ ਸਹਜ ਸੂਖੰ ਬਿਸ੍ਰਾਮੰ।"੧੭।* (ਅਧਿਆਇ ਸੱਤਵਾਂ)

ਭੀਮ ਚੰਦ ਸਿਰ ਨਿਵਾਈ ਸੁਣਦਾ ਰਿਹਾ। ਉਸ ਕਿਹਾ : ਜਿਵੇਂ ਤੁਸੀਂ ਚਾਹੁੰਦੇ ਹੋ ਐਸਾ ਹੀ ਹੋਵੇਗਾ ਪਰ ਸਾਡੀ ਵੀ ਇਕ ਬੇਨਤੀ ਹੈ ਕਿ

*"ਜਬ ਹਮ ਕੋ ਸੰਕਟ ਪਰੈ ਕਰਨੀ ਆਪ ਸਹਾਯ।"*

ਮਹਾਰਾਜ ਨੇ ਕਿਹਾ ਕਿ ਇਸ ਗੱਲ ਦਾ ਤੁਸੀਂ ਫ਼ਿਕਰ ਨਾ ਕਰਨਾ।

*"ਸੰਕਟ ਤਾਂ ਸਿਰ ਤੇ ਆ ਖੜ੍ਹਾ ਹੋਆ।"*

ਇਬ੍ਰਾਹੀਮ ਨੇ ਦਿਲਾਵਰ ਖ਼ਾਨ ਨੂੰ ਪਹਾੜੀ ਰਾਜਿਆਂ ਕੋਲੋਂ ਖ਼ਰਾਜ਼ ਦੀ ਰਕਮ ਉਗ੍ਰਾਹਨ ਲਈ ਭੇਜਿਆ। ਦਿਲਾਵਰ ਨੇ ਪਹਿਲਾਂ ਕਟੋਚ ਦੇ ਰਾਜੇ ਨੂੰ ਕਰ ਤਾਰਨ ਲਈ ਕਿਹਾ। ਉਸ ਉੱਤਰ ਦਿਤਾ ਕਿ ਉਹ ਤਾਂ ਤਿਆਰ ਹੈ ਪਰ ਪਹਿਲਾਂ ਭੀਮ ਚੰਦ ਕੋਲੋਂ ਲਿਆ ਜਾਏ। ਕ੍ਰਿਪਾਲ ਚੰਦ ਨੂੰ ਨਾਲ ਲੈ ਕੇ ਉਹ ਨਾਦੌਨ ਪੁੱਜ ਗਿਆ । ਆਪਣੇ ਬਚਾਉ ਲਈ ਉਸ ਨੇ ਕਾਠ ਗੜ੍ਹ ਵੀ ਬਣਾ ਲਿਆ। ਭੀਮ ਚੰਦ ਨੇ ਰਾਜਿਆਂ ਦਾ ਇਕੱਠ ਕੀਤਾ। ਸਾਰਿਆਂ ਨੇ ਹੀ ਕਰ ਨਾ ਭਰਨ ਦਾ ਮਤਾ ਪਕਾਇਆ ਤੇ ਗੁਰੂ ਜੀ ਨੂੰ ਸਹਾਇਤਾ ਲਈ ਵੀ ਲਿਖਿਆ। ਪਰ ਕਟੋਚੀਏ ਤੇ ਬਿਝੜੀਏ ਦਿਲਾਵਰ ਖ਼ਾਨ ਦੇ ਭੇਜੇ ਜਰਨੈਲ ਅਲਫ਼ਖ਼ਾਨ ਨਾਲ ਜਾ ਰਲੇ। ਮਹਾਰਾਜ ਨੇ ਜਦ ਇਹ ਸੁਣਿਆ ਤਾਂ ਕਿਹਾ :

*'ਚੰਗਾ ਨਹੀਂ ਨੇ ਕੀਤਾ। ਏਕਾ ਤੋੜਿਆ ਨੇ। ਜ਼ੁਲਮੀਆਂ ਨਾਲ ਜਾ ਰਹੇ ਹਨ। ਭਰਾਵਾਂ ਨੂੰ ਮਾਰਨ ਲਈ ਕੁਹਾੜੀ ਦਾ ਦਸਤਾ ਬਣੇ ਹਨ। ਸੋ ਹੁਣ ਉਪਦੇਸ਼ ਨਾਲ ਨਹੀਂ ਦੰਡ ਨਾਲ ਹੀ ਸਿੱਧੇ ਹੋਣਗੇ। ਲੋੜ ਅਸਲ ਵਿਚ ਇਸੇ ਗੱਲ ਦੀ ਹੀ ਹੁੰਦੀ ਹੈ ਕਿ ਆਪਣਾ ਨਫ਼ਾ ਵਾਰ ਏਕਾ ਕਰਨ ਦਾ ਵਲ ਆਵੇ।'*

ਭੀਮ ਚੰਦ ਨਾਲ ਰਾਜ ਸਿੰਘ, ਰਾਮ ਸਿੰਘ, ਸੁਖਦੇਵ ਜਸਰੋਟਾ, ਪ੍ਰਿਥੀ ਚੰਦ ਡਢਵਾਲੀਏ ਹੋ ਕੇ ਲੜੇ।

ਉਧਰੋਂ ਅਲਫ਼ ਖ਼ਾਨ ਨਾਲ ਕ੍ਰਿਪਾਲ ਹੋ ਕੇ ਲੜ ਰਹਿਆ ਸੀ। ਉਹ ਹਾਥੀ ਵੀ ਨਾਲ

ਲੈ ਆਇਆ। ਗਹਿ ਗੱਚ ਯੁੱਧ ਸ਼ੁਰੂ ਹੋ ਗਿਆ :

*"ਤਾਹ ਮੈ ਤੀਰ ਤੁਫੰਗਨ ਸਾਧ ਕੈ,*
*ਸਮਰ ਰਚਯੋ ਅਸ ਤਾ ਤਿਨ ਧਾਰੀ।*
*ਉਤ ਸੋਰ ਕਰੈ ਇਤ ਢੂਕ ਕੈ ਏ ਤਿਨ,*
*ਮਾਰਨ ਕੋ ਕੀਓ ਉੱਦਮ ਕਾਰੀ।"੧੧।੨੨।*

ਭੀਮ ਚੰਦ ਨੇ ਇਸ ਆਫ਼ਤ ਤੋਂ ਛੁਟਕਾਰਾ ਪਾਉਣ ਦਾ ਇਕ ਹੀ ਰਾਹ ਜਾਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਲਈ ਪੁਕਾਰਿਆ ਜਾਵੇ। ਮਹਾਰਾਜ ਨੂੰ ਰਾਤੋ-ਰਾਤ ਹੀ ਸੁਨੇਹਾ ਭੇਜਿਆ ਗਿਆ। ਮਹਾਰਾਜ ਵੀ ਆਪਣੇ ਸਿੱਖਾਂ ਨਾਲ ਤੁਰੰਤ ਨਾਦੌਨ ਪੁੱਜ ਗਏ। ਆਉਂਦਿਆਂ ਹੀ ਉਹਨਾਂ ਸੱਜੇ-ਖੱਬੇ ਹੱਥਾਂ ਨਾਲ ਐਸੇ ਤੀਰ ਛੱਡੇ ਕਿ ਇਕ ਰਾਜਾ ਜੋ ਅਲਫ਼ ਖ਼ਾਨ ਦਾ ਸਾਥੀ ਸੀ ਮਾਰਿਆ ਗਿਆ। ਬੜੀ ਹਲਚਲ ਮੱਚ ਗਈ। ਆਪ ਜੀ ਇਕ ਪਿੱਪਲ (ਚਲ ਦਲ) ਹੇਠ ਕੁਝ ਚਿਰ ਟਿਕ ਗਏ :

**ਗੁਰੂ ਜੀ ਆਪੂੰ ਮੈਦਾਨਿ-ਜੰਗ ਪੁੱਜੇ**

*"ਤਬੈ ਆਪ ਸ੍ਰੀ ਗੁਰ ਲਏ ਕਰ ਤੁਫੰਗੰ।*
*ਕਰੇ ਤਾਂ ਸਹਾਇ ਲਖੇ ਚੀਤ ਅੰਗੰ।*
*ਇਕੰ ਭੂਪ ਮਾਰਯੋ ਪਰੀ ਹਾਲ ਚਾਲੰ।*
*ਗਏ ਬਾਰ ਤਯਾਗੇ ਮਹਾ ਰੂਪ ਭਾਲੰ।੨੭।*
*ਤਿਨੈ ਮਾਰ ਕੈ ਦੂਰ ਕੀਨੇ ਹਟਾਈ।*
*ਪੁਨਰ ਆਪ ਆਏ ਉਠੇ ਸੋਭ ਪਾਈ।*
*ਤਹਾਂ ਬੈਠ ਕੇ ਚਲਦਲੰ ਹੇਠ ਆਪੈ।*
*ਪੁਨਰ ਜੀਤ ਕੈ ਆਪ ਆਏ ਸੁ ਥਾਪੈ।" ੨੮।*

ਕਿਸੇ ਕਿਹਾ ਕਿ ਪਿੱਪਲ ਹੇਠ ਨਾ ਬੈਠੋ, ਓਟ ਲੈ ਲਵੋ। ਤੁਰਕ ਮਤਾਂ ਨੁਕਸਾਨ ਪਹੁੰਚਾਉਣ। ਆਪ ਜੀ ਨੇ ਕਿਹਾ ਕਿ ਇਹ ਇਕ ਪਿੱਪਲ ਕੀ ਹੋਰ ਵੀ ਕਿਤਨੇ ਪਿੱਪਲ ਟਿਕੇ ਰਹਿਣਗੇ ਤੇ ਤੁਰਕਾਂ ਦੇ ਨਾਸ ਹੋਣ ਦੀ ਗਵਾਹੀ ਭਰਦੇ ਰਹਿਣਗੇ। ਹੁਣ ਤੱਕ ਪਿੱਪਲ ਕਾਇਮ ਹਨ :

*"ਅਜੰ ਲੌ ਤਹਾਂ ਪੀਪਲੰ ਬਹੁਸੋ ਸੁਪੰ।"੩੦।*

ਅਲਫ਼ ਖ਼ਾਨ ਕਾਠਗੜ੍ਹ ਵਿਚ ਜਾ ਵੜਿਆ। ਰਾਤ ਨੂੰ ਕ੍ਰਿਪਾਲ ਚੰਦ ਨੇ ਗੁਰੂ ਦੀ ਅਜ਼ਮਤ ਦੀਆਂ ਸਾਖੀਆਂ ਉਸ ਨੂੰ ਸੁਣਾਈਆਂ। ਰਾਤ ਨੂੰ ਐਸਾ ਗਰਦ ਗੁਬਾਰ ਉਠਿਆ ਕਿ ਇੰਜ ਲੱਗੇ ਕਿ ਕਾਠਗੜ੍ਹ ਹੀ ਉਡੀ ਚਲੀ ਜਾ ਰਹਿਆ ਹੈ। ਰਾਤ ਨੂੰ ਹੀ ਭਾਰੀ ਜੰਗ ਸ਼ੁਰੂ ਹੋ ਗਈ ਅਤੇ ਰਾਤੋ-ਰਾਤ ਹੀ ਅਲਫ਼ ਖ਼ਾਨ ਭੱਜ ਉਠਿਆ ਤੇ ਆਪਣਾ ਲਸ਼ਕਰ ਤੱਕ ਨਾ ਸੰਭਾਲਿਆ :

*"ਤਬੈ ਰਾਤ ਗੁਬਾਰ ਸੋ ਪੂਰ ਆਈ।*
*ਭਈ ਬਯਾਕੁਲੰ ਸੈਨ ਸੁਖ ਕੋ ਗਵਾਈ।*

*ਤਹਾਂ ਰੈਨ ਮਾਚਯੋ ਬਡੋ ਯੁੱਧ ਭਾਰੀ।.....*

*ਭਜਯੋ ਅਲਫ਼ ਖਾਨਾ, ਨ ਖਾਨਾ ਸੰਭਾਰੀ।"੩੧।*

ਮਹਾਰਾਜ ਜੀ ਉਥੇ ਹੋਰ ਅੱਠ ਦਿਨ ਟਿਕੇ ਅਤੇ ਅਨੰਦਪੁਰ ਸਾਹਿਬ ਮੁੜ ਆਏ। ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਮਸੰਦ ਆਪਹੁਦਰੀਆਂ ਕਰ ਰਹੇ ਹਨ। ਪੂਰੀ ਭੇਟਾ ਪਹੁੰਚਾਉਣੀ ਤਾਂ ਇਕ ਪਾਸੇ ਸੰਗਤਾਂ ਨੂੰ ਇਹ ਕਹਿ ਕੇ ਤੰਗ ਕਰਦੇ ਹਨ ਕਿ ਗੁਰੂ ਦਾ ਖ਼ਰਚਾ ਵਧ ਗਿਆ ਹੈ, ਸੋ ਖੁੱਲ੍ਹੇ ਹੱਥੀਂ ਮਾਇਆ ਦਿਓ। ਆਚਰਣ ਤੋਂ ਗਿਰੀਆਂ ਹਰਕਤਾਂ ਵੀ ਕਰਨ ਲੱਗ ਪਏ ਸਨ। ਸਿੱਖਾਂ ਦੇ ਘਰਾਂ ਵਿਚ ਜਾ ਕੇ ਕੋਝੀਆਂ ਮੰਗਾਂ ਕਰਦੇ ਸਨ। ਜਿਹੜੇ ਅਨੰਦਪੁਰ ਵਿਚ ਵੀ ਟਿਕੇ ਸਨ, ਉਹ ਆਈਆਂ ਸੰਗਤਾਂ ਦੀ ਲੰਗਰ ਆਦਿ ਦੀ ਸੇਵਾ ਕਰਨ ਦੀ ਥਾਵੇਂ ਉਹਨਾਂ ਕੋਲੋਂ ਵੱਖਰੀ ਉਗਰਾਹੀ ਕਰਦੇ ਸਨ।

**ਮਸੰਦਾਂ ਦੀ ਸੋਧ**

ਮਹਾਰਾਜ ਨੇ ਆਪੂੰ ਇਕ ਰਾਤ ਪਾਟੀ ਜਿਹੀ ਕੰਬਲੀ ਸਿਰ 'ਤੇ ਕਰ ਕੇ ਮਸੰਦਾਂ ਦੇ ਅਸਥਾਨਾਂ 'ਤੇ ਜਾ ਕੇ ਲੰਗਰ ਦੀ ਮੰਗ ਕੀਤੀ। ਸਾਰੇ ਮਸੰਦਾਂ ਨੇ ਕੰਗਾਲ ਜਾਣ ਕੇ ਲੰਗਰ ਦੇਣਾ ਤਾਂ ਇਕ ਪਾਸੇ, ਧ੍ਰਿਕਾਰ ਪਾਈ ਕਿ ਖ਼ਾਲੀ ਹੱਥ ਉਨ੍ਹਾਂ ਕੋਲ ਆਇਆ ਹੈ।

ਸਿਰਫ਼ ਭਾਈ 'ਰਾਮ ਕੌਰ' ਦੇ ਗ੍ਰਿਹਿ ਆਪ ਜੀ ਨੂੰ ਪੰਜ ਫੁਲਕੇ ਮਿਲੇ :

*"ਨਿਜ ਕੰਬਰੀ ਸੋ ਆਪ ਦੁਰਾਈ (ਲੁਕਾ ਲਿਆ)।*
*ਫਿਰੈ ਮਸੰਦ ਧਾਮ ਸੁਖਦਾਈ।*
*ਕੀਰ ਨਾਥ ਕੋ ਰੂਪ ਨਿਹਾਰੀ।*
*ਕਿਨੈ ਨ ਚੁਟਕੀ ਚੂਨ (ਆਟੇ) ਕੀ ਡਾਰੀ। ੧੨੩।*
*ਰਾਮ ਕੁਯਰ ਕੇ ਗ੍ਰਿਹ ਜਬ ਆਏ।*
*ਫੁਲਕੇ ਅਧਿਕ ਪਾਂਚ ਤਬ ਪਾਏ।" ੧੨੪।* (ਅਧਿਆਇ ਅਠਵਾਂ)

ਮਹਾਰਾਜ ਜਾਣ ਗਏ ਕਿ ਇਨ੍ਹਾਂ ਮਸੰਦਾਂ ਨੂੰ ਸੋਧਣ ਦਾ ਵੇਲਾ ਆ ਗਿਆ ਹੈ। ਅਗਲੇ ਦਿਨ ਅਨੰਦਪੁਰ ਕੁਝ ਨਟ ਤਮਾਸ਼ਾ ਦਿਖਾਉਣ ਹਿਤ ਆਏ ਸਨ। ਮਹਾਰਾਜ ਨੇ ਕਿਹਾ ਕਿ ਮਸੰਦ ਜੋ ਵਰਤਾਵਾ ਕਰਦੇ ਹਨ ਉਹ ਸਵਾਂਗ ਲਗਾ ਕੇ ਦੱਸੋ :

*"ਮਸੰਦਨ ਸਾਂਗ ਲਿਆਇਏ,*
*ਕਹਾ ਨਟਨ, 'ਬਿਨ ਬੇਰ'।" ੧੨੫।*

ਸਵਾਂਗੀਆਂ ਨੇ ਇਕ ਮਸੰਦ ਨੂੰ ਘੋੜੇ ਤੇ ਚੜ੍ਹਿਆ ਦਿਖਾਇਆ ਜਿਸ ਪਿੱਛੇ ਇਕ ਵੇਸਵਾ ਬਿਠਾਈ ਹੋਈ ਸੀ। ਮਸੰਦ ਸਿੱਧਾ ਇਕ ਸਿੱਖ ਦੇ ਘਰ ਗਿਆ ਜੋ ਕਿਰਤੀ ਸੀ ਤੇ ਮਸਾਂ ਗੁਜ਼ਾਰਾ ਚਲਾਂਦਾ ਸੀ। ਸਿੱਖ ਨੇ ਜਥਾ ਸ਼ਕਤ ਪ੍ਰਸ਼ਾਦ ਤਿਆਰ ਕਰਕੇ ਮਸੰਦ ਅੱਗੇ ਲਿਆ ਰੱਖਿਆ। ਪ੍ਰਸ਼ਾਦ ਥਾਲੀ ਵਿਚ ਪਿਆ ਦੇਖ ਪਹਿਲਾਂ ਨੱਕ ਚੜ੍ਹਾਇਆ, ਫਿਰ ਫੁਲਕੇ, ਦਾਲ ਵਗਾਹ ਪਰ੍ਹਾਂ ਸੁੱਟੀ ਅਤੇ ਕਬਾਬ ਸ਼ਰਾਬ ਦੀ ਮੰਗ ਕੀਤੀ। ਉਹ ਵਿਚਾਰਾ ਕਰਜ਼ਾ ਚੁੱਕ ਕੇ ਇਹ ਸ਼ੈਆਂ ਲੈ ਆਇਆ। ਫਿਰ ਜਾਣ ਵੇਲੇ ਜਦ ਉਸ ਭੇਟਾ ਲਿਆਂਦੀ ਤਾਂ ਗਣਕਾ ਕਹਿਣ ਲੱਗੀ ਕਿ ਉਸ ਲਈ ਕਿਉਂ ਭੇਟ ਨਹੀਂ ਰੱਖੀ ? ਤੇਰੇ ਘਰ ਗੁਰੂ ਆਇਆ ਹੈ। ਕੱਪੜਾ

ਸੋਨਾ ਲਿਆ। 'ਅਸੀਂ ਇਕੱਠਾ ਕਰਕੇ ਭੇਜਣਾ ਹੈ।' ਉਹ ਵਿਚਾਰੇ ਗਹਿਣੇ ਪੈ ਕੇ ਸੋਨਾ ਲਿਆਏ ਤੇ ਉਸ ਅੱਗੇ ਭੇਟ ਕੀਤੇ। ਇਹ ਦ੍ਰਿਸ਼ ਤੱਕ ਮਹਾਰਾਜ ਦੀਆਂ ਅੱਖਾਂ ਵਿਚ ਜਲ ਆ ਗਿਆ :

*"ਸੁਨੇ ਗੁਰ ਨੈਨ ਜਲੰ ਭਰ ਆਏ।"*

ਖੇਲ੍ਹ ਦੀ ਸਮਾਪਤੀ ਬਾਅਦ ਸਵਾਂਗੀਆਂ ਨੇ ਕਿਹਾ :

ਮਹਾਰਾਜ ਅਸਾਂ ਤਾਂ ਅਜੇ ਰਤਾ ਕੁ ਦਿਖਾਇਆ ਹੈ। ਇਸ ਤੋਂ ਸੌ ਗੁਣਾ ਮਸੰਦ ਸਿੱਖਾਂ ਨੂੰ ਦੁੱਖ ਦੇਂਦੇ ਹਨ। ਮਹਾਰਾਜ ਨੇ ਬਚਨ ਅਲਾਇਆ : *ਇਨ੍ਹਾਂ ਮਸੰਦਾਂ ਨੂੰ ਗੁਰੂ ਤੇ ਸੰਗਤ ਦਾ ਭੈ ਲੱਥ ਗਿਆ ਹੈ, ਸੋ ਤਾੜਨਾ ਕਰਨੀ ਜ਼ਰੂਰੀ ਹੈ। ਜੇ ਹੁਣ ਨਾ ਸੋਧਿਆ ਤਾਂ ਬੜਾ ਉਪਦ੍ਰ ਖੜ੍ਹਾ ਕਰਨਗੇ :*

*"ਅਤਿ ਨਟ ਭਨੇ : ਹਮ ਅਲਪ ਕਰਯੋ*
*ਪ੍ਰਭੁ ਤ੍ਰਾਸ ਇਨੇ ਅਤਿ ਦੇਤ ਦੁਖਾਏ।*
*ਸੌ ਗੁਨ ਯਾਹ ਤੇ ਦੇਵਤ ਹੈ ਦੁੱਖ।"*
*ਯੌਂ ਸੁਨ ਸ੍ਰੀ ਗੁਰ ਬੈਨ ਅਲਾਏ :*
*"ਮੋ ਅਰ ਸੰਗਤਿ ਤੇ ਨਹਿ ਤ੍ਰਾਸਤ,*
*ਤਾਕਰ ਨਾਸ ਇਨੈ ਭਯੋ ਭਾਏ।" ੬੩।੧੨੯।* (ਅਧਿਆਇ ਅਠਵਾਂ)

ਮਹਾਰਾਜ ਨੇ ਹੁਕਮ ਕੀਤਾ ਕਿ ਸਾਰੇ ਮਸੰਦ ਹਿਸਾਬ ਲੈ ਕੇ ਅਨੰਦਪੁਰ ਸਾਹਿਬ ਦਰਬਾਰ ਪੁੱਜਣ। ਪਹਿਲੇ ਮਸੰਦ ਸਾਹਿਬ ਚੰਦ ਦੇ ਪੁੱਤਰ ਨੂੰ ਜਦ ਗੁਰੂ ਜੀ ਨੇ ਕਿਹਾ ਕਿ ਤੂੰ ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਤੋਂ ਮਸੰਦੀ ਕਰ ਰਹਿਆ ਹੈਂ। ਜੋ ਬਾਕੀ ਹੈ ਭੇਟ ਕਰ ਤਾਂ ਉਹ ਕਹਿਣ ਲੱਗਾ : ਕਿੱਥੇ ਰਹਿੰਦਾ ਹੈ ਸਾਡੇ ਪਾਸ ਧਨ। ਅਸੀਂ ਤਾਂ ਹਰ ਵੇਲੇ ਲੰਗਰ ਚਲਾਂਦੇ ਰਹਿੰਦੇ ਹਾਂ। ਤੁਹਾਨੂੰ ਤਾਂ ਆਪ ਪਤਾ ਨਹੀਂ ਲਗਦਾ ਕਿਤਨਾ ਖ਼ਰਚਾ ਕਰ ਰਹੇ ਹੋ। *ਹੁਣ ਤਾਂ ਰਾਜਨੀਤੀ ਦਾ ਖ਼ਰਚਾ ਵੀ ਬੜਾ ਹੋ ਗਿਆ ਹੈ। ਤੁਹਾਡਾ ਕੁਝ ਸਾਡੇ ਵੱਲ ਵਧਦਾ ਨਹੀਂ :*

*"ਹਮਰੇ ਗ੍ਰਿਹ ਗ੍ਰਿਹ ਲੰਗਰ ਹੋਈ।*
*ਪੁਨਿ ਤੁਮ ਕਹਿਤ ਇਜਾਰਾ ਸੋਈ। ੧੪੧।*
*ਤੁਮਤੋ ਸੁਧ ਨ ਖਰਚ ਕੀ ਜਾਨੋ।*
*ਰਾਜਨੀਤਿ ਨਹਿ ਰੰਚਨ ਠਾਨੋ। ੧੪੦।*
*ਸੋ ਹਮ ਭਰ ਹੀ ਖਰਚ ਕਰਾਂਹੀ।*
*ਤੁਮਰਾ ਹਮ ਪੈ ਵਧਤਾ ਨਾਹੀਂ। ੧੪੨।* (ਅਧਿਆਇ ਅਠਵਾਂ)

ਗੁਰੂ ਜੀ ਤਾਂ ਆਪੂੰ ਦੇਖ ਆਏ ਸਨ ਕਿ ਕਿਹੜਾ ਲੰਗਰ ਚਲਾਉਂਦੇ ਹਨ। ਦੂਜਾ ਮਸੰਦ ਕਹਿਣ ਲੱਗਾ ਕਿ ਤੁਹਾਨੂੰ ਤਾਂ ਹਿਸਾਬ ਕਰਨਾ ਹੀ ਨਹੀਂ ਆਉਂਦਾ।

ਇਕ ਹੋਰ ਬੋਲਿਆ ਕਿ ਸਾਡੇ ਕਰਕੇ ਤਾਂ ਗੁਰੂ ਦੀ ਪ੍ਰਭੁਤਾ ਹੈ। ਦੇਸਾਂ-ਦੇਸਾਂ ਵਿਚ ਜਾ ਕੇ ਸਿੱਖ ਬਣਾਉਂਦੇ ਹਾਂ। ਬਿੱਲੀ ਨੇ ਹੀ ਦਾਅ ਦੱਸੇ ਸ਼ੇਰ ਨੂੰ ਅਤੇ ਸ਼ੇਰ ਬਿੱਲੀ ਨੂੰ ਹੀ ਖਾਣ

ਆ ਗਿਆ ਹੈ :

*"ਹਮ ਹੀ ਇਨਕੀ ਪ੍ਰਭਤਾ ਕਰਵਾਵਤ*
*ਦੇਸਨ ਦੇਸ ਕੇ ਸਿਖ ਬਨਾਏ॥*
*ਬਿਲੀ ਤੇ ਸਿੰਘ ਕੀ ਬਾਤ ਭਈ*
*ਵਹਿ ਰਾਜ ਦਯੋ ਹਮਰੇ ਸਿਰ ਆਏ॥ ੧੫੦॥* (ਅਧਿਆਇ ਅਠਵਾਂ)

ਮਹਾਰਾਜ ਇਨ੍ਹਾਂ ਦੀਆਂ ਗੱਲਾਂ ਸੁਣ ਕਹਿਣ ਲੱਗੇ ਕਿ ਬਣਨਾ ਇਨ੍ਹਾਂ ਸੇਵਕ ਸੀ ਪਰ ਇਹ ਤਾਂ ਗੁਰੂ ਘਰ ਦੇ ਸ਼ਰੀਕ ਬਣ ਗਏ ਹਨ ਤੇ ਸਲੀਕਾ ਤੱਕ ਛੱਡ ਬੈਠੇ ਹਨ :

*"ਤਬ ਗੁਰ ਕਹੈਂ : ਮਸੰਦ ਸਰੀਕਾ*
*ਭਾਖਤ ਹੈਂ ਵਿੱਦਯਾ ਅਸਲੀਕਾ।"*

ਇਹ ਪਾਪ ਕਰਦਿਆਂ ਵੀ ਨਹੀਂ ਝਕਦੇ।

ਸਿੱਖ ਕਹਿਣ ਲੱਗੇ : ਮਹਾਰਾਜ ਖ਼ਿਮਾ ਕਰਨਾ ਕਿ ਇਹ ਹੁਣ ਸਿੱਖ ਨਹੀਂ ਰਹੇ *'ਪਯਾਲੇ ਤੇ ਨਿਵਾਲੇ ਦੇ ਯਾਰ ਬਣ ਗਏ ਹਨ।'* ਇਨ੍ਹਾਂ ਦੇ ਘਰ ਸਿੱਖ ਦੇ ਨਮੂਨੇ ਨਹੀਂ ਰਹੇ ਸਗੋਂ ਨਿੱਤ ਸ਼ਰਾਬ ਚਲਦੀ ਤੇ ਨਾਚ ਹੁੰਦੇ ਹਨ।

ਇਹ ਦੇਖ ਸੁਣ ਗੁਰੂ ਜੀ ਨੇ ਹੁਕਮਨਾਮੇ ਜਾਰੀ ਕੀਤੇ ਕਿ ਅੱਜ ਤੋਂ ਬਾਅਦ ਮਸੰਦ ਮਸੰਦੀਏ ਨਹੀਂ ਮੰਨਣੇ। ਮਸੰਦਾਂ ਨੂੰ ਕੋਈ ਕਾਰ ਭੇਟ ਨਹੀਂ ਦੇਣੀ। *ਸਾਰੀ ਸੰਗਤ 'ਖ਼ਾਲਸਾ' ਕੀਤੀ ਹੈ। ਸਿੱਧੀ ਆਪਣੇ ਨਾਲ ਜੋੜੀ ਹੈ। ਜਿਹੜੇ ਅੜੇ, ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ।* ਹਾਥੀ ਦੇ ਪੈਰਾਂ ਹੇਠ ਤੱਕ ਲਿਤਾੜਿਆ। ਪਕੜ ਪਕੜ ਮਾਰੇ। ਮਸੰਦਾਂ ਕੀਤੇ ਦੀ ਸਜ਼ਾ ਪਾਈ। ਇਥੋਂ ਤੱਕ ਗੁਰੂ ਜੀ ਨੇ ਕਿਹਾ ਕਿ ਜੇ ਇਕ ਪਾਸੇ ਮਸਤ ਹਾਥੀ ਆਉਂਦਾ ਹੋਵੇ ਤੇ ਦੂਜੇ ਪਾਸੇ ਮਸੰਦ ਤਾਂ ਮਸਤ ਹਾਥੀ ਪਾਸੇ ਚਲੇ ਜਾਣਾ ਪਰ ਮਸੰਦ ਦੇ ਮੱਥੇ ਨਾ ਲੱਗਣਾ। ਇਕ ਬਖ਼ਤ ਮੱਲ ਨਾਂ ਦੇ ਮਸੰਦ ਨੇ ਔਰਤ ਦੇ ਕੱਪੜੇ ਪਾ ਗੁਰੂ ਮਹਲਾਂ ਵਿਚ ਛੁਪ ਜਾਨ ਬਚਾਈ। ਮਾਤਾ ਜੀ ਨੇ ਇਹ ਕਹਿ ਕੇ ਉਸ ਦੀ ਜਾਨ ਬਖ਼ਸ਼ੀ ਕਰਵਾਈ ਕਿ ਸ਼ਰਨ ਆਏ ਨੂੰ ਕੁਝ ਨਹੀਂ ਕਹਿਣਾ, ਮਰਯਾਦਾ ਹੈ। ਗੁਰੂ ਜੀ ਨੇ ਵੀ ਜਾਨ ਬਖ਼ਸ਼ੀ ਕੀਤੀ ਤੇ ਕਿਹਾ ਕਿ ਇਹ 'ਸਦ ਸੁਹਾਗਣ ਕਹਿਲਾਏਗਾ'।

ਬੱਖ਼ਤ ਮੱਲ ਦੀ ਬਖ਼ਸ਼ ਨੇ ਪਿੱਛੋਂ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ :

*"ਤੁਮੈ ਸੁਹਾਗਨ ਸਦ ਮੈ ਕੀਨਾ।*
*ਯਹਿ ਕਹਿ ਆਰਸ (ਵਿਰਸਾ) ਦਈ ਸੁ ਚੀਨਾ।"*



੭

# ਖਾਲਸਾ ਪੰਥ ਦੀ ਸਾਜਨਾ

## (ਅਧਿਆਇ ਨੌਵਾਂ)

**ਖ਼ਾਲਸਾ ਦੀ ਸਾਜਨਾ**

ਗੁਰੂ ਜੀ ਨੇ ਥਾਂ ਪੁਰ ਥਾਂ, ਦੇਸ ਬਿਦੇਸ ਹੁਕਮਨਾਮੇ ਜਾਰੀ ਕੀਤੇ ਕਿ ਆਉਣ ਵਾਲੀ ਵਿਸਾਖੀ ਤੇ ਹੁੰਮ-ਹੁਮਾ ਕੇ ਪੁੱਜਣਾ। ਵਿਸਾਖੀ ਵਾਲੇ ਦਿਨ ਅਥਾਹ ਸੰਗਤ ਆਈ :

*"ਤਬੈ ਆਯੋ ਹੈ ਮੇਲ ਵੈਸਾਖ ਭਾਰੀ।*
*ਨਰ ਨਾਰ ਆਏ ਅਤਿ ਹੇਤ ਬਾਰੇ।"*

ਕੁਇਰ ਸਿੰਘ ਜੀ ਨੇ ਜੋ ਇਹ ਲਿਖਿਆ ਹੈ ਕਿ ਜਗਤ ਵਿਚ ਇਹ ਗੱਲ ਵੀ ਫ਼ੈਲ ਗਈ ਸੀ ਕਿ 'ਕਾਲਕਾ ਪ੍ਰਗਟੀ ਹੋਈ ਹੈ।' ਇਸ ਲਈ ਵੀ ਕਈ ਵੱਧ ਗਿਣਤੀ ਵਿਚ ਪੁੱਜੇ, ਨਿਰਮੂਲ ਹੈ। ਉਸਦੇ ਇਹ ਲਿਖਣ ਤੋਂ ਹੀ ਕਿ ਦੁਰਗਾ ਪੂਜਾ ਗੰਗਾ ਦੇ ਕਿਨਾਰੇ ਹੋਈ ਸੀ, ਇਸ ਦੀ ਨਿਰਮੂਲਤਾ ਦਾ ਪਤਾ ਲੱਗ ਜਾਂਦਾ ਹੈ। ਇਹ ਅਫ਼ਵਾਹਾਂ ਮਸੰਦਾਂ ਨੇ ਫੈਲਾਈਆਂ ਸਨ। ਜੇ ਦੁਰਗਾ ਦੀ ਕਹਾਣੀ ਵਿਚ ਰਤਾ ਕੁ ਹਕੀਕਤ ਹੁੰਦੀ ਤਾਂ ਬ੍ਰਾਹਮਣ, ਖ਼ਤਰੀ, ਰਾਜੇ, ਰਾਜਪੂਤ ਅੰਮ੍ਰਿਤ ਛਕਣ ਤੋਂ ਇਨਕਾਰੀ ਨਾ ਹੁੰਦੇ। ਉਨ੍ਹਾਂ ਤਾਂ ਸਗੋਂ ਰੱਜ ਕੇ ਮੁਖ਼ਾਲਫ਼ਤ ਕੀਤੀ ਤੇ ਕੋਈ ਦਕੀਕਾ ਨਾ ਛੱਡਿਆ ਖ਼ਾਲਸੇ ਨੂੰ ਹੇਠੀ ਪਹੁੰਚਾਉਣ ਦਾ। ਪ੍ਰਤੀਤ ਇਹ ਹੁੰਦਾ ਹੈ ਕਿ ਖ਼ਾਲਸਾ ਦੀ ਸਾਜਣਾ ਦੀ ਵਾਰਤਾ ਇਤਨੀ ਅਦਭੁੱਤ ਹੈ ਕਿ ਇਸਦਾ ਬਦਲ ਕਿਧਰੇ ਹੋਰ ਨਹੀਂ। ਪੰਥ ਸ਼ਬਦ ਦੇ ਅਰਥ ਕਿਸੇ ਲੁਗਾਤ, ਕੋਸ਼ ਡਿਕਸ਼ਨਰੀ ਵਿਚੋਂ ਢੂੰਡਿਆਂ ਵੀ ਨਹੀਂ ਮਿਲਣਗੇ। ਹਿੰਦੂ ਸਮਾਜ, ਸੰਪਰਦਾਇ ਤੋਂ ਅੱਗੇ ਨਹੀਂ ਦੇਖ ਸਕਿਆ। ਮੁਸਲਮਾਨ *ਮਿੱਲਤ ਅਤੇ ਸ਼ਰਹ* ਦੇ ਭਾਵ ਤੋਂ ਉੱਪਰ ਨਹੀਂ ਉੱਠ ਸਕਿਆ। ਪੱਛਮ ਦੀ ਸੋਚ *ਨਸਲ* ਤੋਂ ਅੱਗੇ ਨਹੀਂ ਗਈ। *ਕੌਮ ਨੂੰ ਵੀ ਭੂਗੋਲਕ ਹੱਦਾਂ ਵਿਚ* ਹੀ ਕੈਦ ਰੱਖਿਆ ਗਿਆ ਹੈ। ਇਹ ਪੰਥ ਦਾ ਖ਼ਿਆਲ ਨਿਰਾਲਾ ਸੀ—ਮਨੁੱਖੀ ਸੋਚਾਂ ਤੋਂ ਉੱਚਾ। ਪੰਥ ਦੀ ਮੋਟੀ ਜਿਹੀ ਵਿਆਖਿਆ ਕਰਨੀ ਹੋਵੇ ਤਾਂ ਇਹ ਕਰ ਸਕਦੇ ਹਾਂ ਕਿ *ਸਿੱਖ ਧਰਮ ਦੀ ਸਿਆਸੀ ਤੇ ਧਾਰਮਕ ਰੁਚੀ ਦੇ ਸੰਗਮ ਦਾ ਨਾਂ ਪੰਥ ਹੈ।*

ਗੁਰੂ ਜੀ ਨੇ ਸਭ ਨੂੰ ਅਮਲੀ ਤੌਰ 'ਤੇ ਇਹ ਦਿਖਲਾ ਦਿੱਤਾ ਸੀ ਕਿ ਆਚਰਨ ਦਾ ਢੰਡੋਰਾ ਪਿੱਟਣ ਵਾਲੇ ਵੈਸ਼ਨੋ, ਲਾਲਚ ਗ੍ਰਸੇ ਇਤਨੇ ਹਨ ਕਿ ਦੋ ਮੋਹਰਾਂ ਪਿੱਛੇ ਉਹ ਪੰਗਤ ਵਿਚ ਜਾ ਬੈਠਦੇ ਹਨ ਜਿੱਥੇ ਮਾਸ ਦਾ ਆਹਾਰ ਸੀ। ਸ਼ਕਤੀ ਦੇ ਪੁਜਾਰੀ ਸ਼ਿਵ ਭਗਤ ਬਿਪਤਾ ਪੈਣ ਵੇਲੇ ਸਭ ਤੋਂ ਪਹਿਲੇ ਨਸਦੇ ਹਨ। ਤਯਾਗੀ ਸੰਨਿਆਸੀ ਕਹਿਲਾਂਦੇ ਲੋਕ ਆਪਣੀਆਂ

ਚਿਪੀਆਂ ਅੰਦਰ ਲਾਖ ਲਗਾ ਕੇ ਮੋਹਰਾਂ ਤੱਕ ਛੁਪਾ ਕੇ ਰੱਖਦੇ ਹਨ। ਇਹਨਾਂ ਹੱਥੀਂ ਕੌਮੀ ਕਲਿਆਣ ਨਹੀਂ ਹੋ ਸਕਦੀ। ਲੋੜ ਇਸ ਗੱਲ ਦੀ ਹੈ ਕਿ ਚਿੜੀਆਂ ਹੱਥੋਂ ਬਾਜ ਤੁੜਾਏ ਜਾਣ ਤੇ ਨੀਵੀਆਂ ਕਹਿ ਕੇ ਲਿਤਾੜੀਆਂ ਜਾ ਰਹੀਆਂ ਜਾਤੀਆਂ ਵਿਚੋਂ ਸਰਦਾਰ ਪੈਦਾ ਕੀਤੇ ਜਾਣ :

*"ਅਜ਼ ਕੁੰਜਸ਼ਕਾਂ (ਚਿੜੀਆਂ) ਬਾਜ਼ ਹਾ ਸ਼ਿਕਾਰ ਬਾਯਦ ਕਰਦ।*
*ਯਾਅਨੀ ਅਜ਼ ਕੌਮ ਅਰਾਜ਼ੀਲ ਖ਼ਫ਼ਤ ਬ ਮਰਦਮ ਇਯਾਂ ਖ਼੍ਵਾਹਦ ਰਸੀਦੰ*[1]

ਮਹਾਰਾਜ ਨੇ ਧਾਰ ਲਿਆ ਕਿ ਐਸਾ ਪੰਥ ਸਜਾਵਾਂਗਾ ਕਿ ਜ਼ਾਲਮਾਂ ਦਾ ਨਾਸ ਹੋਵੇ ਤੇ ਭਲੇ ਪੁਰਸ਼ਾਂ ਦਾ ਆਦਰ ਤੇ ਸਾਰੇ ਸੁਖ ਪਾਉਣ :

*"ਜਾ ਲਖ ਸਤ੍ਰਨ ਨਾਸ ਹੋਏ*
*ਸੰਤ ਮਨੇ : ਸੁਖ ਪਾਹਿ॥" ੧੧।* (ਅਧਿਆਇ ਨੌਵਾਂ)

**ਵਿਸਾਖੀ ਵਾਲੇ ਦਿਹਾੜੇ**

ਅੰਮ੍ਰਿਤ ਵੇਲੇ ਗੁਰੂ ਗੋਬਿੰਦ ਸਿੰਘ ਜੀ ਜੋ ਪ੍ਰਭੂ ਦਾ ਰੂਪ ਤੇ ਸਦਾ ਸੁਖ ਪਹੁੰਚਾਉਣ ਵਾਲੇ ਸਨ, ਸ੍ਰੀ ਕੇਸਗੜ੍ਹ ਤਖ਼ਤ ਤੇ ਆ ਬਿਰਾਜੇ। ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਇਤਨੀ ਸੰਗਤ ਦੀ ਭੀੜ ਸੀ ਕਿ ਕੁਝ ਕਹਿਆ ਨਹੀਂ ਸੀ ਜਾ ਸਕਦਾ :

*"ਕੋਟਿ ਬਦਨ ਕਰ ਅੰਤ ਨ ਪਾਵੈ।"*

ਆਪ ਜੀ ਦਾ ਸਿੰਘਾਸਨ ਬਹੁਤ ਉੱਚੀ ਥਾਂ ਇਕ ਟਿੱਲੇ 'ਤੇ ਸੀ। ਉਸ ਉੱਚੇ ਟਿੱਲੇ ਚੜ੍ਹ ਕੇ ਤੱਕਿਆਂ ਸਾਫ਼ ਦਿਸਦਾ ਸੀ ਕਿ ਸੌ ਪ੍ਰਵਾਹ ਵਾਲੀ ਸਤਲੁਜ ਵਹਿ ਰਹੀ ਸੀ ਤੇ ਸੱਤ ਨਿਸ਼ਾਨ ਸਾਹਿਬ ਝੁੱਲ ਕੇ ਅਦਭੁੱਤ ਨਜ਼ਾਰਾ ਬਣਾ ਰਹੇ ਸਨ। ਪਰ ਸਭ ਤੋਂ ਉੱਚਾ ਕੇਸਗੜ੍ਹ ਦਾ ਹੀ ਸੀ। ਸੱਤ ਨਿਸ਼ਾਨ ਸਾਹਿਬ ਅਕਾਲ ਬੁੰਗੇ, ਅਨੰਦਗੜ੍ਹ, ਕਿਲ੍ਹੇ, ਸੀਸ ਗੰਜ, ਕੇਸਗੜ੍ਹ ਸਾਹਿਬ, ਗੁਰੂ ਕੇ ਮਹਿਲ, ਦਮਦਮਾ ਸਾਹਿਬ, ਮੰਜੀ ਸਾਹਿਬ ਅਤੇ ਭੋਰਾ ਸਾਹਿਬ ਝੂਲਦੇ ਰਹਿੰਦੇ ਸਨ :

*"ਸਾਤ ਧੁਜਾ ਤਿਹ ਅਦਭੁਤ ਭਾਰੀ।*
*ਸਭ ਸਿਰ ਕੇਸ ਕੋਟ ਅਵਤਾਰੀ।"*

ਇੰਜ ਲੱਗਦਾ ਸੀ ਕਿ ਆਦਿ ਨਗਰ ਦੇ ਵਾਸੀ ਖ਼ਾਲਸਾ ਜੀ ਦੀਆਂ ਰਿੱਧਾਂ ਸਿੱਧਾਂ ਪਾਣੀ ਭਰ ਰਹੀਆਂ ਹਨ। ਗਗਨ ਦਮਾਮੇ ਵੱਜ ਰਹੇ ਹਨ :

*"ਅਜ ਗੈਬੀ ਜਹ ਘੁਰਤ ਨਗਾਰੇ।"*

ਜਿੱਥੇ ਗੁਰੂ ਜੀ ਦਾ ਸਿੰਘਾਸਨ ਸੀ ਉਸ ਦੇ ਨਾਲ ਹੀ ਚਾਰ ਹੋਰ ਤੰਬੂ ਵੀ ਸਨ।[2]
ਦੇਖਦੇ ਹੀ ਦੇਖਦੇ :

*"ਸੰਗਤਿ ਮਿਲੀ ਅਪਾਰ।'*

---

1. ਹਕੀਕਤ ਬਿਨ ਵ ਅਰੂਜ਼ ਫਿਰਕਾ ਸਿਖਾਂ : ਸਫਾ ੯

2. ਕੁਇਰ ਸਿੰਘ ਨੇ ਲਿਖਿਆ ਹੈ ਕਿ ਉਨ੍ਹਾਂ ਵਿਚ ਬੱਕਰੇ ਬੰਨ੍ਹੇ ਸਨ ਪਰ ਇਹ ਠੀਕ ਨਹੀਂ ਲਗਦਾ ਕਿਉਂਕਿ ਕੋਈ ਪ੍ਰੀਖਿਆਕਾਰ ਪਹਿਲਾਂ ਹੀ ਆਪਣਾ ਪਰਚਾ ਦੱਸ ਨਹੀਂ ਦੇਂਦਾ। ਦੂਸਰੇ ਜਦ ਗੁਰੂ ਜੀ ਨੇ ਪਰਦਾ ਕਰ ਲਿਆ ਤਾਂ ਅਸੀਂ ਕੌਣ ਹਾਂ ਜੋ ਉਸ ਅੰਦਰ ਝਾਕੀਏ।

ਜਦ ਸਭ ਸੰਗਤਾਂ ਟਿਕ ਗਈਆਂ ਤਾਂ ਸੂਰਜ ਵਤ ਭਖਦੇ ਚਿਹਰੇ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਉੱਚੀ ਆਵਾਜ਼ ਵਿਚ ਇਹ ਕਹਿ ਸੁਣਾਇਆ :

*"ਸਨਮੁਖ ਪੂਰਾ ਸਿਖ ਹੈ ਕੋਈ।*
*ਸੀਸ ਭੇਟ ਗੁਰ ਦੇਵੇ ਜੋਈ।" ੧੦।*

ਇਹ ਸੁਣ ਕੇ ਸਭ ਪਾਸੇ ਹੈਰਾਨੀ ਛਾ ਗਈ। ਇਕ ਦੂਜੇ ਵੱਲ ਸਭ ਝਾਕਣ ਲੱਗ ਪਏ।

ਤਿੰਨ ਵਾਰੀ ਗੁਰੂ ਜੀ ਨੇ ਉੱਚੀ ਆਵਾਜ਼ ਵਿਚ ਇਹ ਹੀ ਸ਼ਬਦ ਦੁਹਰਾਏ ਤਾਂ ਹੱਥ ਜੋੜ ਕੇ ਇਕ ਸਿੱਖ ਖੜ੍ਹਾਂ ਹੋਆ :

*ਤੀਨ ਬੇਰ ਸ੍ਰੀ ਮੁਖ ਜਬ ਕਹਯੋ।*
*ਪਾਨਿ (ਹੱਥ) ਜੋੜ ਸੇਵਕ ਇਕ ਆਯੋ।*

ਗੁਰੂ ਜੀ ਉਸ ਨੂੰ ਬਾਹੋਂ ਪਕੜ ਕੇ ਤੰਬੂ ਵਿਚ ਲੈ ਗਏ। ਬਾਹਰ ਜਦ ਆਏ ਤਾਂ ਉਨ੍ਹਾਂ ਦੀ ਤਲਵਾਰ ਖ਼ੂਨ ਨਾਲ ਲਿਬੜੀ ਸੀ :

*"ਸ੍ਰੋਣਤ ਪਲਤ (ਲਹੂ ਨਾਲ ਲਿਬੜੀ) ਖੜਗ ਲੈ ਹਾਥਾ।*
*ਪੁਨ ਬਾਹਰ ਆਯੋ ਜਗ ਨਾਥਾ।" ੧੨।*

ਫਿਰ ਇਕ ਹੋਰ ਸੀਸ ਦੀ ਮੰਗ ਕੀਤੀ। ਉਸੇ ਤਰ੍ਹਾਂ ਤਿੰਨ ਵਾਰੀ ਪੁਕਾਰਿਆ ਤਾਂ ਇਕ ਹੋਰ ਸੇਵਕ ਸਾਹਮਣੇ ਆਇਆ ਉਸ ਨੂੰ ਵੀ ਪਹਿਲੇ ਵਾਂਗ ਹੀ ਤੰਬੂ ਅੰਦਰ ਲੈ ਗਏ। ਇਸੇ ਤਰ੍ਹਾਂ ਤਿੰਨ ਹੋਰਾਂ ਨੇ ਅੱਗੇ ਵਧ ਸੀਸ ਭੇਟ ਕੀਤੇ ਅਤੇ ਗੁਰੂ ਜੀ ਪਕੜ ਤੰਬੂ ਅੰਦਰ ਲੈ ਗਏ :

*'ਹਾ ਹਾ ਕਾਰ ਸਕਲ ਪਰ ਛਾਏ।'*

ਪਹਿਲਾਂ ਚੁੱਪ ਚਾਂ ਛਾਈ, ਫਿਰ ਜ਼ਬਾਨਾਂ ਹਿੱਲੀਆਂ ਤੇ ਫਿਰ ਕਈ ਕਹਿਣ ਲੱਗ ਪਏ ਕਿ ਗੁਰੂ ਜੀ ਨੂੰ ਕੀ ਹੋ ਗਿਆ ਹੈ ਜੋ ਸਿੱਖਾਂ ਨੂੰ ਬੱਕਰਿਆਂ ਵਾਂਗ ਕੱਟ ਰਹੇ ਹਨ :

*"ਇਨ ਕੋ ਕਹਾ ਸਿਰਰ ਹੋ ਗਯੋ।*
*ਅਜਾ ਸੁਆਨ ਜਿਮ ਸਿੱਖਨ ਘਯੋ। ੧੬।'*

ਪਰ ਉਹ ਕੀ ਜਾਣ ਸਕਦੇ ਸਨ ਗੁਰੂ ਦੇ ਭੇਦ ਨੂੰ। ਲੋਕੀਂ ਤਰ੍ਹਾਂ-ਤਰ੍ਹਾਂ ਦੀਆਂ ਬੋਲੀਆਂ ਪਏ ਬੋਲਦੇ ਸਨ ਕਿ ਇਤਨੇ ਨੂੰ ਗੁਰੂ ਜੀ ਤੰਬੂ ਤੋਂ ਬਾਹਰ ਆਏ ਤੇ ਉਨ੍ਹਾਂ ਨੇ ਪੰਜਾਂ ਦੇ ਹੱਥਾਂ ਵਿਚ ਹੱਥ ਪਾਏ ਹੋਏ ਸਨ ਤੇ ਪੰਜਾਂ ਨੇ ਹੀ ਸੁੰਦਰ ਪੁਸ਼ਾਕਾਂ ਪਹਿਨੀਆਂ ਸਨ। ਪੰਜਾਂ ਨੂੰ ਨਾਲ ਲੈ ਕੇ ਤਖ਼ਤ 'ਤੇ ਹੀ ਬੈਠ ਗਏ :

*"ਨਿਕਲੇ ਤੰਬੂ ਤਾਹਿ ਤੇ,*
*ਸੰਗ ਸਿੱਖ ਸੁਠ (ਉਤਮ) ਠਾਨ। ੨੩।*
*ਤਾ ਕਰ ਸੋ ਕਰ (ਹੱਥਾਂ ਵਿਚ ਹੱਥ ਪਾ) ਧਾਰ ਆਏ।*
*ਪੁਨਿ ਬੈਠ ਸਿੰਘਾਸਨ ਕੌਤੁਕ ਕੇਰੇ।"*

ਗੁਰੂ ਜੀ ਨੇ ਆਪਣੇ ਸਮਾਨ ਪੰਜਾਂ ਨੂੰ ਬੈਠਾ ਕੇ ਸ਼ਾਨਦਾਰ ਰੂਪ ਸਿੱਖਾਂ ਨੂੰ ਦੇ ਦਿੱਤਾ। ਸੰਗਤ ਹੋਰ ਹੈਰਾਨ ਹੋ ਰਹੀ ਸੀ :

*'ਕੋਰ ਮਯਾ ਕਰ ਆਪ ਸਮਾਨ,*
*ਕਰੇ ਤਬ ਹੀ ਅਤਿ ਸੁੰਦਰ ਚੇਰੇ।'*

ਇਤਨੇ ਨੂੰ ਮਹਾਰਾਜ ਨੇ ਇਕ ਸਿੱਖ ਪਾਸੋਂ ਸਤਲੁਜ ਦਾ ਜਲ ਮੰਗਵਾਇਆ ਤੇ ਲੋਹੇ ਦੇ ਬਰਤਨ ਵਿਚ ਪਾਇਆ :

*"ਸਰਿਤਾ ਜਲ ਲੀਨ ਅਛੂਤ ਮੰਗਾਇਕੈ*
*ਪਾਤ੍ਰ ਲੋਹ ਮੈ ਤਾ ਪ੍ਰਭ ਬੇਰੇ।" ੨੪।*

ਆਪ ਜੀ ਨੇ ਇਕਾਗ੍ਰਚਿਤ ਬਾਣੀ ਦਾ ਪਾਠ ਪੜ੍ਹਨਾ ਸ਼ੁਰੂ ਕੀਤਾ ਤੇ ਖੰਡਾ ਫੇਰਨ ਲੱਗੇ।

**ਕ੍ਰਿਪਾ ਰਾਮ ਦਾ ਮਾਤਾ ਜੀ ਪਾਸ ਜਾਣਾ**

ਇੰਜ ਲੱਗਦਾ ਸੀ ਕਿ ਕੋਈ ਅਦਭੁਤ ਸ਼ੈਅ ਤਿਆਰ ਹੋ ਰਹੀ ਹੈ। ਕ੍ਰਿਪਾ ਰਾਮ (ਜੋ ਕਸ਼ਮੀਰੀ ਪੰਡਤਾਂ ਨਾਲ ਗੁਰੂ ਤੇਗ਼ ਬਹਾਦਰ ਜੀ ਪਾਸ ਫ਼ਰਿਆਦ ਲੈ ਕੇ ਆਏ ਸਨ) ਇਹ ਕੌਤਕ ਦੇਖ ਕੇ ਮਾਤਾ ਜੀ ਪਾਸ ਮਹਲਾਂ ਨੂੰ ਗਏ ਤੇ ਜਾ ਕੇ ਸਾਰੀ ਦੀ ਸਾਰੀ ਵਾਰਤਾ ਇਨ ਬਿਨ ਸੁਣਾਈ :

*"ਅਸ ਕੌਤੁਕ ਵੇਖ ਸੁ ਸਾਹਿਬ ਕੋ*
*ਬਿਪ ਰਾਮ ਕ੍ਰਿਪਾ ਬਿਧਿ ਯਾ ਲਖ ਪਾਈ।*
*ਮਾਤਾ ਕੇ ਤੀਰ ਗਯੋ ਤਬ ਧਾਇ ਕੇ,*
*ਛੋਰ ਕਥਾ ਨਖਸਿਖ (ਇਨ ਬਿਨ ਸਾਰੀ) ਸੁਨਾਈ। ੨੫।"*

ਮਾਤਾ ਜੀ ਵੀ ਜਾਣ ਗਏ ਕਿ ਕੋਈ ਐਸਾ ਅੰਮ੍ਰਿਤ ਤਿਆਰ ਹੋ ਰਹਿਆ ਹੈ ਜਿਸ ਨੂੰ ਪੀਂਦੇ ਸਾਰ ਹੀ ਅਦਭੁੱਤ ਸ਼ਕਤੀ ਦੇ ਮਾਲਕ ਸਿੱਖ ਹੋਣਗੇ :

ਮਾਤਾ ਜੀ ਨੇ ਵੀ ਤੁਰਤ ਫ਼ੈਸਲਾ ਕੀਤਾ ਅਤੇ ਪਤਾਸੇ ਪੱਲੇ ਵਿਚ ਪਾ ਕੇ ਉਸ ਲੋਹੇ ਦੇ

**ਮਾਤਾ ਜੀ ਦਾ ਪਤਾਸੇ ਆ ਪਾਉਣਾ**

ਬਾਟੇ ਵਿਚ ਆ ਪਾ ਦਿੱਤੇ। ਲੋਕਾਂ ਧੰਨ ਧੰਨ ਮਾਂ ਕਿਹਾ ਜਿਸ ਆਪਣਾ ਫ਼ਰਜ਼ ਪਛਾਣਿਆ :

*ਤਾ ਸਮੈ ਆਨ ਪਤਾਸੇ ਡਾਰੈ,*
*ਗਨ (ਲੋਕੀ) ਪੇਖ ਸ ਮਹਲ ਕੋ ਬਾਤ ਅਲਾਈ।*
*ਤਾਤ'ਰੁ ਮਾਤ ਸੀ ਅੰਸ ਭਈ ਅਬ,*
*ਯਾ ਕਰ ਹੇਤ ਭਵੈ ਨਿਜ ਮਾਈ। ੨੫।*
*ਪ੍ਰੇਮ ਪਤਾਸੇ ਡਾਰੇ ਅਬ ਮਾਤ ਨੇ,*
*ਯੋ ਅਤਿ ਸੰਗਤ ਮੋਦ ਧਰਾਈ।*
*ਧੰਨ ਹੀ ਧੰਨ ਕਹੈ ਸਭ ਹੀ ਜਨ,*
*ਮਾਤਾ ਕੀਓ ਉਪਕਾਰ ਗਨਾਈ।*

*ਜਲ ਥਲ ਮੈ ਜੋਤ ਬਿਰਾਜਤ ਮਾਤ ਕੀ,*
*ਧਾਹਿ ਕਥਾ ਸੁਨ ਕੇ ਚਿਤ ਚਾਈ। ੨੬।*

ਗੁਰੂ ਜੀ ਨੇ ਮਾਤਾ (ਜੀਤੋ) ਜੀ ਵੱਲ ਤੱਕ ਇਹ ਬਚਨ ਵੀ ਕਹੇ :

*ਭਲੋ ਭਯੋ ਤੂੰ ਚਲ ਕਰ ਆਈ।*
*ਨੀਰ ਬਿਖੈ ਪਾਈ ਮਧੁਰਾਈ।*
*ਨ ਤਰ ਪੰਥ ਹੋਤ ਬਡ ਕਰੂਰਾ।*
*ਤੇਗ ਕ੍ਰੋਧ ਕਲਹ ਕਰਪੂਰਾ।* (ਰੁਤ ੩, ਅੰਸ਼ ੧੬, ਸੂਰਜ ਪ੍ਰਕਾਸ਼)

ਅੰਮ੍ਰਿਤ ਤਿਆਰ ਕਰਕੇ ਗੁਰੂ ਜੀ ਨੇ ਅਰਦਾਸ ਕੀਤੀ। ਉਨ੍ਹਾਂ ਪੰਜਾਂ ਨੂੰ ਦੋ ਹੱਥ ਜੋੜ ਬਣਾਈਆਂ ਬੁੱਕਾਂ ਵਿਚ ਅੰਮ੍ਰਿਤ ਛਕਾਇਆ ਤੇ ਕਿਹਾ :

ਬੋਲ, ਵਾਹਿਗੁਰੂ ਜੀ ਕਾ ਖ਼ਾਲਸਾ।। ਵਾਹਿਗੁਰੂ ਜੀ ਕੀ ਫ਼ਤਿਹ।।

*"ਪਾਨ ਜੋੜ ਤਿਨ ਅਮੀ (ਅੰਮ੍ਰਿਤ) ਪਿਵਾਵੈ।*
*ਬੋਲ ਵਾਹਿਗੁਰੂ ਮੁਖੋਂ ਕਹਾਵੈ।*
*ਪੰਚਨ ਕੋ ਐਸੇ ਤਬ ਦਯੋ।*
*ਨਾਮ ਨਗਰ ਤਿਨ ਪੂਛਨ ਕਯੋ।"੨੮।*

ਪੰਜਾਂ ਨੂੰ ਇਸ ਤਰ੍ਹਾਂ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਪੁੱਛਿਆ ਕਿ ਕਿੱਥੋਂ-ਕਿੱਥੋਂ ਆਏ ਹੋ?

**ਪੰਜਾਂ ਪਿਆਰਿਆਂ ਦੇ ਨਾਂ ਥਾਂ**

ਪਹਿਲੇ ਨੇ ਕਿਹਾ : ਕ੍ਰਿਪਾਲੂ ਪਿਤਾ, ਮੈਂ ਲਾਹੌਰ ਦਾ ਰਹਿਣ ਵਾਲਾ ਹਾਂ ਤੇ ਨਾਂ ਦਯਾ ਸਿੰਘ ਹੈ। ਜਾਤ ਸੋਫਤੀ ਖ਼ੱਤਰੀ ਸੀ :

*"ਵਾਸੀ ਮੋਰ ਲਾਹੌਰ ਦਯਾਲਾ।*
*ਨਾਮ ਦਯਾ ਸਿੰਘ ਦਾਸ ਕ੍ਰਿਪਾਲਾ। ੨੯।"*

ਦੂਜੇ ਨੇ ਕਿਹਾ :

ਨਾਂ ਮੇਰਾ ਨਿਹਚਲ (ਮੁਹਕਮ) ਸਿੰਘ ਹੈ ਤੇ ਰਹਿਣ ਵਾਲਾ ਦੁਆਰਕਾਪੁਰੀ ਦਾ ਹਾਂ। ਜਾਤ ਛੀਪਾ ਸੀ।

ਤੀਜੇ ਨੇ ਦੱਸਿਆ ਕਿ ਉਸ ਦਾ ਨਾਂ ਸਾਹਿਬ ਸਿੰਘ ਹੈ ਤੇ ਬਿਦਰ ਦੇ ਰਹਿਣ ਵਾਲਾ ਹਾਂ। ਜਾਤ ਦਾ ਨਾਈ ਸਾਂ :

*"ਸਾਹਬ ਸਿੰਘ ਸੁ ਤ੍ਰਿਤੀ ਜੁ ਕਹੀਯੈ*
*ਬਿਦਰ ਸ਼ਹਿਰ ਤਾ ਥਾਨ ਸੁ ਲਹੀਏ।" ੩੧।*

ਚੌਥੇ ਨੇ ਪ੍ਰਗਟ ਕੀਤਾ ਕਿ ਉਸ ਦਾ ਨਾਂ ਧਰਮ ਸਿੰਘ ਹੈ ਅਤੇ ਹਸਤਨਪੁਰਾ (ਦਿੱਲੀ) ਦਾ ਵਸਨੀਕ ਹਾਂ। ਜੱਟ ਜਾਤ ਸੀ।

ਪੰਜਵੇਂ ਨੇ ਕਿਹਾ ਕਿ ਹਿੰਮਤ ਸਿੰਘ ਨਾਮ ਹੈ ਤੇ ਜਗਨਨਾਥ ਦਾ ਰਹਿਣ-ਵਾਲਾ ਹਾਂ :

*"ਹਿੰਮਤ ਸਿੰਘ ਹਠੀਲਾ ਗਾਯੋ।*
*ਵਾਸੀ ਜਗੰਨਾਥ ਕੀ ਗਾਯੋ।" ੩੨।*

ਪਹਿਲਾਂ ਗੁਰੂ ਪਿਤਾ ਨੇ ਕਿਹਾ ਕਿ ਧਰਮ ਹੀਨ (ਬੋਦੀ ਕਟੇ ਕੋਨੇ), ਕੁੱਠਾ ਖਾਂਦੇ (ਮੋਨੇ), ਕੁੜੀਮਾਰ ਗੁਰ ਦੋਖੀ ਮੀਣੇ ਅਤੇ ਮਸੰਦਾਂ ਨਾਲ ਮੇਲ ਨਹੀਂ ਰੱਖਣਾ :

ਰਹਿਤ ਦ੍ਰਿੜਾਈ : *"ਕੋਨਾ ਮੋਨਾ ਕੰਨਯਾ ਪਾਪੀ।*
*ਮੀਣਾ ਔਰ ਮਸੰਦ ਸੁ ਥਾਪੀ।*
*ਕੋਨਾ ਕਹੈ ਜੋ ਬੋਦੀ ਹੀਨਾ।*
*ਤਜੋ ਤੁਰਕ ਸੰਗਤਿ ਮਤ ਚੀਨਾ। ੩੫।*
*ਮੋਨਾ ਕਹੈ ਸੋ ਕੁਠਾ ਖਾਵੈ।*
*ਸੀਸ ਉਸਤਰਾ ਜੋਇ ਫਿਰਾਵੈ।"*

ਕੁੱਠਾ ਖਾਣਾ ਸ਼ਰਾ ਵਿਚ ਦਾਖ਼ਲ ਹੋਣ ਦਾ ਪਹਿਲਾ ਕਦਮ ਹੈ। *ਲੜਕੀ ਨੂੰ ਜੋ ਜਾਣੋ ਮਾਰਦਾ ਹੈ, ਵੇਚਦਾ ਹੈ, ਉਹ ਕੁੰਭੀ ਨਰਕ ਜਾਵੇਗਾ।* ਮੀਣੇ ਗੁਰੂ ਦੋਖੀ ਹਨ। ਉਹ ਮਸੰਦ ਹਨ ਜੋ ਗੁਰੂ ਦੀ ਬਰਾਬਰੀ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਰੱਖਣ ਦੀ ਥਾਂ, ਆਪਣੀ ਪੂਜਾ ਕਰਾਉਣ ਲੱਗ ਪੈਂਦੇ ਹਨ :

*"ਮਸੰਦ ਗੁਰੂ ਸਮਤਾ ਮਨ ਧਾਰੈ।*
*ਅਦਬ ਗੁਰੂ ਗ੍ਰੰਥ ਨਹਿ, ਆਪ ਪੂਜਾਰੇ।" ੩੮।*

ਹਰ ਵੇਲੇ ਗੁਰੂ ਸਹਾਇਤਾ ਕਰੇਗਾ ਕਿ ਜੇ ਝੂਠੇ ਕਰਮ-ਕਾਂਡ ਤਿਆਗ ਕੇ ਕੇਵਲ ਵਾਹਿਗੁਰੂ ਦੇ ਚਰਨੀਂ ਲੱਗੋਗੇ। ਗੁਰੂ ਗ੍ਰੰਥ ਸਾਹਿਬ ਦਾ ਨਿੱਤ ਪਾਠ ਕਰਨਾ। ਅੰਮ੍ਰਿਤ ਵੇਲੇ ਜਪੁਜੀ, ਸ਼ਾਮੀਂ ਰਹਿਰਾਸ ਸਾਹਿਬ ਤੇ ਰਾਤੀਂ ਕੀਰਤਨ ਸੋਹਲਾ ਇਕਾਗ੍ਰਚਿਤ ਹੋ ਪੜ੍ਹਨਾ :

*"ਝੂਠੇ ਸਰਬ ਉਪਾਵ ਤਯਾਗੋ।*
*ਸ੍ਰੀ ਅਸਿਧੁਜ ਕੀ ਚਰਨੀ ਲਾਗੋ।*
*ਪੋਥੀ ਗਰੰਥ ਪੜ੍ਹੋ ਸਦ ਨੀਤਾ।*
*ਜਪ ਰਹਿਰਾਸ ਕੀਰਤਨ ਚੀਤਾ।" ੧੦। ੩੯।*

ਸ਼ਸਤ੍ਰਾਂ ਦਾ ਵਿਸਾਹ ਨਾਂਹ ਕਰਨਾ। ਗੁਰੂ ਸ਼ਬਦ ਦੀ ਸਦਾ ਅਗਵਾਈ ਲੈਣੀ। ਕੱਛ ਪਹਿਨਣੀ ਅਤੇ ਕੇਸਾਂ ਦਾ ਆਦਰ ਕਰਨਾ। ਕ੍ਰਿਪਾਨ ਗਾਤਰੇ ਰੱਖਣੀ। ਇਹ ਨੇਮ ਨਿਭਾਉਣਾ :

ਦੋਹਰਾ : *"ਸ਼ਸਤ੍ਰ ਮੇਲ ਗੁਰ ਸਬਦ ਸੋ,*
*ਕਛ ਕੇਸਨ ਸਦ ਪ੍ਰੇਮ।"*
*ਕਰਦ (ਕਿਰਪਾਨ) ਰਾਖਣੀ ਪੰਚ ਏ,*
*ਤਜੈ ਨ ਕਬ ਹੀ ਨੇਮ। ੪੦।*

ਜ਼ਾਲਮਾਂ ਨਾਲ ਟਕਰਾਉਣ ਤੋਂ ਕਦੇ ਗੁਰੇਜ਼ ਨਾ ਕਰਨਾ। ਸਤਿਸੰਗਤ ਨਾ ਵਿਸਾਰਨੀ। ਕਦੇ ਪਰਾਈ ਇਸਤ੍ਰੀ ਦਾ ਸੰਗ ਨਾ ਕਰਨਾ। ਦੋ ਵੇਲੇ ਕੰਘੇ ਨਾਲ ਕੇਸਾਂ ਨੂੰ ਸੰਵਾਰਨਾ। ਹਰ ਇਕ ਨਾਲ ਪਿਆਰ ਕਰਨਾ। ਦੋਵੇਂ ਵੇਲੇ ਇਸ਼ਨਾਨ ਕਰਨਾ। ਆਪਣੀ ਇਸਤ੍ਰੀ ਨਾਲ ਵੀ ਸੰਜਮ ਦਾ ਵਰਤਾਰਾ ਰੱਖਣਾ :

*"ਦਿਨੰ ਆਠ ਮੈ ਸੈਨ ਨਾਰੀ ਬਿਸਾਲੰ।'*

ਪ੍ਰਸ਼ਾਦਾ ਇਕ ਵਕਤ ਹੀ ਖਾਣਾ। ਕੱਪੜੇ ਸਦਾ ਸਾਫ਼ ਰੱਖਣੇ। *''ਨਵੀਨੰ ਪਟਾਹੀ।''* ਅੱਠਵੇਂ ਦਿਨ ਕੇਸੀਂ ਇਸ਼ਨਾਨ ਕਰਨਾ :

*'ਦਿਨੰ ਆਠਵੈ ਨੀਤ ਕੇਸੰ ਸੁਚਾਹੀ।" ੪੨।*

ਜੂਆ, ਵੇਸਵਾ, ਤ੍ਰਿਸ਼ਨਾ ਲੋਭ ਦੇ ਨੇੜੇ ਨਾ ਜਾਣਾ। ਪਰਾਈ ਸੱਭਿਅਤਾ ਕਦੇ ਨਾ ਅਪਨਾਉਣੀ :

*"ਜੂਆ ਵੇਸਵਾ ਕਾਮਨਾ ਲੋਭ ਤਯਾਗੇ।*
*ਮਲੇਛਾਨ ਰੂਪੰ ਤਜੇ ਸੁਖ ਪਾਗੈ।" ੪੩।*

ਭੁੱਖੇ ਨੂੰ ਖਵਾਲਨਾ। ਦੀਵਾਨ ਲਗਾ ਕੇ ਰਹਿਣਾ ਤੇ ਸ਼ਬਦ ਕੀਰਤਨ ਸੁਣਨਾ। *ਗੁਰੂ ਗ੍ਰੰਥ ਸਾਹਿਬ ਨੂੰ ਸਦਾ ਅੰਗ ਸੰਗ ਜਾਣਨਾ। ਗੁਰ ਇਤਿਹਾਸ ਸੁਣਦੇ ਰਹਿਣਾ। ਜਿੱਥੇ ਨੇੜੇ ਗੁਰਦੁਆਰਾ ਹੋਵੇ ਤਿੱਥੇ ਰੋਜ਼ ਜਾਣਾ। ਗੁਰੂ ਗਰੰਥ ਸਾਹਿਬ ਦਾ ਦੀਦਾਰ ਕੀਤਿਆਂ ਬਹੁਤ ਸੁਖ ਮਿਲਦਾ ਹੈ। ਵਾਹਿਗੁਰੂ ਦਾ ਜਾਪ ਇਕਾਗ੍ਰ ਹੋ ਕੇ ਕਰਨਾ। ਗੁਰੂ ਸ਼ਬਦ ਦਾ ਕੀਰਤਨ ਹੀ ਨਾਮ ਪ੍ਰਾਪਤੀ ਦਾ ਰਾਹ ਹੈ।*

ਵਾਹਿਗੁਰੂ ਕਹੇ ਤੋਂ ਬਿਨਾਂ ਗ੍ਰਾਹੀ ਮੂੰਹ ਵਿਚ ਨਾ ਪਾਉਣੀ। ਧਰਮ ਯੁੱਧ ਕਰਦੇ ਝਿਜਕਣਾ ਨਹੀਂ। ਜੇ ਦੇਗ (ਖ਼ਿਮਾ, ਖੁਲਾ ਦਿਨ, ਸਹੀ ਵਰਤਾਰਾ, ਸੰਜਮ) ਤੇ ਤੇਗ ਚਲਾ ਕੇ ਗੁਰੂ ਦਾ ਹੁਕਮ ਯਾਦ ਰੱਖੋਗੇ ਤਾਂ ਸਦਾ ਹੀ ਤੁਹਾਡੀ ਜਿੱਤ ਹੋਵੇਗੀ। ਜ਼ੁਲਮ ਦੇ ਖਿਲਾਫ਼ ਅੜੇ ਰਹਿਣਾ :

*"ਦਿਜੈ ਦਾਨ ਭੂਖੈ, ਲਹੋ ਜਾਇ ਪਯਾਰੇ।*
*ਦਿਵਾਨੰ ਲਗਾਵੈ, ਸੁਨੇ ਸਬਦ ਸਾਰੇ।*
*ਗੁਰੂ ਗ੍ਰੰਥ ਜਾਨੋ ਸਦਾ ਅੰਗ ਸੰਗੰ।*
*ਸੁਨੋ ਗਾਥ ਪੁਰਾਨ ਕੀ ਚੀਤ ਰੰਗੰ। ੪੪।*
*ਜਹਾ ਧਰਮਸਾਲ ਤਹਾ ਨੀਤ ਜੈਯੇ।*
*ਗੁਰਦਰਸ ਕੀਜੈ ਮਹਾ ਸੂਖ ਪੈਯੇ।*
*ਜਪੋ ਵਾਹਿਗੁਰੂ ਜਾਪ ਚੀਤੰ ਸਦਾ ਹੀ।*
*ਸਦਾ ਨਾਮ ਲੀਜੈ ਗੁਰੂ ਗੀਤ ਗਾਹੀ। ੪੫।*
*ਬਿਨਾ ਵਾਹਿਗੁਰੂ ਨਾਹ ਮੁਖ ਭੋਜ ਧਾਰੈ।*
*ਧਰਾ ਚੰਡਿਕਾ ਗੋਦ ਮੈ ਤੋਹ ਪਯਾਰੇ।*
*ਸਦਾ ਦੇਗ ਤੇਗੰ, ਤੁਮੈ ਜੀਤ ਹੋਈ।*
*ਸਫਾ ਮਾਰ ਯਮਨੀ (ਮਲੇਛ, ਜ਼ਾਲਮ) ਕਰੋ ਦੂਰ ਸੋਈ।" ੧੨। ੪੬।*

ਹੋਰ ਫਰਮਾਇਆ : *ਸਦਾ ਲਈ ਤੁਹਾਨੂੰ ਸੁਤੰਤਰ ਕੀਤਾ ਹੈ। ਕਿਸੇ ਦੇ ਕਦੇ ਤੁਸੀਂ ਗ਼ੁਲਾਮ ਨਹੀਂ ਹੋਵੋਗੇ ਜੇ ਮਨ ਕਾਬੂ ਤੇ ਜ਼ਬਾਨ 'ਤੇ ਝੂਠ ਨਹੀਂ ਲਿਆਵੋਗੇ। ਹਰ ਸਿੱਖ*

ਨੂੰ ਭਰਾ ਜਿਤਨਾ ਆਦਰ ਦੇਣਾ ਤੇ ਆਪਣੇ ਤੋਂ ਵੱਡੇ ਦਾ ਪੂਰਾ ਆਦਰ ਕਰਨਾ। ਸਮਾਂ ਕੱਢ ਕੇ ਵੀ ਦੂਜੇ ਦੀ ਸੇਵਾ ਕਰਨੀ ਤੇ ਜੇ ਦੇਖੋ ਕਿ ਕੋਈ ਆਪਣੇ ਤੋਂ ਨੀਵਾਂ ਹੈ ਤਾਂ ਤਰਸ ਭਾਵ ਰੱਖਣਾ :

*"ਬਾਜ ਉਡਾਇ ਸਦਾ ਕਰ ਰਾਜ,*
*ਨਹੀ ਮਨ ਚੰਚਲ, ਝੂਠ ਲਖਾਹੀ।*
*ਸਿਖ ਸੋ ਭ੍ਰਾਤ ਸਮਾ ਲਖੀਏ ਮਨ,*
*ਆਪ ਤੇ ਬ੍ਰਿਧ ਕੀ ਪੂਜ ਕਰਾਹੀ।*
*ਆਪ ਸਮਾ ਕਰੀਏ ਹਿਤ ਕਾਰਣ,*
*ਨੀਵ ਲਖੋ ਕਾਰੁਨੰ ਮਯ (ਤਰਸ ਭਾਵ) ਆਹੀ।"੪੭।*

ਤੁਸਾਂ ਜੋ ਸਿਰਫ਼ ਆਵਾਜ਼ ਤੇ ਸੀਸ ਭੇਟ ਕੀਤੇ ਹਨ ਤੁਹਾਨੂੰ ਆਪਣੀ ਸਾਰੀ ਸ਼ਕਤੀ ਅਦਾ ਕੀਤੀ ਅਤੇ ਉਹ ਪਦਵੀ ਇਥੇ ਅਤੇ ਸਵਰਗਾਂ ਵਿਚ ਦਿੱਤੀ ਹੈ ਜਿਸ ਦੀ ਧੂੜ ਲੈਣ ਲਈ ਦੇਵਤੇ ਤੇ ਮੁਨੀ ਵੀ ਤਰਸਦੇ ਹਨ :

*"ਸੁਰਗ ਬੈਕੁੰਠ ਜਾਹਿ ਪਦ ਮਾਹੀ।*
*ਸੁਰ ਨਰ ਮੁਨਿ ਜਨ ਧੂਰ ਵਛਾਹੀ।*
*ਸਰਬ ਸ਼ਕਤਿ ਨਿਜ ਕੀ ਮੈ ਦੀਨੀ।*
*ਤੁਮ ਥੀ ਭੇਟ ਸੀਸ ਮੋ ਕੀਨੀ।" ੫੧।*

ਇਤਨਾ ਆਖ ਕੇ ਸਭ ਦੇ ਦੇਖਦੇ ਦੇਖਦੇ ਦਸਮੇਸ਼ ਗੁਰੂ ਸਿੰਘਾਸਨ ਤੋਂ ਹੇਠਾਂ ਆ ਗਏ ਤੇ ਉਨ੍ਹਾਂ ਪੰਜਾਂ ਅੱਗੇ ਹੱਥ ਜੋੜ ਕੇ ਕਹਿਣ ਲੱਗੇ ਕਿ ਮੈਨੂੰ ਵੀ ਅੰਮ੍ਰਿਤ ਦੀ ਦਾਤ ਦਿਓ। ਜਿਵੇਂ ਤੁਸੀਂ ਅੰਮ੍ਰਿਤ ਪਾਯਾ ਹੈ, ਤਿਵੇਂ ਮੈਨੂੰ ਪਿਲਾਓ। ਗੁਰ-ਸਿੱਖ ਦਾ ਅੰਤਰ ਮੇਟ ਦਿਓ। ਜਿਵੇਂ ਮੇਰੇ ਵਿਚ ਤੇ ਨੌਵੇਂ ਪਾਤਸ਼ਾਹ ਵਿਚ ਕੋਈ ਫ਼ਰਕ ਨਹੀਂ ਤਿਵੇਂ ਹੁਣ ਗੁਰੂ ਤੇ ਸਿੱਖ ਦਾ ਫ਼ਰਕ ਨਹੀਂ ਰਵ੍ਹੇਗਾ :

**ਆਪੇ ਗੁਰ ਚੇਲਾ**

*"ਉਤਰ ਸਿੰਘਾਸਨ ਜੁਗ ਕਰ ਜੋਰੀ।*
*ਅੰਮ੍ਰਿਤ ਲੇਤ ਆਪ ਸੁਖ ਗੋਰੀ।੫੩।*
*ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ।*
*ਤੈਸੋ ਮੋਹਿ ਮਿਲਾਯੋ ਭਾਯੋ।*
*ਓਤ ਪੋਤ ਗੁਰ ਸਿਖ ਜਗ ਜਾਨੋ।*
*ਜੈਸੇ ਨੌਮ ਗੁਰ ਸੰਗ ਸੋ ਮਾਨੋ।੫੭।*
*ਸਿਖ ਗੁਰ ਕੋ ਤਨ ਸੀਸ ਮਿਲਾਯੋ।*
*ਓਤ ਪੋਤ ਗੁਰ ਸਿਖ ਯਾ ਭਾਯੋ।੫੮।*

ਇਹ ਸੁਣ ਕੇ ਪੰਜ ਪਿਆਰੇ ਕਹਿਣ ਲੱਗੇ : ਕਲਗੀ ਵਾਲਿਆ! ਇਹ ਸਾਡੇ ਕੋਲੋਂ

ਨਹੀਂ ਹੋਣਾ। ਤੁਹਾਡੇ ਚਰਨਾਂ ਸਦਕਾ ਇਸ ਉੱਚ ਮਰਾਤਬੇ ਨੂੰ ਪੁੱਜੇ ਹਾਂ, ਨਹੀਂ ਤੇ ਸਾਡੇ ਜਿਹੇ ਨੀਵਿਆਂ ਨੂੰ ਕੌਣ ਪੁੱਛਣ ਵਾਲਾ ਸੀ। ਤੁਹਾਨੂੰ ਕੀ ਲੋੜ ਹੈ ਸਿੱਖ ਬਣਨ ਦੀ ? ਇਹ ਸੁਣ ਕੇ ਸਾਨੂੰ ਬੜੀ ਅਸਚਰਜਤਾ ਹੋ ਰਹੀ ਹੈ :

*"ਤੁਮ ਚਰਨ ਤੇ ਹਮ ਰਾਜ ਪਾਯੋ,*
*ਜਾਤ ਨੀਚ ਨਹੀਂ ਧਰੀ। ੫੯।*
*ਕਸ ਤੋਹ ਕੌ ਸਿਖ ਧਾਰੀਐ,*
*ਅਹਿ ਹੋਤ ਸਿਖਮ ਅਨੰਤਨੰ।"*

ਮਹਾਰਾਜ ਨੇ ਕਿਹਾ : ਧਿਆਨ ਨਾਲ ਸੁਣੋ। ਸਿੱਖ ਹੋਣਾ ਬਹੁਤ ਕਠਿਨ ਹੈ। ਇਹ ਧੁਰੋਂ ਹੁਕਮ ਹੋਇਆ ਹੈ। ਮੈਂ ਤਾਂ ਉਸੇ ਨੂੰ ਨਿਭਾ ਰਹਿਆ ਹਾਂ। ਤੁਸੀਂ ਭਰਮ ਸੰਸਾ ਛੱਡ ਕੇ, ਮੈਨੂੰ ਵੀ ਅੰਮ੍ਰਿਤ ਦੀ ਦਾਤ ਦਿਓ, ਇਹ ਪੰਥ ਦੀ ਸਾਜਨਾ ਉਸ ਦੇ ਹੁਕਮ ਨਾਲ ਹੋਈ ਹੈ। ਰਹਿਤ ਮੈਨੂੰ ਵੀ ਉਸੇ ਤਰ੍ਹਾਂ ਦ੍ਰਿੜਾਓ ਜਿਵੇਂ ਮੈਂ ਤੁਹਾਨੂੰ ਦੱਸੀ ਹੈ :

*"ਸਿਖ ਹੋਨ ਕਠਿਨ ਪਛਾਨੀਐ,*
*ਗੁਰ ਰੂਪ ਸਿਖ ਸੰਸਾ ਨਹੀਂ।*
*ਸ੍ਰੀ ਕਾਲਪੁਰਖ ਨਿਦੇਸ ਧਰ,*
*ਆਯੋ ਹਮੈ ਤੁਰਕਨ ਹਰੈ। ੬੧।*
*ਤੁਮ ਤਜੋ ਸੰਸਾ ਆਦਿ ਹੀ,*
*ਇਹ ਬਾਤ ਕਰਨੀ ਹੈ ਸਦਾ।*
*ਇਹ ਪੰਥ ਹੋ ਤੇ ਆਇ ਹੈ,*
*ਯਾ ਭਤਿ ਹੀ ਧਾਰੋ ਮੁਦਾ।" ੬੨।*

ਕੈਸਾ ਦ੍ਰਿਸ਼ ਸੀ ਕਿ ਗੁਰੂ ਗੋਬਿੰਦ ਸਿੰਘ ਖੜ੍ਹੇ ਸਨ ਤੇ ਸਿੰਘ ਅੰਮ੍ਰਿਤ ਉਸੇ ਵਿਧੀ ਨਾਲ ਤਿਆਰ ਕਰ ਰਹੇ ਸਨ :

*"ਗੁਰ ਖਰੇ ਤਾ ਕੈ ਅਗ੍ਰ ਹੀ*
*ਜਿਹ ਜਪਤ ਬਿਧਿ ਸੁਰ ਸਾਰਨੰ।" ੧੭। ੬੨।*

ਦੇਖੋ ! ਉਹ ਗੁਰੂ ਅੰਮ੍ਰਿਤ ਦੀ ਦਾਤ ਮੰਗ ਰਿਹਾ ਹੈ ਜਿਸ ਦੀ ਰਹਿਮਤ ਨਾਲ ਇਹ ਜਗਤ ਖੜ੍ਹਾ ਹੈ। ਜੋ ਆਪੂੰ ਰਿਧੀਆਂ ਸਿਧੀਆਂ ਦਾ ਮਾਲਕ ਹੈ। ਜੋ ਆਪ ਦਯਾ ਦਾ ਖ਼ਜ਼ਾਨਾ ਤੇ ਅਵਤਾਰ ਹੈ :

ਸਵੈਯਾ : *"ਕਿਨਰ ਯੱਖ ਭੁਜੰਗ ਧਰਾਧਰ,*
*ਚਾਹਤ ਹੈ ਸੁਰ ਦੇਵ ਅਪਾਰੀ।*
*ਧੇਨ ਸਸੀ ਮਨਿ ਪਾਰਸ ਜੋ*
*ਸੁਰ ਜਾਨ ਤਰੰ ਰਿਧ ਸਿਧ ਪ੍ਰਕਾਰੀ।*
*ਕੋਟਿ ਹੀ ਅੰਡ ਬ੍ਰਹਮੰਡ ਜਿਸੈ ਚਖ*

*ਹੋਵਤ ਨਾਸ ਸ੍ਰਿਜਾ ਪੁਨਿ ਧਾਰੀ।*
*ਸੋ ਗੁਰ ਪੂਰਨ ਅੰਮ੍ਰਿਤ ਮਾਂਗਤ*
*ਦੀਨ ਦਯਾ ਨਿਧਿ ਜੋ ਅਵਤਾਰੀ।" ੬੩।*

ਉਸੇ ਤਰ੍ਹਾਂ ਹੀ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਦਿੱਤੀ। ਰਹਿਤ ਵੀ ਦ੍ਰਿੜਾਈ। ਪਟਨਾ ਦਾ ਜਨਮ ਤੇ ਵਾਸੀ ਅਨੰਦਪੁਰ ਦਾ ਕਿਹਾ। ਨਾਮ ਵੀ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਧਰਿਆ :

*"ਵੈਸ ਹੀ ਰਹਤ ਸੁ ਸਿੱਖ ਬਤਾਵਤ*
*ਵਾਸੀ ਗੁਰ ਪਟਨਾ ਪੁਰ ਸਾਰੀ।*
*ਨਾਮ ਕਹਯੋ ਗੁਰ ਗੋਬਿੰਦ ਸਿੰਘ*
*ਸ੍ਰੀ ਦਾਸ ਅਕਾਲ ਕੌ ਹੈ ਰਸ ਕਾਰੀ।" ੬੪।*

**ਨਿਵੇਕਲੀ ਰਹਿਤ ਕਲਗੀ ਵਾਲੇ ਲਈ**

ਜਦ ਸਾਰੀ ਰਹਿਤ ਤੇ ਕੁਰਹਿਤ ਪੰਜ ਪਿਆਰੇ ਦੱਸ ਚੁੱਕੇ ਤਾਂ ਉਨ੍ਹਾਂ ਕਹਿਆ, ਮਹਾਰਾਜ! ਤੁਹਾਡੇ ਲਈ ਇਕ ਹੋਰ ਰਹਿਤ ਵੀ ਹੈ। ਹੇ ਖੜਗਧਾਰੀ ਗੁਰੂ ਪਾਤਸ਼ਾਹ ! ਜਦ ਕਦੇ ਸਿੱਖਾਂ ਤੇ ਭੀੜ ਪਵੇ ਤਾਂ ਵਿਚ ਖੜੋ ਕੇ ਲੜਨਾ ਤੇ ਸਹਾਇਤਾ ਕਰਨੀ। ਨਾਮ ਦਾਨ ਸਿੱਖਾਂ ਨੂੰ ਸਦਾ ਬਖ਼ਸ਼ਦੇ ਰਹਿਣਾ ਤੇ ਜਦ ਵੀ ਕੜਾਹ ਪ੍ਰਸ਼ਾਦ ਕਰ ਅਰਦਾਸ ਕਰਨ ''ਸਭ ਥਾਈਂ ਹੋਇ ਸਹਾਇ।'' ਤਾਂ ਸਹਾਇਤਾ ਕਰਨੀ।

*"ਰਹਤ ਗੁਰੰ ਅਸ ਭਾਖਤ ਭੇ,*
*ਸਿਖ ਸੰਗ ਰਹੋ ਅਸਪਾਨ ਸੁ ਧਾਰੀ।*
*ਜੋ ਕਹੁੰ ਭੀੜ ਪੜੇ ਗੁਰ ਸਿਖ ਕੋ,*
*ਤਹਿ ਹੋਹ ਸਹਾਈ ਜਿਨੇ ਮਨਸਾਰੀ।"*
*ਨਾਮ ਅਰ ਦਾਨ ਦਿਜੈ ਨਿਜ ਸਿਖਨ,*
*ਕੈ ਅਰਦਾਸ ਕੜਾਹ ਅਪਾਰੀ।" ੨੦।੬੫।*

**ਪੰਡਤ ਜਲ ਬਲ ਗਏ**

ਜਦ ਪੰਡਿਤਾਂ ਡਿੱਠਾ ਕਿ ਉਨ੍ਹਾਂ ਦਾ ਕਿਧਰੇ ਵੀ ਜ਼ਿਕਰ ਨਹੀਂ। ਨਾ ਦਾਨ ਦੇਣ, ਨਾ ਲੈਣ, ਨਾ ਅਰਦਾਸ ਕਰਾਉਣ ਤੇ ਨਾ ਅਰਦਾਸ ਕਰਨ ਵਿਚ, ਨਾ ਪ੍ਰਸ਼ਾਦ ਵਰਤਾਉਣ ਤੇ ਨਾ ਬਣਾਉਣ ਵਿਚ ਤਾਂ ਉਹ ਕਹਿਣ ਲੱਗੇ ਸਾਡੇ ਬਗ਼ੈਰ ਤੇਰੇ ਸਿੱਖ ਕੀ ਕਰਨ, ਕਿਵੇਂ ਮਰਯਾਦਾ ਨਿਭਾਉਣਗੇ। ਕਿਵੇਂ ਵਿਆਹ ਦੀ ਰੀਤੀ ਨਿਭਾਉਣਗੇ :

*ਨਿੰਦ ਕਰੈ ਅਸ ਭਾਂਤਿ ਕਹੈ :*
*ਹਮ ਤੇ ਬਿਨ ਬਯਾਹਨ ਕਾਜ ਸੁਧਾਰੀ।*

ਕੈਸੇ ਪ੍ਰਸ਼ਾਦਿ ਵਰਤਾਉਣਗੇ :

*ਹਮਰੇ ਬਿਨ ਵੈ ਅਸਿ ਧਾਰੀ। ੬੬।*

ਮਹਾਰਾਜ ਨੇ ਕਿਹਾ :

ਇਹ ਪੰਥ ਅਕਾਲ ਦੀ ਆਗਿਆ ਨਾਲ ਹੀ ਸਜਾਇਆ ਹੈ। ਤੁਸੀਂ ਵੀ ਅੰਮ੍ਰਿਤ ਛਕ ਵਾਹਿਗੁਰੂ ਦਾ ਖ਼ਾਲਸਾ ਬਣੋ ਤੇ ਇਸ ਨਵੇਂ ਤਿਆਰ ਕੀਤੇ ਜਹਾਜ਼ ਤੇ ਚੜ੍ਹ ਜਾਓ :

*"ਤਿਨ ਐਸ ਕਹਯੋ : ਛਕੋ ਅੰਮ੍ਰਿਤ ਭਾਈ।*
*ਪੋਤ ਨਵੇ ਪਰ ਆਨ ਚੜੋ।"*

ਇਹ ਸੁਣ ਕੇ ਸਾਰੇ ਆਏ ਪੰਡਤ ਅੱਗ ਬਗੋਲੇ ਹੋ ਗਏ ਤੇ ਕਹਿਣ ਲੱਗੇ ਕਿ ਦੇਖਾਂਗੇ ਕਿਵੇਂ ਉਹ ਕੜਾਹ ਪ੍ਰਸ਼ਾਦਿ ਵਰਤਾਉਂਦੇ ਹਨ।

**ਗੁਰੂ ਪਿਤਾ ਨੇ ਆਪਣੇ ਹਥੀਂ ਕੜਾਹ ਪ੍ਰਸ਼ਾਦਿ ਵਰਤਾਇਆ**

ਮਹਾਰਾਜ ਨੇ ਆਪੂੰ ਜਪੁ ਸਾਹਿਬ ਦਾ ਪਾਠ ਕੀਤਾ। ਅਨੰਦ ਸਾਹਿਬ ਦਾ ਪਾਠ ਕਰਕੇ, *ਕੜਾਹ ਪ੍ਰਸ਼ਾਦਿ ਨੂੰ ਕ੍ਰਿਪਾਨ ਭੇਟ ਕੀਤਾ ਤੇ ਆਪਣੇ ਹਥੀਂ ਕੜਾਹ ਪ੍ਰਸ਼ਾਦ ਵਰਤਾਇਆ।* ਧੰਨ ਗੁਰੂ ਗੋਬਿੰਦ ਸਿੰਘ ਜੀ ਜੋ ਸਦੀਆਂ ਤੋਂ ਬਣੀਆਂ ਮਨੌਤਾਂ ਤੋੜ ਰਹੇ ਸਨ :

*"ਧਾਰ ਕੇ ਧਯਾਨ ਅਕਾਲ ਕੇ,*
*ਸ੍ਰੀ ਪ੍ਰਭ ਜਾਪ ਪੜਯੋ ਪੁਨਿ ਆਨੰਦ ਬਾਨੀ।*
*ਭੇਟਸ ਕਰਦ ਦਈ ਤਬ ਭੀਤਰ,*
*ਆਪ ਪ੍ਰਸਾਦਿ ਬਟਯੋ ਸੁਖ ਮਾਨੀ।" ੨੬। ੯੮।*

ਉਥੇ ਇਹ ਬਚਨ ਵੀ ਕ੍ਹੇ :

ਹੁਣ ਕਿਸੇ ਖ਼ਾਸ ਤਬਕੇ ਨੂੰ ਦਾਨ ਦੇਣ ਦੀ ਲੋੜ ਨਹੀਂ। ਖ਼ਾਲਸਾ ਹੀ ਲੈਣ ਤੇ ਦੇਣ ਜੋਗ ਹੈ :

*"ਸੇਵ ਕਰੀ ਇਨ ਹੀ ਕੀ ਭਾਵਤ,*
*ਅਉਰ ਕੀ ਸੇਵ ਸੁਹਾਤ ਨ ਜੀ ਕੋ।*
*ਦਾਨ ਦਯੋ ਇਨ ਹੀ ਕੋ ਭਲੋ,*
*ਅਰ ਆਨ ਕੋ ਦਾਨ ਨ ਲਾਗਤ ਨੀਕੋ।*
*ਆਗੈ ਫਲੈ ਇਨ ਹੀ ਕੋ ਦਯੋ,*
*ਜਗ ਮੈ ਜਸ ਅਉਰ ਦਯੋ ਸਭ ਫੀਕੋ।*
*ਮੋ ਗ੍ਰਹ ਮੈ ਤਨ ਤੇ ਮਨ ਤੇ,*
*ਸਿਰ ਲਉ ਧਨ ਹੈ ਸਬ ਹੀ ਇਨ ਹੀ ਕੋ।"*

ਸਭ ਭੁਲੇਖਾ ਉਤਾਰ ਦਿਓ ਕਿ ਇਹ ਛਤ੍ਰੀ, ਬ੍ਰਾਹਮਣ, ਸੂਦ, ਵੈਸ਼ ਵਾਹਿਗੁਰੂ ਦੇ ਕੀਤੇ ਹੋਏ ਹਨ। ਹੰਕਾਰ ਤਯਾਗੋ, ਸਭ ਜੀਆਂ ਵਿਚ ਅਕਾਲ ਹੈ :

*"ਛਤ੍ਰੀ ਸਭੈ ਕ੍ਰਿਤ ਬਿੱਪਨ ਕੇ*
*ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ।"*

ਇਹ ਵਰਤਾਰਾ ਦੇਖ ਬਹੁਤੇ ਤਾਂ ਉੱਠ ਚਲੇ ਗਏ। ਬ੍ਰਾਹਮਣਾਂ ਤਾਂ ਬਿਲਕੁਲ ਹੀ ਮੂੰਹ ਮੋੜ ਲਿਆ। ਮਹਾਰਾਜ ਨੇ ਪੰਜਾਂ ਪਿਆਰਿਆਂ ਨੂੰ ਹੁਕਮ ਕੀਤਾ ਜੋ ਵੀ ਅੰਮ੍ਰਿਤ ਦੀ ਦਾਤ ਲੈਣੀ ਚਾਹੁਣ ਉਨ੍ਹਾਂ ਨੂੰ ਮਰਯਾਦਾ ਸਹਿਤ ਛਕਾ ਦਿਓ :

**ਅਨੇਕਾਂ ਨੇ ਅੰਮ੍ਰਿਤ ਦੀ ਦਾਤ ਲਈ**

*ਪਾਂਚ ਸਿੰਘ ਕੋ ਟਹਲ ਬਤਾਈ।*
*ਖੁਸ਼ੀ ਲਵੋ ਸੰਗਤ ਕੀ ਭਾਈ।*
*ਦਯਾ ਸਿੰਘ ਪਰੋਸਨ ਲਾਗਾ।*
*ਧਰਮ ਸਿੰਘ ਕਰੀ ਅਤਿ ਅਨੁਰਾਗਾ।*
*ਹਿੰਮਤ ਸਿੰਘ ਜਲ ਲੈਨ ਸਿਧਾਏ।*
*ਸਾਹਿਬ ਸਿੰਘ ਪੂਜ ਬਿਪ ਪਾਏ।੭੮।*
*ਮਹੁਕਮ ਸਿੰਘ ਜੋ ਅਪਰ ਅਪਾਰਾ।*
*ਦੇਹਿ ਵਰਤਾਇ ਭਾਇ ਅਸ ਧਾਰਾ।੭੯।*

ਸਭ ਤੋਂ ਪਹਿਲਾਂ ਅੱਗੇ ਹੋ ਕੇ ਭਾਈ *ਬੱਠਾ ਨਾਂ ਦੇ ਇਕ ਕਸ਼ਮੀਰੀ ਸਿੱਖ ਨੇ ਹੱਥ ਜੋੜ ਅੰਮ੍ਰਿਤ ਦੀ ਦਾਤ ਮੰਗੀ।* ਦੂਜੇ ਦਾ ਨਾਂ *ਰਾਮ ਸਿੰਘ* ਸੀ। ਤੀਜੇ ਭਾਈ *ਕ੍ਰਿਪਾ ਰਾਮ* ਸਨ। ਚੌਥੇ ਦਾ ਨਾਂ *ਭਾਈ ਗੁਰਮੁਖ ਸਿੰਘ* ਤੇ ਪੰਜਵਾਂ *ਭਾਈ ਦਯਾ ਸਿੰਘ।*

**ਪਹਿਲੇ ਪੰਜ ਕਸ਼ਮੀਰੀ ਸਿੱਖਾਂ ਨੇ ਅੰਮ੍ਰਿਤ ਦੀ ਦਾਤ ਲਈ**

ਮਹਾਰਾਜ ਨੇ ਇਸੇ ਭਾਈ ਬੱਠੇ ਦੇ ਨਾਂ ੧੦੮ ਹੁਕਮਨਾਮੇ ਵੀ ਦਿੱਤੇ ਕਿ ਥਾਂ ਥਾਂ ਜਾ ਸਿੱਖੀ ਫੈਲਾਓ। (ਇਕ ਸੌ ਅੱਠ ਹੁਕਮਨਾਮਿਆਂ ਵਿਚੋਂ ੪ ਤਾਂਬੇ ਤੇ, ਇਕ ਚਾਂਦੀ ਤੇ, ਇਕ ਸੋਨੇ ਤੇ, ਇਕ ਲੋਹੇ ਦੇ ਪਤ੍ਰੇ ਤੇ ਅਤੇ ੧੦੧ ਕਾਗ਼ਜ਼ ਤੇ ਸਨ)।

ਉਸ ਉਪ੍ਰੰਤ ਤਿੰਨ ਭਾਟੀਏ ਉਠੇ। ਪੰਜ ਖਤ੍ਰੀ। ਚਾਰ ਅਰੋੜੇ। ਤਿੰਨ ਲਬਾਣੇ, ਦੋ ਝਿਊਰ, ਦੋ ਭਾਈ ਬਚਿਤ੍ਰ ਸਿੰਘ ਤੇ ਉਨ੍ਹਾਂ ਦਾ ਹੀ ਇਕ ਹੋਰ ਭਰਾ। ਇਹ ਪੰਜੀ ਮੁਕਤੇ ਸਨ ਜਿਨ੍ਹਾਂ ਦਾ ਰੂਪ ਝੱਲਿਆ ਨਹੀਂ ਸੀ ਜਾਂਦਾ :

**ਪੰਜੀ ਮੁਕਤੇ**

*"ਤੀਨ ਸਿੰਘ ਭਏ ਭਾਟੀਏ ਜਾਨੋ।*
*ਪਾਂਚ ਖਤ੍ਰੀ ਸਿੰਘ ਪਛਾਨੋ।*
*ਚਤੁਰ ਸਿੰਘ ਅਰੋੜ ਭਾਈ।*
*ਤੀਨ ਲਬਾਨੇ ਬਨੇ ਸੁਖਦਾਈ।੮੩।*
*ਜਾਤ ਝੀਵਰੰ ਕੀ ਸੁਖ ਕਾਰਾ।*
*ਜੁਗਲ ਸੁ ਭਏ ਤਾਹਿ ਅਹੰਕਾਰਾ।*
*ਏਕ ਬਚਿਤ੍ਰ ਸਿੰਘ ਜਗ ਨਾਮ।*

*ਉਦੈ ਸਿੰਘ ਦੁਤੀ ਅਤਿ ਅਭਿਰਾਮ।*
*ਇਕ ਬਿਰਾਦਰ ਔਰ ਬੀਚਾਰਾ।*
*ਇਨ ਕੀ ਕਠਿਨ ਰਹਤ ਤਪ ਸਾਰਾ।" ੯੫।*

ਇਹ ਪੰਜੀ ਮੁਕਤੇ ਕਹਿਲਾਏ। ਇਨ੍ਹਾਂ ਨੇ ਸ਼ਾਦੀ ਨਾ ਕੀਤੀ। ਕਿਰਤ ਕਰਕੇ ਖਾਂਦੇ। *ਵੱਡੀ ਗੱਲ ਇਹ ਕਿ ਉੱਚ ਆਤਮਕ ਅਵਸਥਾ ਨੂੰ ਪਾ ਕੇ ਆਪਣੀ ਹੋਸ਼ ਨਹੀਂ ਗਵਾਈ।* ਹੰਕਾਰੀ ਨਹੀਂ ਹੋਏ ਤੇ ਨਾ ਹੀ ਆਪਾ ਜਤਲਾਇਆ। ਗੱਦੀ ਲਗਾ ਕੇ ਨਹੀਂ ਬੈਠੇ। ਆਮ ਲੋਕਾਂ ਵਾਂਗ ਹੀ ਵਿਚਰਦੇ। ਨਾ ਹੀ ਇਨ੍ਹਾਂ ਵਿਚ ਕਾਮ ਦੀ ਭਾਵਨਾ ਸੀ ਤੇ ਨਾ ਹੀ ਰੁਪਏ ਪੈਸੇ ਦਾ ਲਾਲਚ ਸੀ। ਬੜੀ ਸੰਜਮ ਵਾਲੀ ਇਨ੍ਹਾਂ ਦੀ ਜ਼ਿੰਦਗੀ ਸੀ। ਬੜਾ ਨਾਮਨਾ ਇਨ੍ਹਾਂ ਖੱਟਿਆ ਤੇ ਸਿੱਖੀ ਫੈਲਾਈ :

*"ਪੰਜੀ ਮੁਕਤੇ ਭਏ ਅਨੂਪਾ।*
*ਨ ਅਤ ਬਯਾਹੇ, ਰੋਮ ਨ ਲੂਕਾ। ੯੫।*
*ਆਪਨ ਹਾਥ ਮੈ ਆਪ ਹੀ ਖਾਨਾ।*
*ਬੀਚ ਬੈਰਾਗ ਰਹੈ ਅੰਵਿਸਾਨਾ।*
(ਉੱਚ ਅਵਸਥਾ ਪਾ ਕੇ ਵੀ ਹੋਸ਼ ਖਤਾ ਨਹੀਂ ਕੀਤੇ)
*ਖਾਸ ਪਲੰਘ ਕੀ ਚੌਕੀ ਮਾਹੀ।*
*ਕਾਮ ਦਾਮ ਕੀ ਵਾਸਨਾ ਨਾਹੀ।*
*ਐਸੋ ਕਠਿਨ ਜੀਅ ਤਪ ਧਾਰੀ।*
*ਮੁਕਤੇ ਜੀਵ ਜਗਤ ਮੈ ਭਾਰੀ।" ੨੪। ੯੬।*

ਤਕਰੀਬਨ ਉਸ ਦਿਨ ਵੀਹ ਹਜ਼ਾਰ ਸਿੰਘਾਂ ਨੇ ਅੰਮ੍ਰਿਤ ਛਕਿਆ। ਜਿਨ੍ਹਾਂ ਨਾ ਛਕਿਆ ਉਹ ਪਿੰਡਾਂ ਵਿਚ ਜਾ ਕੇ ਤਰ੍ਹਾਂ ਤਰ੍ਹਾਂ (ਅਰਲ ਬਰਲ) ਦੀਆਂ ਗੱਲਾਂ ਕਰਦੇ ਸਨ :

ਕਹਿੰਦੇ : *ਗੁਰੂ ਨੇ ਚਾਰ ਬਰਨ ਇਕ ਜਾ ਇਨ ਕੀਨੇ।*
*ਕਰਦ ਫੇਰ ਅੰਮ੍ਰਿਤ ਕਹੁ ਦੀਨੇ। ੧੦੫।*

ਪਹਿਲੇ ਗੁਰੂ ਸਾਹਿਬਾਨ ਦੀ ਰੀਤ ਉਲਟਾ ਦਿੱਤੀ ਨੇ :

*ਸਭ ਸੂਦਰ ਵੈਸ ਖੜ੍ਹੀ ਨਿਤ ਜਾਨੋ*
*ਭੋਜਨ ਕਰੈ ਇਕ ਥਿਤ (ਥਾਂਵੇ) ਮਾਨੋ।*

*ਜੋ ਨਿਸ਼ਾਨ ਸਾਹਿਬ ਝੁਲਾਇਆ ਨੇ ਉਸ ਤੇ ਖੰਡਾ ਹੈ।* ਇਹ ਤਾਂ ਕਦੇ ਸੁਣਿਆ ਤੱਕ ਨਹੀਂ ਸੀ। ਵੇਦ ਸ਼ਾਸਤ੍ਰਾਂ ਦਾ ਹੁਣ ਪਾਠ ਤੱਕ ਨਹੀਂ ਕਰਦੇ :

*"ਆਗੈ ਅਸਿਧੁਜ ਸੁਨਾ ਨ ਪਾਯੋ।*
*ਪੋਥੀ ਪੰਡਿਤ ਗੁਨੀ ਨ ਗਾਯੋ।" ੧੦੭।*

ਹੋਰ ਨਿਰਾਲੀ ਗੱਲ ਇਹ ਕੀਤੀ ਨੇ ਕਿ ਜਿਵੇਂ ਸਤਲੁਜ ਦਾ ਜਲ ਮੰਗਵਾ ਕੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਸਨ ਨੇ, ਇਸੇ ਤਰ੍ਹਾਂ ਸਤਲੁਜ ਦਾ ਜਲ ਇਕ ਗਾਗਰ ਵਿਚ

ਮੰਗਵਾ ਕੇ ਉਸ ਨੂੰ ਸੀਲ ਮੁਹਰ ਕਰਕੇ, ਇਕ ਬੋਰੀ ਵਿਚ ਪਾ ਕੇ, ਆਪਣੇ ਚਰਨਾਂ ਨਾਲ ਛੁਹਾ ਸਤਲੁਜ ਵਿਚ ਸੁੱਟ ਦਿੱਤਾ ਨੇ ਤੇ ਆਗਿਆ ਕਰ ਦਿੱਤੀ ਨੇ ਕਿ ਅੱਜ ਤੋਂ ਬਾਅਦ ਕੋਈ ਕਿਸੇ ਦੇ ਪੈਰੀਂ ਹੱਥ ਨਹੀਂ ਲਗਾਏਗਾ। ਮਿਲਣ ਵੇਲੇ :

*ਵਾਹਿਗੁਰੂ ਜੀ ਕਾ ਖ਼ਾਲਸਾ।*
*ਵਾਹਿਗੁਰੂ ਜੀ ਕੀ ਫ਼ਤਹ,* ਬੁਲਾਉਣੀ।

ਇਹ ਵੀ ਕਿਹਾ ਨੇ ਕਿ ਚਿੜੀਆਂ ਤੇ ਮੇਰੀ ਖ਼ਾਸ ਕ੍ਰਿਪਾ ਹੋਈ ਹੈ। ਇਹ ਹੀ ਹੁਣ ਉੱਡਦੇ ਬਾਜ਼ਾਂ ਨੂੰ ਜਾ ਪਕੜਨਗੀਆਂ। *ਤਾਂ ਹੀ ਕਹਿਲਾਵਾਂਗਾ ਖੜਗਧਾਰੀ ਜੇ ਇਨ੍ਹਾਂ ਕੋਲੋਂ ਹੀ ਬਾਜ਼ਾਂ ਨੂੰ ਤੁੜਵਾਵਾਂਗਾ।* ਕ੍ਰਿਸਾਨੀ ਦਾ ਜਦ ਰਾਜ ਹੋਆ ਤਾਂ ਇਹ ਪਹਾੜੀ ਰਾਜੇ ਇਨ੍ਹਾਂ ਦਾ ਪਾਣੀ ਭਰਨਗੇ। ਪਹਾੜੀਆਂ ਨੂੰ ਹੀ ਪਹਿਲਾਂ ਸੋਧਣਗੇ। ਕੋਈ ਬਾਗ਼ੀ ਨਹੀਂ ਰਵ੍ਹੇਗਾ :

*"ਚਿੜੀਅਨ ਪਰ ਅਬ ਖੁਸੀ ਹਮਾਰੀ।*
*ਮਾਰੇ ਬਾਜ ਸੁ ਅਪਰ ਮੰਝਾਰੀ।*
*ਮੈ ਅਸਿਪਾਨਜ ਤਦ ਸੁ ਕਹਾਉਂ।*
*ਚਿੜੀਅਨ ਪੈ ਜੌਂ ਬਾਜ ਤੁੜਾਉਂ।*
*ਪ੍ਰਿਤ ਉਪਕਾਰ ਹੋਤ ਜਗ ਮਾਹੀ।*
*ਜੋ ਤੁਮ ਮੁਝ ਅਬ ਬਚਨ ਕਮਾਹੀ। ੧੨੧।*
*ਕਿਰਸਾਨੀ ਜਗ ਮੈ ਭਏ ਰਾਜਾ।*
*ਗਿਰ ਤਬ ਬਚੈਂ ਜੋ ਹੋਇ ਹੈਂ ਨਾਜਾ।*
*ਤੁਮ ਕੋ ਦੇਇ ਡੰਡ ਅਧਿਕਾਈ।*
*ਨਿਜਦ ਸੁ ਪਹਲੇ ਤੁਮ ਪਰ ਆਈ।*
*ਫੇਰ ਖੁਆਰ ਹੋਇ ਜਗ ਸਾਰੇ।*
*ਆਵੇ ਫੇਰਿ ਖਾਲਸੇ ਦੁਆਰੇ।*
*ਹੋਇ ਨਿਰਮਾਨ ਖਾਲਸਾ ਸੋਈ।*
*ਤਬ ਅਪਨਾ ਕਾਰਜ ਗਹਿ ਲੇਈ।*
*ਖੁਆਰ ਹੋਇ ਕੈ ਪੰਥ ਸੇਵਾਹੀ।*
*ਯਾਕੀ ਰਹੈ ਨ ਜਗ ਕੋ ਮਾਹੀ। ੧੨੩।*

ਪਹਾੜੀ ਰਾਜਿਆਂ ਨੂੰ ਵੀ ਲਿਖਿਆ ਕਿ ਉਹ ਵੀ ਅੰਮ੍ਰਿਤ ਦੀ ਦਾਤ ਲੈਣ ਪਰ ਉਨ੍ਹਾਂ ਉੱਤਰ ਭੇਜਿਆ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਜੱਟਾਂ ਨਾਲ ਮਿਲ ਕੇ ਇਕ ਪੰਗਤ ਵਿਚ ਬੈਠ ਕੇ ਖਾਵਨ ਅਤੇ ਐਸਾ ਕਰਨ ਨਾਲ ਔਰੰਗਜ਼ੇਬ ਦਾ ਅਤਾਬ ਵੀ ਉਨ੍ਹਾਂ ਤੇ ਗਿਰੇਗਾ :

*"ਹੋ ਰਾਜਪੂਤ ਕਰੈ ਜਟ ਸੋ ਮਿਲ ਭੋਜਨ,*
*ਔਰ ਸੁ ਨਾਈ ਕੇ ਸੰਗ ਮਿਲਾਹੀ।*

*ਧ੍ਰਿਗ ਭਨੈ ਹਮ ਕੋ ਇਸ ਲੋਕ ਮੈ,*
*ਓਕ (ਪ੍ਰਲੋਕ) ਮੈ ਥਾਉ ਕਬੀ ਨਹਿ ਪਾਹੀ।*
*ਹਜ਼ਰਤ (ਔਰੰਗਜ਼ੇਬ) ਸੋ ਪੁਨਿ ਬਾਤ ਰਹੈ ਨਹਿ।" ੧੨੫।*

ਇਹ ਸੁਣ ਕੇ ਮਹਾਰਾਜ ਨੇ ਕਹਿਆ :

*'ਕਰਦੇ ਰਹੋ ਗੁਲਾਮੀ ਔਰੰਗਜ਼ੇਬ ਦੀ'*
*ਜਾਉ ਰੇ ਸੀਸ ਨਿਵਾਉ ਰੇ ਤੁਰਕਨ।*

ਪਹਾੜੀ ਰਾਜੇ ਇਹ ਕਹਿਣ ਕਿ ਇਹ ਨਿੱਕੇ ਮਾੜੇ ਲੋਕ ਰਾਜ ਕਿਵੇਂ ਲੈਣਗੇ। ਕਦੇ ਬਕਰੀ ਨੇ ਵੀ ਸ਼ੇਰ ਮਾਰਿਆ ਹੈ :

*"ਸਿੰਘ ਅਜਾ ਤੇ ਮਰੈ ਨਹਿ ਮਾਨੈ।" ੧੨੬।*

ਮਹਾਰਾਜ ਨੇ ਦੁਹਰਾ ਕੇ ਕਿਹਾ :

*ਮੈ ਅਸਪਾਨਿਜ ਤਬ ਲਖੌ,*
*ਕਰੌਂ ਐਸ ਯੁ ਕਾਮ।*
*ਚਿੜੀਅਨ ਬਾਜ ਤੁਰਾਯ ਹੋ,*
*ਸਸੇ (ਖਰਗੋਸ਼) ਕਰੌਂ ਸਿੰਘ ਸਾਮ (ਸ਼ੇਰ ਵਾਂਗੂੰ)।" ੧੨੭।*

ਮਹਾਰਾਜ ਨੇ ਵੀ ਫ਼ੈਸਲਾ ਕਰ ਲਿਆ ਕਿ ਪਹਾੜੀ ਰਾਜਿਆਂ ਨਾਲ ਹੋਰ ਮੱਥਾ ਮਾਰਨ ਦੀ ਲੋੜ ਨਹੀਂ। ਜੇ ਇਨ੍ਹਾਂ ਨੂੰ ਬਰਕਤਾਂ ਨਾਲ ਨਿਵਾਜ ਵੀ ਦਿੱਤਾ ਤਾਂ ਇਹ ਕੀ ਵਡਿਆਈ ਹੋਈ :

*"ਰਾਜਨ ਕੋ ਪ੍ਰਭ ਦੇਵਤ ਰਾਜ ਤੌ,*
*ਸੋਭ ਨਹੀ ਜਗ ਮੈ ਇਹ ਸਾਰੀ।*

ਸਭ ਕੁਝ ਹੁਣ ਪੰਥ ਨੂੰ ਹੀ ਦਿਆਂਗੇ।

*ਬਿਦਿਆ ਗਯਾਨ ਸੁ ਚਾਰ ਪਦਾਰਥ*
*ਆਪ ਹੀ ਆਇ ਹੈ ਪੰਥ ਮੰਝਾਰੀ।" ੪੦। ੧੨੯।*

ਘੋੜ ਸਵਾਰੀ, ਹਾਥੀ ਕਾਬੂ ਕਰਨ ਦੀ ਵਿਦਿਆ, ਗੁਰਜ ਚਲਾਉਣਾ, ਤੀਰ ਚਲਾਉਣ ਦੀ ਵਿਦਿਆ ਅਤੇ ਹੋਰ ਯੁੱਧ ਕਲਾਵਾਂ ਵੀ ਪੰਥ ਨੂੰ ਸਿਖਾਵਾਂਗਾ। ਪੰਥ ਸਮੁੰਦਰ ਸਮਾਨ ਹੈ ਜਿਸ ਦੇ ਅੰਗ ਸੰਗ ਸਦਾ ਹੀ ਵਾਹਿਗੁਰੂ ਹੈ :

*"ਬਾਜਿ (ਘੋੜੇ) ਗਇੰਦ (ਹਾਥੀ) ਗਦਾ ਸਸਿ ਅੰਮ੍ਰਿਤ,*
*ਧੇਨ ਧਨੰਤਰ ਸਾਰੰਸ ਯਾਹੀ।*
*ਸੰਗ ਤ੍ਰਿਸੂਲ ਸਰਾਸਨ ਤੀਰ ਕੀ,*
*ਐਹੈ ਵਿਦਯਾ ਇਨ ਕੈ ਕਰ ਮਾਹੀ।*
*ਅਹੈ ਮਮ ਪੰਥ ਸਮੁੰਦਰ ਸਮਾਨ,*
*ਜੋ ਜਾਪ ਅਕਾਲ ਕੇ ਸੰਗ ਰਹਾਹੀ।*

*ਸ੍ਰੀ ਗੁਰ ਆਪ ਸਮਾਨ ਕਰਯੋ,*
*ਧਹ ਪੰਥ ਅਨੂਪ ਲਖੈ ਆਪ ਜਾਹੀ।" ੪੨।੧੩੧।*

ਇਕ ਗੱਲ ਸਭ ਜਾਣ ਲੈਣਾ ਕਿ ਜਲ ਨੀਵੇਂ ਥਾਂ ਹੀ ਹੁੰਦਾ ਹੈ ਅਤੇ ਪਹਾੜਾਂ ਤੇ ਰੇਤ ਤੱਕ ਵੀ ਨਹੀਂ ਹੁੰਦੀ :

*"ਨਿਮਨ ਥਾਨ ਜਲ ਰਹਤ ਸਦਾ ਹੀ,*
*ਟਿਲੈ ਉਚ ਨ ਰੇਤ ਰਹਾਈ।"*

ਇਹ ਰਾਜ ਧਰਤੀ ਦੇ ਵਾਰਸਾਂ ਨੂੰ ਹੀ ਦਿੱਤਾ ਹੈ। ਇਹ ਗੱਲ ਨਾ ਭੁੱਲਣੀ ਕਿ ਸਾਰਾ ਤੇਜ ਪੰਥ ਵਿਚ ਭਰਿਆ ਹੈ ਜਿਸਨੇ ਰਹਿਤ ਰੱਖੀ, ਸਦਾ ਮੈਨੂੰ ਆਪਣੇ ਪਾਸ ਪਾਵੇਗਾ :

*ਯਾਂ ਭਾਂਤਿ ਹੀ ਪੰਥ ਪ੍ਰਗਟਾਇ ਕੀਨੋ,*
*ਸਭੀ ਤੇਜ ਧਰਿਯੋ ਯਹੀ ਪੰਥ ਮਾਹੀ।*
*ਸਮ ਚੰਡਿਕਾ ਪਾਨ ਮੈ ਖੰਡਧਾਰੀ,*
*ਅਤਿ ਰੂਪ ਮੈ ਬੀਰ ਜੇਈ ਰਹਤ ਮਾਹੀ।*
*ਜਿਨੈ ਰਹਤ ਧਾਰੀ ਤਿਨੈ ਸੰਗ ਆਪੰ,*
*ਦੁਤੀ ਨਾਮ ਹੀ ਮਾਤ੍ਰ ਭਏ ਪੰਥ ਮਾਹੀ।*
*ਸਭ ਹੋਇਗੋ ਰਾਜ ਇਨ ਸਿੰਧ (ਸਮੁੰਦਰ ਤੱਕ), ਲੌ ਜੀ*
*ਸਭ ਕੰਪ ਭੇ ਭੀਰ ਨਰ ਦੇਵ ਚਾਹੀ।*
*ਯਾ ਭਾਂਤਿ ਕੀਨੋ ਪੰਥ ਭਾਰੋ,*
*ਤਿਨ ਸੰਗ ਸਦ ਭੀਰ ਮੈ ਆਪ ਸੰਗੀ।" ੧੪੨।*



# ੮

# ਸੰਗਤਾਂ ਦਾ ਅੰਮ੍ਰਿਤ ਦਾਤ ਪ੍ਰਾਪਤ ਕਰਨਾ, ਔਰੰਗਜ਼ੇਬ ਪਾਸ ਪਹਾੜੀ ਰਾਜਿਆਂ ਦੀਆਂ ਸ਼ਿਕਾਇਤਾਂ ਤੇ ਅਨੰਦਪੁਰ ਸਾਹਿਬ ਤੇ ਹਮਲੇ

## (ਅਧਿਆਇ ਦਸਵਾਂ)

**ਸਿੱਖੀ ਦੂਰ ਦੂਰ ਤੱਕ**

ਵਿਸਾਖੀ ਦੇ ਮੇਲੇ ਦੀ ਸਮਾਪਤੀ ਉਪਰੰਤ ਸਿੰਘ ਅੰਮ੍ਰਿਤ ਦੀ ਦਾਤ ਪਾ, ਸਿਰੋਪਾਓ ਲੈ ਕੇ ਅਤੇ ਨਾਲ ਹੁਕਮਨਾਮਾ ਲੈ ਕੇ ਕਿ ਸਭ ਨਵੇਂ ਜਹਾਜ਼ ਸਵਾਰ ਹੋਵੋ, ਪਿੰਡਾਂ, ਨਗਰਾਂ, ਪ੍ਰਾਂਤਾਂ ਤੇ ਦੇਸ਼ਾਂ ਨੂੰ ਮੁੜੇ।

ਸਿੱਖੀ ਕਿੱਥੋਂ ਤੱਕ ਫੈਲੀ ਹੋਈ ਸੀ ਤੇ ਕਿਸ ਕਿਸ ਥਾਂ ਦੇ ਸਿੱਖਾਂ ਨੇ ਅੰਮ੍ਰਿਤ ਦੀ ਦਾਤ ਲਈ, ਇਸ ਦਾ ਅੰਦਾਜ਼ਾ ਇਥੋਂ ਲਗਾਓ ਕਿ ਕਸ਼ਮੀਰ, ਕਾਬਲ, ਕੰਧਾਰ, ਹਰਾਤ, ਇਰਾਨ, ਗਜ਼ਨੀ, ਬੁਖ਼ਾਰਾ ਵਿਚ ਸਭ ਨੇ ਅੰਮ੍ਰਿਤ ਦੀ ਦਾਤ ਲਈ :

*'ਕਾਬਲ ਕੰਧਾਰ ਹਰਾਯੰਤ, ਐਰਾਨ ਗਜ਼ਨੀ ਜਾਨ।*
*ਬੁਖ਼ਾਰਾ ਪਸ਼ੌਰ ਪਛਾਨੀਐ, ਕਸ਼ਮੀਰ ਔ ਅਤਿ ਗ੍ਰਾਮ।' ੧।*[1]

ਸਿੰਧ ਦਰਿਆ ਦੇ ਕਿਨਾਰੇ ਸਾਰੇ ਨਗਰਾਂ, ਸ਼ਿਕਾਰਪੁਰ ਵਿਚ ਸਿੱਖ ਖ਼ਾਲਸਾ ਬਣੇ। ਝੰਗ, ਤੁਲੰਭਾ, ਪੰਜ ਨਦ, ਜਿਹਲਮ ਵਿਚ ਖਾਲਸਾ ਗੱਜਿਆ।

ਭਾਈ ਬੰਨੋ ਜੀ ਨੂੰ ਜਦ ਹੁਕਮਨਾਮਾ ਪੁੱਜਾ ਕਿ ਸਭ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਦਿਓ ਤੇ ਖ਼ਾਲਸਾ ਸਜਾ ਕੇ ਅਨੰਦਪੁਰ ਸਹਿਬ ਲਿਆਓ ਤਾਂ ਉਨ੍ਹਾਂ ਅੰਮ੍ਰਿਤ ਦੀ ਲਹਿਰ ਗੁਜਰਾਤ ਦੇ ਇਲਾਕੇ ਚਲਾ ਕੇ ਅਨੇਕਾਂ ਨੂੰ ਅੰਮ੍ਰਿਤਧਾਰੀ ਬਣਾਇਆ :

*"ਭਾਈ ਸੁ ਬੰਨੋ ਆਇ ਲੈ*
*ਅਤਿ ਸੁਸਾ ਸੋਮ ਸੁ ਤੀਰ।*
*ਸੋਮ ਜੁ ਸੁ ਤਹਿ ਬਖਾਨੀਏ,*
*ਅਤਿ ਸਿਖ ਗੁਰ ਕੋ ਧੀਰ। ੫।*

---

1. ਬਡਗ੍ਰਾਮ ਕਸ਼ਮੀਰ ਵਿਚ ਪ੍ਰਸਿੱਧ ਸ਼ਹਿਰ ਹੈ।

*ਗਿਰਦੇ ਜੋ ਤਾ ਕੇ ਰਹਤ ਹੈ,*
*ਸਭ ਗ੍ਰਾਮ ਸਿੱਖਨ ਵਾਸ।*
*ਭਾਈ ਕੋ ਆਗਯਾ ਏ ਭਈ,*
*ਸਭ ਲਯਾਈਏ ਅਨੰਦਪੁਰ ਬਾਸ।" ੬।*

ਹੋਰ ਵੀ ਖਾਰੇ (ਮਾਂਗਟ) ਲਾਗੇ ਜੋ ਸਿੱਖ ਸਨ, ਗੁਰੂ ਵਾਲੇ ਬਣੇ। ਇਸ ਤਰ੍ਹਾਂ ਅਨੰਦਪੁਰ ਵੱਲ ਸਿੱਖਾਂ ਵਹੀਰਾਂ ਘੱਤ ਦਿੱਤੀਆਂ। ਲਾਹੌਰੋਂ, ਪਸਰੂਰੋਂ, ਮਾਝਾ, ਦੁਆਬਾਂ, ਮਾਲਵਾ ਤੇ ਸਤਲੁਜ ਤੇ ਬਿਆਸ ਦੇ ਵਸਨੀਕ ਉਤਸ਼ਾਹ ਨਾਲ ਘਰ ਘਾਟ ਛੱਡ ਚੱਲ ਪਏ :

*"ਮਾਝਾ ਜੋ ਦੇਸ ਤੇ ਆਦਿ ਲੇ,*
*ਪੁਨਿ ਬੀਜ ਦੁਆਬਨ ਮਾਹ।*
*ਸਤ ਦੁ ਤੀਰ ਬਿਪਾਸ ਕੇ,*
*ਪੁਨਿ ਬੀਰ ਰੋਹ (ਮਾਲਵਾ) ਕੇ ਆਹ।"*

ਪਹਾੜੀ ਇਲਾਕਿਆਂ ਵਿਚੋਂ ਤੇ ਭਾਈ ਭਗਤੂ ਦੇ ਖ਼ਾਨਦਾਨ ਨਾਲ ਸੰਬੰਧ ਰੱਖਣ ਵਾਲੇ ਚਾਅ ਨਾਲ ਸਿੱਖ ਬਣੇ। ਭਰਤਗੜ੍ਹ, ਜੈਪੁਰ, ਬੀਕਾਨੇਰ (ਰਾਜਸਥਾਨ) ਤੋਂ ਵੀ ਸਿੱਖਾਂ ਨੇ ਆ ਕੇ ਅੰਮ੍ਰਿਤ ਛਕਿਆ :

ਪਹਾੜੀ ਇਲਾਕਿਆਂ ਵਿਚੋਂ ਤੇ ਭਾਈ ਭਗਤੂ ਦੇ ਖ਼ਾਨਦਾਨ ਨਾਲ ਸੰਬੰਧ ਰੱਖਣ ਵਾਲੇ ਚਾਅ ਨਾਲ ਸਿੱਖ ਬਣੇ। ਭਰਤਗੜ੍ਹ, ਜੈਪੁਰ, ਬੀਕਾਨੇਰ (ਰਾਜਸਥਾਨ) ਤੋਂ ਵੀ ਸਿੱਖਾਂ ਨੇ ਆ ਕੇ ਅੰਮ੍ਰਿਤ ਛਕਿਆ :

*"ਪੁਨ ਪਰਬਤੀ ਕੇ ਦੇਸ ਕੇ, ਪੁਨ ਭਗਤੂਅਨ ਕੇ ਹੋਰ।*
*ਭਰਥ ਗੜ ਜੈਪੁਰ ਬੰਕਾ, ਪੁਨ ਔਰ ਦੇਸਨ ਜੋਰ।" ੧੧।*

ਦੱਖਣ ਦੇਸ਼ ਤੋਂ ਵੀ ਸਿੱਖ ਆਏ। ਕਾਸ਼ੀ, ਪਟਨਾ, ਲਖਨਊ, ਕੌਸਲਪੁਰੀ, ਪ੍ਰਯਾਗ, ਰਾਮਪੁਰ, ਢਾਕਾ, ਬੰਗਲਾ ਤੋਂ ਸੰਗਤਾਂ ਆਈਆਂ। ਲੁਬਾਣੇ ਵੀ ਕਿਸੇ ਤੋਂ ਪਿੱਛੇ ਨਹੀਂ ਸਨ :

*ਤਿਤਿ ਬੀਚ ਔਰ ਅਨੇਕ ਆਏ, ਔ ਲਬਾਨੇ ਦੀਨ,*
*ਚੌਦਿਸਾ ਸੰਗਤਿ ਗੁਰੂ ਕੀ, ਕੋ ਨਾਹਿ ਸਕਤਿਹ ਨਾਮ।*

ਭਾਈ ਦੁਨੀ ਚੰਦ (ਸਾਲੋ) ਜੀ ਦੇ ਪੋਤਰੇ ਤੇ ਭਾਈ ਗੁਰਬਖ਼ਸ਼ ਸਿੰਘ (ਰਾਮ ਕੌਰ) ਨੇ ਤਾਂ ਮਾਝੇ ਵਿਚ ਹੋਕਾ ਹੀ ਫੇਰ ਦਿੱਤਾ ਕਿ ਸਭ ਗੁਰੂ ਦੇ ਨਵੇਂ ਜਹਾਜ਼ ਤੇ ਚੜ੍ਹ ਕੇ ਗੁਰੂ ਦੀਆਂ ਖੁਸ਼ੀਆਂ ਲਵੋ :

*"ਦੁਨੀ ਚੰਦ ਸੰਗੰ ਸੁ ਮਾਝਾ ਅਲਾਏ*
*ਖੰਡੇ ਪਾਹਲੰ ਲੀ ਗੁਰਬਖਸ਼ ਸਿੰਘ ਧਾਏ।" ੧੫।*

ਸਿੱਖ ਨਗਾਰੇ ਵਜਾਂਦੇ, ਸ਼ਬਦ ਪੜ੍ਹਦੇ, ਦਿਨ ਰਾਤ ਵੀ ਨਾ ਤੱਕਦੇ ਅਨੰਦਪੁਰ ਪੁੱਜਦੇ। ਕੋਈ ਨਿਰਾਲਾ ਉਤਸ਼ਾਹ ਸਾਰੇ ਪੰਥ ਵਿਚ ਭਰਿਆ ਗਿਆ ਸੀ :

*"ਨਾਦ ਮ੍ਰਿਦੰਗ ਉਪੰਗ ਬਜਾਵਤ*
*ਕੀਰਤ ਗਾਥ ਨਿਸਾ ਅਹਿ ਗਾਵੈ।*
*ਆਨ ਕੈ ਸੰਗਤਿ ਦਰਸ ਕਰੈਂ ਗੁਨ,*
*ਆਨੰਦ ਸਹਿਤ ਸਭੈ ਜਨ ਭਾਵੈ।" ੧੯।*

ਜਦ ਗੁਰੂ ਜੀ ਨੂੰ ਸਿੱਖ ਦੱਸਦੇ ਹਨ ਕਿ ਕਿਤਨੇ ਕਸ਼ਟ ਝਾਗ ਕੇ ਉਹ ਅਨੰਦਪੁਰ ਪੁੱਜੇ ਹਨ ਤਾਂ ਗੁਰੂ ਮਹਾਰਾਜ ਕਹਿੰਦੇ ਕਿ ਉਹ ਦਿਨ ਦੂਰ ਨਹੀਂ ਜਦ ਤੁਸੀਂ ਇਸ ਇਲਾਕੇ ਦੇ ਮਾਲਕ ਬਣੋਗੇ। ਸਿੰਘਾਂ ਨੇ ਵੀ ਹੁਣ ਮੁਕਾਬਲਾ ਕਰਨਾ ਅਰੰਭ ਕਰ ਦਿੱਤਾ ਤੇ ਲੁੱਟਣ ਵਾਲਿਆਂ ਨੂੰ ਸਗੋਂ ਅੱਗੋਂ ਲੁੱਟ ਲੈਂਦੇ ਸਨ।

**ਔਰੰਗਜ਼ੇਬ ਪਾਸ ਸ਼ਿਕਾਇਤਾਂ**

ਪਹਾੜੀਏ ਇਤਨਾ ਘਬਰਾਏ ਕਿ ਉਨ੍ਹਾਂ ਹੁਣ ਔਰੰਗਜ਼ੇਬ ਪਾਸ ਜਾ ਸਿੱਧੀ ਸ਼ਿਕਾਇਤ ਦੱਖਣ ਵਿਚ ਕੀਤੀ।

ਸ਼ਿਕਾਇਤੀ ਚਿੱਠੀ ਵਿਚ ਲਿਖਿਆ ਸੀ :

ਤੁਸੀਂ ਜਾਣਦੇ ਹੋ ਕਿ ਗੁਰੂ ਨਾਨਕ ਦੀ ਜੋ ਪ੍ਰਸਿੱਧ ਗੱਦੀ ਹੈ ਉਸ ਉਤੇ ਹੁਣ ਗੁਰੂ ਰਾਮਦਾਸ ਦਾ ਪੜਪੋਤਰਾ *ਗੁਰੂ ਗੋਬਿੰਦ ਸਿੰਘ ਇਨਕਲਾਬੀ ਆ ਬੈਠਾ ਹੈ :*

*"ਸੋਢੀ ਰਾਮਦਾਸ ਕੋ ਨਾਤੀ।*
*ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ।" ੨੮।*

ਪੂਰਬ ਪਟਨਾ ਤੋਂ ਪਹਾੜਾਂ ਵਿਚ ਆ ਬੈਠਾ ਹੈ। ਗੁਰੂ ਨਾਨਕ ਦਾ ਘਰ ਜਾਣ ਕੇ ਅਸਾਂ ਕੁਝ ਨਹੀਂ ਸੀ ਕਹਿਆ। ਹੁਣ ਉਸ ਦਾ ਦਬਦਬਾ ਚਾਰੇ ਪਾਸੇ ਫ਼ੈਲ ਰਿਹਾ ਹੈ ਸੋ ਤੁਸੀਂ ਹੀ ਹੁਣ ਉਸ ਨੂੰ ਮਾਰ ਕੇ ਉਥੋਂ ਹਟਾਓ :

*"ਸ੍ਰੀ ਨਾਨਕ ਕਾ ਧਾਮ ਪਛਾਨਾ।*
*ਤਾਂ ਸੋ ਕਛੂ ਨ ਬੈਨ ਬਖਾਨਾ।*
*ਫੈਲ ਗਯੋ ਅਬ ਹੀ ਲਖ ਪਾਯੋ।*
*ਯਾ ਤੇ ਮਾਰ ਸੁ ਦੂਰ ਉਠਾਯੋ।" ੩੦।*

ਸੁਣਦੇ ਹਾਂ ਕਿ ਖੰਡਾ ਵਰ ਵਿਚ ਪਾਇਆ ਸੂ ਤੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਨਵਾਂ ਪੰਥ ਚਲਾ ਦਿੱਤਾ ਸੂ। ਹਿੰਦੂਆਂ, ਮੁਸਲਮਾਨਾਂ ਦਾ ਰਾਹ ਛੋੜ ਦਿੱਤਾ ਸੂ ਅਤੇ ਨਵੀਂ ਰੀਤ ਚਲਾਈ ਸੂ। ਚਾਰ ਬਰਨਾਂ ਨੂੰ ਇਕ ਥਾਂ ਬੈਠਾ ਕੇ ਖਾਲਸਾ ਪੰਥ ਸਾਜਿਆ ਸੂ :

*"ਚਾਰ ਬਰਨ ਇਕ ਬਰਨ ਪ੍ਰਕਾਰਾ।*
*ਨਾਮ ਖਾਲਸਾ ਪੰਥ ਸੁਧਾਰਾ।" ੩੪।*

ਸਾਨੂੰ ਵੀ ਅੰਮ੍ਰਿਤਪਾਨ ਕਰਨ ਲਈ ਲਿਖਿਆ ਸੂ। ਇਹ ਵੀ ਕਹਿਆ ਸੂ ਕਿ ਰਾਜ ਜੋਗ ਦੋਵੇਂ ਮਿਲਣਗੇ। ਖਾਲਸਾ ਦੀ ਰਹਿਤ ਅਪਣਾ, ਬਾਦਸ਼ਾਹ ਨਾਲ ਜੰਗ ਛੇੜੋ। ਅਕਾਲ ਪੁਰਖ ਦੀ ਰਹਿਮਤ ਨਾਲ ਤੁਰਕਾਂ ਦਾ ਨਾਸ ਕਰ ਦੇਵਾਂਗੇ :

*"ਰਹਤ ਧਰੋ ਹਮਰੀ ਮਨ ਧਾਰੀ।*
*ਬਾਦਸ਼ਾਹ ਸੰਗ ਸਮਰ ਚਿਤਾਰੀ।" ੩੫।*
*ਖੜਗ ਕੇਤੁ ਮੋ ਹੋਤ ਸਹਾਈ।*
*ਮੈ ਤੁਰਕਨ ਕੀ ਸਭਾ ਗਵਾਈ॥"*

ਤੁਹਾਡੇ ਨਾਲ ਵਿਗਾੜਨਾ ਅਸਾਂ ਯੋਗ ਨਹੀਂ ਜਾਣਿਆ। ਨਾਂਹ ਹੀ ਉਸ ਦੀ ਗੱਲ ਸੁਣੀ ਹੈ :

*"ਤੁਮ ਸੋ ਬਿਗਰਤ ਹਮ ਪਹਿਚਾਨੀ।*
*ਤਾਕੀ ਬਾਤ ਧਰੀ ਨਹਿ ਕਾਨੀ।" ੩੬।*

ਐਸਾ ਨਾ ਕਰਨ ਤੇ ਸਾਡੇ ਇਲਾਕੇ ਨੂੰ ਉਸ ਨੇ ਲੁੱਟਣਾ ਅਰੰਭ ਕਰ ਦਿੱਤਾ। ਸਾਡੇ ਕੋਲੋਂ ਹੁਣ ਸਾਂਭਿਆ ਨਹੀਂ ਜਾਂਦਾ। ਸਾਡੀ ਸ਼ਕਤੀ ਤੋਂ ਬਾਹਰ ਦੀ ਗੱਲ ਹੈ। ਤੁਸੀਂ ਹੀ ਹੁਣ ਸਹਾਇਤਾ ਕਰੋ। ਤੁਹਾਡਾ ਲੜ ਪਕੜਿਆ ਹੈ :

*"ਸਾਧਯੋ ਨ ਜਾਵੈ ਹਮਨ ਤੇ, ਬਾਦਸ਼ਾਹ!*
*ਸਕਤਿ ਨਾਂ ਹੈ ਤਹੀ।*
*ਅਬ ਕਰੋ ਕਾਮ ਹਮਾਰ ਜੂ*
*ਤੁਮ ਲੇਤ ਦਾਮਨ ਕੋ ਸਹੀ।" ੩੭।*

ਅਸੀਂ ਪੂਰਾ ਖਰਾਜ ਭਰ ਰਹੇ ਹਾਂ। ਅਨੰਦਪੁਰ ਲੈ ਕੇ ਦਿਓ। ਨਹੀਂ ਤਾਂ ਸਾਡਾ ਖੁਰਾ ਖੋਜ ਮੁੱਕਿਆ ਜਾਣੋ। *ਤੁਹਾਡੀ ਆਗਿਆਕਾਰ ਰਈਅਤ ਬਣ ਕੇ ਰਹਿਣਾ ਚਾਹੁੰਦੇ ਹਾਂ।* ਸਾਰੀ ਬਾਤ ਇਸ ਲਈ ਕਹੀ ਹੈ :

*"ਤਾਕੀ ਸੁ ਰੈਯਤ ਹੋ ਰਹੈ,*
*ਸਬ ਆਨ ਤੁਮਰੀ ਹਮ ਮਨੇ।' ੩੮।*

**ਔਰੰਗਜ਼ੇਬ ਦਾ ਗੁੱਸੇ ਵਿਚ ਆ ਫੌਜ ਭੇਜਣੀ**

ਇਹ ਸਭ ਸੁਣ ਕੇ ਔਰੰਗਜ਼ੇਬ ਨੇ ਭਰੇ ਦਰਬਾਰ ਵਿਚ ਕਿਹਾ ਕਿ ਕੋਈ ਹੈ ਜੋ ਇਸ ਵਧਦੇ ਹੜ੍ਹ ਨੂੰ ਠਲ੍ਹ ਪਾਏ। ਇਤਨਾ ਸੁਣ ਕੇ ਇਕ ਸੱਯਦ ਉਠਿਆ ਤੇ ਕਹਿਣ ਲੱਗਾ ਕਿ ਜੋ ਹੁਕਮ ਕਰੋ ਉਹ ਹੀ ਕਰ ਲਿਆਂਦਾ ਹਾਂ। ਜੇ ਚਾਹੋ ਤਾਂ ਗੁਰੂ ਨੂੰ ਬੰਨ੍ਹ ਕੇ ਲਿਆਵਾਂ, ਜੇ ਹੁਕਮ ਕਰੋ ਤਾਂ ਮਾਰ ਲਾਸ਼ ਪੇਸ਼ ਕਰਾਂ। ਜੇ ਆਗਿਆ ਹੋਵੇ ਤਾਂ ਉਸ ਦਾ ਡੇਰਾ ਢਾਹ-ਢੇਰੀ ਕਰ ਦਿਆਂ ਤੇ ਉਸ ਦੀ ਬੇੜੀ ਡੋਬ ਦਿਆਂ।

ਔਰੰਗਜ਼ੇਬ ਨੇ ਸੱਯਦ ਨੂੰ ਅਣਗਿਣਤ ਫੌਜ ਦਿੱਤੀ ਤੇ ਨਾਲ ਸਰਹੰਦ ਦੇ ਨਵਾਬ ਨੂੰ ਲਿਖਿਆ ਕਿ ਹਰ ਪ੍ਰਕਾਰ ਦੀ ਮਦਦ ਕਰਨੀ। ਪਹਾੜੀ ਰਾਜਿਆਂ ਨੂੰ ਵੀ ਲਿਖ ਭੇਜਿਆ ਕਿ ਇਸ ਦੀ ਮਦਦ ਕਰਨੀ।

ਜਦ ਫੌਜਾਂ ਪੰਜਾਬ ਵੱਲ ਵਧ ਰਹੀਆਂ ਸਨ ਤਾਂ ਲੋਕੀਂ ਕਹਿ ਰਹੇ ਸਨ ਕਿ ਕੌਣ ਹੈ ਐਸਾ ਜਿਸ ਔਰੰਗਜ਼ੇਬ ਖਿਲਾਫ਼ ਸਿਰ ਉਠਾਇਆ ਹੈ ਅਤੇ ਉਸ ਔਰੰਗਜ਼ੇਬ ਨਾਲ ਮੱਥਾ

ਲਾਇਆ ਹੈ ਜਿਸ ਪਾਸ ਚਾਲੀ ਲੱਖ ਤੋਂ ਉੱਤੇ ਫ਼ੌਜ ਹੈ :

*"ਕੌਨ ਸੋ ਬੀਰ ਉਦਯੋ ਜਗ ਮੈ,*
*ਜਿਨ ਔਰੰਗ ਸ਼ਾਹ ਸੋ ਧੂਮ ਮਚਾਈ।" ੪੩।*

ਜਦ ਇਹ ਸਾਰਾ ਦਲ ਸਰਹੰਦ ਦੇ ਨੇੜੇ ਆਇਆ ਤਾਂ ਸਿੱਖ ਸਮਝ ਗਏ ਕਿ ਇਹ ਸਾਰੀ ਫੌਜ ਅਨੰਦਪੁਰ 'ਤੇ ਚੜ੍ਹਾਈ ਕਰ ਰਹੀ ਹੈ। ਸਿੱਖਾਂ ਸੋਚਿਆ ਕਿ ਗੁਰੂ ਜੀ ਨੂੰ ਪਹਿਲਾਂ ਖ਼ਬਰ ਦੇ ਦੇਣੀ ਚਾਹੀਦੀ ਹੈ ਤਾਂ ਕਿ ਉਹ ਸੁਚੇਤ ਹੋ ਜਾਣ। ਗੁਪਤ ਭਾਸ਼ਾ ਵਿਚ ਚਿੱਠੀ ਲਿਖ ਸਿੱਖਾਂ ਭੇਜੀ ਜਿਸ ਦਾ ਭਾਵ ਸੀ ਕਿ ਔਰੰਗਜ਼ੇਬ ਦੇ ਕਹੇ ਇਕ ਤਗੜੀ ਫੌਜ ਇਕ ਜਰਨੈਲ ਦੀ ਅਗਵਾਈ ਵਿਚ ਚੜ੍ਹਾਈ ਕਰ ਰਹੀ ਹੈ। ਚੁੱਕਣ ਪਹਾੜੀਏ ਗਏ ਸਨ। ਆਪ ਜੀ ਦੇ ਵਧਦੇ ਤੇਜ ਤੋਂ ਪਹਾੜੀ ਰਾਜੇ ਤੇ ਸਮੇਂ ਦੀ ਹਕੂਮਤ ਬਹੁਤ ਦੁਖੀ ਪ੍ਰਤੀਤ ਹੁੰਦੀ ਹੈ :

**ਸਿੱਖਾਂ ਨੇ ਅਨੰਦਪੁਰ ਖਬਰ ਪਹੁੰਚਾਣੀ**

*"ਆਪ ਤੇਜ ਲਖ ਦੁਖਿਤ ਹ੍ਵੈ,*
*ਲਯਾਯੋ ਇਨੈ ਪਛਾਨ।" ੫੦।*

ਨਿਰ੍ਹੀ ਚਿੱਠੀ ਨਾ ਪਾਈ ਨਾਲ ਯਥਾ ਸ਼ਕਤ ਮਦਦ ਵੀ ਭੇਜੀ।

ਮਹਾਰਾਜ ਇਹ ਖ਼ਬਰ ਪਾ ਬਹੁਤ ਹੀ ਖ਼ੁਸ਼ ਹੋਏ ਅਤੇ ਮੋਰਚੇ ਪੱਕੇ ਕਰਨ ਲਈ ਕਿਹਾ ਅਤੇ ਹੁਕਮ ਕੀਤਾ ਕਿ ਜਿਸ ਰਾਹੋਂ ਮੁਗ਼ਲ ਤੇ ਪਹਾੜੀਏ ਆ ਰਹੇ ਹਨ, ਉਹ ਰਾਹ ਮੱਲ ਲਵੋ। ਕੰਦਰਾਂ ਵਿਚ ਮੋਰਚੇ ਬੰਨ੍ਹ ਲਵੋ ਤੇ ਜਦ ਫ਼ੌਜਾਂ ਲੰਘਣ, ਅਚਾਨਕ ਧਾਵਾ ਬੋਲ ਦਿਓ :

**ਅਨੰਦਪੁਰ ਵਿਖੇ ਤਿਆਰੀਆਂ**

*"ਗੋਪ ਹੋਇ ਮਗ ਕੰਦਰ ਮਾਹੀ।*
*ਜਾਹਿ ਓਰ ਵੈ ਤੁਰਕਨ ਆਈ।*
*ਜਬ ਹੀ ਸਭੈ ਲੰਘ ਕੇ ਆਵੈਂ।*
*ਪਾਛੈ ਤੁਮ ਪਰਨੋ ਝਟ ਧਾਵੈ।*
*ਇਤ ਹਮ ਸਮਰ ਕਰੈ ਬਲ ਸੰਗਾ।*
*ਉਤ ਹੱਲਾ ਤੁਮ ਕਰੋ ਨਿਸੰਗਾ।" ੧੭।੫੯।*

ਦਿਨ ਚੜ੍ਹਿਆ। ਸੂਰਜ ਨਿਕਲਿਆ। ਅਨੰਦਪੁਰ ਦਾ ਨਜ਼ਾਰਾ ਦੇਖਣ ਵਾਲਾ ਸੀ। ਉਤੇ ਪਹਾੜ ਤੇ ਹੇਠਾਂ ਬਾਗ ਤੇ ਨਾਲ ਸੁਹਣੀ ਨਦੀ ਵਗ ਰਹੀ ਸੀ। ਮਹਾਰਾਜ ਜੀ ਤਖ਼ਤ 'ਤੇ ਆ ਬਿਰਾਜੇ। ਉਨ੍ਹਾਂ ਦਾ ਰੂਪ ਝੱਲਿਆ ਨਹੀਂ ਸੀ ਜਾਂਦਾ। ਇੰਜ ਲਗਦਾ ਸੀ ਕਿ ਸੁੱਤੇ ਸ਼ੇਰ ਨੂੰ ਕਿਸੇ ਆ ਜਗਾ ਦਿੱਤਾ ਹੈ :

*'ਸ਼ੇਰ ਕਿਧੋ ਸਪਤੋ ਜਗਵਾਯੋ।'*

ਮੁਗ਼ਲਾਂ ਦੀਆਂ ਫ਼ੌਜਾਂ ਵਿਚ ਪਹਾੜੀਆਂ ਤੋਂ ਇਲਾਵਾ ਗੁੱਜਰ, ਰੰਘੜ, ਪਠਾਣ ਤੇ ਰਾਜਪੂਤ ਵੀ ਸਨ।

ਮਹਾਰਾਜ ਨੇ ਵੀ ਹੁਕਮ ਕੀਤਾ ਕਿ ਸਾਵਧਾਨ ਹੋ ਕੇ ਲੜਨਾ।

**ਮੁਗ਼ਲ ਫੌਜਾਂ ਨੂੰ ਅੱਗੇ ਹੋ ਕੇ ਟਕਰਾਨਾ**

ਚੜ੍ਹਾਈ ਕਰਦੀਆਂ ਫੌਜਾਂ ਨੂੰ ਸਿੰਘਾਂ ਰਾਹ ਵਿਚ ਹੀ ਘੇਰ ਲਿਆ। ਲੋਥਾਂ ਤੇ ਲੋਥਾਂ ਗਿਰਨ ਲੱਗੀਆਂ। ਸਿੱਖ ਲੜਦੇ 'ਗੁਰੂ ਗੁਰੂ' ਪੁਕਾਰ ਰਹੇ ਸਨ ਤੇ ਮੁਗ਼ਲ ਫੌਜਾਂ ਉਧਰੋਂ 'ਅਲੀ ਅਲੀ' ਦੀਆਂ ਆਵਾਜ਼ਾਂ ਕੱਢ ਰਹੀਆਂ ਸਨ। ਜਦ ਸਿੰਘਾਂ ਡਿੱਠਾ ਕਿ ਮੁਗ਼ਲਾਂ ਦੀਆਂ ਫ਼ੌਜਾਂ ਦਾ ਤਾਂ ਕੋਈ ਸ਼ੁਮਾਰ ਨਹੀਂ ਤਾਂ ਉਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਵੱਲ ਸੱਦਾ ਭੇਜਿਆ ਕਿ ਤੁਸੀਂ ਆ ਕੇ ਆਪੂੰ ਅਗਵਾਈ ਕਰੋ।

**ਗੁਰੂ ਜੀ ਦਾ ਮੈਦਾਨਿ ਜੰਗ ਵਿਚ ਉਤਰਨਾ**

ਮਹਾਰਾਜ ਜੀ ਨੇ ਵੀ ਇਕ ਉੱਚੀ ਥਾਂ ਦੇਖ ਮੋਰਚਾ ਬੰਨ੍ਹ ਲਿਆ। ਦੂਰੋਂ ਦੇਖਿਆਂ ਇੰਜ ਲੱਗਦਾ ਸੀ ਕਿ ਪਹਾੜਾਂ ਤੇ ਕੋਈ ਸੂਰਜ ਚਮਕ ਰਹਿਆ ਹੈ :

*"ਊਪਰ ਲਖੈ ਗੁਰੂ ਰਵਿ ਕੈਸੇ।*
*ਪਟ ਭੂਖਨ ਜੁਤ ਡਕੈ ਸੁ ਐਸੇ। ੭੬।*
*ਚਾਮਰ ਛਤ੍ਰ ਢੁਰੇ ਸੁ ਪ੍ਰਕਾਸੇ।*
*ਸੂਰਬੀਰ ਯੁਤ ਕਲਗੀ ਭਾਸੇ।" ੭੭।*

ਲਾਹੌਰ ਦੇ ਨਵਾਬ ਨੇ ਭੀਮ ਚੰਦ ਕੋਲੋਂ ਪੁੱਛਿਆ ਕਿ ਉਹ ਕੌਣ ਹਨ ਜਿਨ੍ਹਾਂ ਦਾ ਤੇਜ ਝੱਲਿਆ ਨਹੀਂ ਜਾ ਰਹਿਆ ਤਾਂ ਭੀਮ ਚੰਦ ਨੇ ਕਿਹਾ : ਜੋ ਦਿੱਸ ਰਹੇ ਹਨ ਇਹ ਹੀ ਹੈ ਕਲਹ ਦਾ ਮੂਲ।

*"ਏ ਕਲ ਮੂਲ ਯਾ ਗੁਰੁ ਪਿਖਯਤ।" ੭੮।*

ਉਹ ਬਿਲਕੁਲ ਕਿਸੇ ਕੋਲੋਂ ਨਹੀਂ ਡਰਦੇ। ਦੁਸ਼ਮਨਾਂ ਲਈ ਕਾਲ ਦਾ ਰੂਪ ਹਨ। ਜਿਧਰ ਉਨ੍ਹਾਂ ਦੇ ਕਦਮ ਉੱਠਣ ਜਿੱਤ ਪੈਰ ਚੁੰਮਦੀ ਹੈ। *ਉਨ੍ਹਾਂ ਵਰਗਾ ਤੀਰ-ਅੰਦਾਜ਼ ਹੋਰ ਕੋਈ ਨਹੀਂ। ਇਹ ਹੀ ਹੈ ਜੋ ਸਾਨੂੰ ਦੁੱਖ ਪਹੁੰਚਾ ਰਹਿਆ ਹੈ :*

*"ਮਹਾ ਨਿਡਰ, ਅਰਿ ਨਾਸਨ ਕਾਲਾ।*[1]
*ਯਾ ਕੋ ਪਗ ਨਹਿ ਟਰੈ ਬਿਸਾਲਾ।*
*ਅਤੀ ਸੂਰਮਾ ਧਨੁ ਸਰ ਧਾਰੀ।*[2]
*ਯਾ ਹਮ ਕੌ ਦੁਖ ਦੀਨੋ ਭਾਰੀ।" ੭੯।*

ਇਹ ਸੁਣਦੇ ਸਾਰ ਲਾਹੌਰ ਦੇ ਨਵਾਬ ਨੇ ਗੁਰੂ ਜੀ ਵੱਲ ਨਿਸ਼ਾਨਾ ਬੰਨ੍ਹ ਤੋਪਾਂ ਚਲਾਉਣ ਦਾ ਹੁਕਮ ਦਿੱਤਾ। ਤੋਪਾਂ ਦੇ ਮੂੰਹ ਗੁਰੂ ਜੀ ਵੱਲ ਮੁੜ ਗਏ। ਜਦ ਤੋਪ ਦਾਗੀ ਗਈ ਤਾਂ ਅੰਗ ਰਖਿਅਕਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਇਥੋਂ ਸਾਹਮਣਿਓਂ ਹਟ ਜਾਓ, ਸਾਹਮਣਿਓਂ ਗ਼ੋਲੇ ਬਰਸ ਰਹੇ ਹਨ :

*"ਔਰ ਥਾਉਂ ਹੋਇ ਬਸੀਐ,*
*ਏਥੇ ਤੋਪਨ ਛੋਡੇ, ਆਵੈ ਸਾਮਣੀ।"*

---

1. ਵੈਰੀਆਂ ਦਾ ਖ਼ਾਤਮਾ ਕਰਨ ਲਈ ਕਾਲ ਰੂਪ।
2. ਤੀਰ-ਅੰਦਾਜ਼।

ਇਹ ਸੁਣ ਕੇ ਗੁਰੂ ਜੀ ਨੇ ਫ਼ਰਮਾਇਆ ਕਿ ਬਿਲਕੁਲ ਨਾ ਘਬਰਾਓ। ਵਾਹਿਗੁਰੂ ਰੱਖਿਆ ਕਰੇਗਾ। ਵਾਹਿਗੁਰੂ ਨੇ ਰੱਖਿਆ ਲਈ ਕਵਚ ਆਪੇ ਦਿੱਤਾ ਹੋਇਆ ਹੈ। ਪੰਥ ਦੀ ਸਹਾਇਤਾ ਦਾ ਬਚਨ ਵਾਹਿਗੁਰੂ ਨੇ ਦਿੱਤਾ ਹੋਇਆ ਹੈ। ਪੰਥ ਕੀ ਜੀਤ ਸਦਾ ਹੁੰਦੀ ਰਵ੍ਹੇਗੀ :

*"ਮਾਨੋ ਰਾਮ ਕਮਾਣੀ, ਐਸੋ ਜਾਣੀਐ।*
*ਆਗੈ ਪੰਥ ਸੁਨਾਊ, ਚਿੰਤਾ ਨ ਕਰੋ।*
*ਰੱਖ ਕਰੈ ਅਸਿਪਾਨੀ, ਹਮਰੀ ਜੈ ਕਰੈ।*
*ਮਾਰੈ ਤੁਰਕ ਪਠਾਣੀ, ਘਾਣੀ ਪੀੜ ਕੈ।*
*ਕੌਚ (ਕਵਚ, ਜ਼ਿਰਹ ਬਖ਼ਤਰ) ਹਮਾਨੋ ਦੀਨੀ ਮਹਾਂ ਕਾਲ ਨ।*
*ਤ੍ਰੈਈ ਤਾਪ ਬਿਦਾਰੇ, ਪੰਥ ਸਹਾਯ ਹੈ।*
*ਐਸੀ ਕੌਚ ਪਹਿਰਾਈ, ਤੁਮਹਿ ਸੁਨਾਇ ਹੋਂ।" ੨੮। ੮੩।*

ਤੋਪਾਂ ਤੇ ਤੋਪਾਂ ਵਰ੍ਹ ਰਹੀਆਂ ਸਨ ਪਰ ਸਭ ਦੇਖ ਹੈਰਾਨ ਹੋ ਰਹੇ ਸਨ ਕਿ ਕੋਈ ਵੀ ਨਿਸ਼ਾਨੇ 'ਤੇ ਨਹੀਂ ਬੈਠ ਰਹੀ ਸੀ। ਉਤੇ ਮਾਰਨ ਤਾਂ ਹੇਠ ਗੋਲਾ ਜਾ ਪਵੇ ਤੇ ਹੇਠਾਂ ਮਾਰਨ ਤਾਂ ਦੂਰ ਪਰ੍ਹਾਂ ਜਾ ਪਵੇ :

*"ਗੋਲੇ ਆਵਨ ਖੜਕਤ ਫੂਲਾਂ ਬਰਖ ਜਯੋਂ।*
*ਜਬ ਵਹਿ ਤੋਪ ਚਲਾਵੈ ਉਪਰ ਆ ਤਲੈ।*
*ਹੇਠਾਂ ਮਾਰੇ ਤੋਪ ਤਾਂ ਉਪਰ ਜਾਂਵਦੀ।*
*ਥਕੇ ਮਲੇਛ ਸੁ ਸਾਰੇ ਤੋਪਾਂ ਮਾਰ ਕੈ।*
*ਹਥੋਂ ਮਰਨੇ ਮਲੇਛ ਸੁ ਗੁਰੂ ਥੋਂ ਬੇਮੁਖੇ।*
*ਵੇਖੇ ਆਪ ਪਠਾਣ ਵਿਸਮੈ ਹੋਇਆ।" ੨੯। ੮੪।*

ਤੋਪਚੀ ਵੀ ਕਹਿਣ ਲੱਗੇ ਕਿ ਸਾਡੀ ਵਾਹ ਨਹੀਂ ਚਲਦੀ। ਸਾਰਾ ਦਿਨ ਤੋਪਾਂ ਦਾਗ਼ ਦਾਗ਼ ਥੱਕ ਗਏ ਹਾਂ। ਇਨ੍ਹਾਂ ਪਾਸ ਕੋਈ ਕਰਾਮਾਤ ਹੈ। ਭੀਮ ਚੰਦ ਨੇ ਕਿਹਾ ਕਿ ਹੁਣ ਹਮਲਾ ਰੋਕ ਕੇ ਰਾਤ ਨੂੰ ਅਛੋਪਲੇ ਜਿਹੇ ਕਰਨਾ। ਨਵਾਬ ਨੇ ਪੁੱਛਿਆ ਕਿ ਗੁਰੂ ਵਿਚ ਕੀ ਕਰਾਮਾਤ ਹੈ ਕਿ ਮੁਗ਼ਲਾਂ ਦੀ ਇਤਨੀ ਭਾਰੀ ਫੌਜ ਵੀ ਹਾਰ ਗਈ। ਭੀਮ ਚੰਦ ਨੇ ਕਿਹਾ ਕਿ ਇਨ੍ਹਾਂ ਪਾਸੋਂ ਜੋ ਵੀ ਆਉਂਦਾ ਹੈ ਕੁਝ ਨਾ ਕੁਝ ਲੈ ਕੇ ਆਂਵਦਾ ਹੈ। ਜਦ ਇਹ ਸਿੱਖਾਂ ਨੂੰ ਅੰਮ੍ਰਿਤ ਛਕਾ ਦੇਂਦੇ ਹਨ ਤੇ ਖਾਲਸਾ ਬਣਾ ਦਿੰਦੇ ਹਨ ਤਾਂ ਕੋਈ ਐਸੀ ਸ਼ਕਤੀ ਇਨ੍ਹਾਂ ਵਿਚ ਆ ਜਾਂਦੀ ਹੈ ਕਿ ਸਹੇ ਹੁੰਦਿਆਂ ਸ਼ੇਰਾਂ ਨਾਲ ਜਾ ਟਕਰਾਂਦੇ ਹਨ। ਇਨ੍ਹਾਂ ਨੂੰ ਜੰਗ ਦੇ ਮੈਦਾਨ ਵਿਚੋਂ ਪਿੱਛੇ ਹਟਣਾ ਆਉਂਦਾ ਹੀ ਨਹੀਂ :

**ਕੋਈ ਵਾਹ ਨ ਚੱਲੀ**

*"ਸਭ ਸੰਗਤਿ ਗੁਰ ਤੀਰ ਸੁ ਆਵੈ।*
*ਧਨ ਪਟ ਭੂਖਨ ਭੇਟ ਚੜ੍ਹਾਵੈ।*
*ਅੰਮ੍ਰਿਤ ਦੇਤ ਪਾਹੁਲ ਕੀ ਨਯਾਈ।*
*ਨਾਮ ਖਾਲਸਾ ਗਰਜ ਸੁਨਾਹੀ।*

*"ਲੜਤ ਭਗਤ ਨਹਿ ਭੈ ਗਤਿ ਐਸੇ।*
*ਸਸੇ ਲਖੈ ਜਿਮ ਕੇਹਰਿ ਤੈਸੇ।" ੯੩।*

ਇਹ ਸਭ ਸੁਣ ਕੇ ਵਜ਼ੀਰ ਨੇ ਕਿਹਾ ਕਿ ਤੇਰਾ ਕੀ ਵੈਰ ਹੈ ਇਨ੍ਹਾਂ ਨਾਲ। ਭੀਮ ਚੰਦ ਨੇ ਕਿਹਾ ਕਿ *ਇਹ ਸੱਚ ਹੈ ਕਿ ਇਹ ਮਨੁੱਖ ਨਹੀਂ ਹਨ। ਇਨ੍ਹਾਂ ਦੀ ਸਾਰੀ ਸ੍ਰਿਸ਼ਟੀ ਹੈ। ਇਨ੍ਹਾਂ ਪਾਸ ਭੇਟਾਂ ਚਾਰਾਂ ਪਾਸਿਆਂ ਤੋਂ ਆਉਂਦੀਆਂ ਹਨ।* ਇਹ ਹਾਥੀ ਹੀ ਦੇਖ। ਇਕ ਪ੍ਰਸ਼ਾਦੀ ਹਾਥੀ ਆਸਾਮ ਦੇ ਰਾਜੇ ਨੇ ਭੇਟ ਚਾੜ੍ਹਿਆ ਹੈ। ਦੂਜਾ ਸਿੰਧ ਪਾਰੋਂ ਆਇਆ ਹੈ। ਤੀਜਾ ਦੱਖਣ ਦੇਸ਼ ਤੋਂ ਆਇਆ ਹੈ। ਚੌਥਾ, ਜੋ ਬਿਲਕੁਲ ਚਿੱਟਾ ਹੈ, ਉਹ ਕੇਰਲ ਤੋਂ ਆਇਆ ਹੈ :

*"ਏਕ ਪੂਰਬ ਰਾਜ ਅਧਿਕ ਸੁਹਾਯੋ।*
*ਦੂਸਰ ਸਿੰਧ ਤੇ ਪਾਰ ਆਯੋ।*
*ਤੀਸਰ ਦਖਨ ਦੇਸ਼ ਤੇ ਆਯੋ।*
*ਚੌਥਵੌ ਜੋਗ ਸੁ ਸੁੰਦਰ ਸੇਤ (ਚਿੱਟਾ) ਹੈ,*
*ਆਵਤ ਏਕ ਪਦੀ (ਕੇਰਲ) ਤੇ ਸੁਭਾਯੋ।" ੧੦੦।*

ਮੇਰਾ ਮਨ ਸਫ਼ੈਦ ਹਾਥੀ ਦੇਖ ਲਲਚਾ ਗਿਆ ਸੀ ਤੇ ਲੜਾਈ ਦਾ ਕਾਰਨ ਉਹ ਹੀ ਹੈ।

ਫਿਰ ਭੀਮ ਚੰਦ ਨੇ ਆਸਾਮ ਦੇ ਰਾਜੇ ਘਰ, ਗੁਰੂ ਤੇਗ ਬਹਾਦਰ ਦੀ ਬਖਸ਼ਸ਼ ਨਾਲ ਪੁੱਤਰ ਹੋਣ ਦੀ ਗਾਥਾ ਸੁਣਾਈ ਤੇ ਦੱਸਿਆ ਕਿ ਜਨਮੇ ਬੱਚੇ ਦੇ ਮੱਥੇ ਨਿਸ਼ਾਨ ਵੀ ਸੀ। ਸਾਨੂੰ ਭੰਗਾਣੀ ਦੇ ਯੁੱਧ ਵਿਚ ਵੀ ਗੁਰੂ ਜੀ ਨੇ ਹਰਾਇਆ। ਜਦ ਸਾਡੀ ਕੁਝ ਨਾ ਚੱਲੀ ਤਾਂ ਔਰੰਗਜ਼ੇਬ ਨੂੰ ਜਾ ਅਰਜ਼ ਪਾਈ। ਇਹ ਸੁਣ ਕੇ ਜ਼ਬਰਦਸਤ ਖ਼ਾਨ ਨੇ ਕਿਹਾ :

ਗੁਰੂ ਜੀ ਭੁੱਲ ਰਹੇ ਹਨ। ਇਹ ਫ਼ੌਜਾਂ ਉਸ ਔਰੰਗਜ਼ੇਬ ਦੀਆਂ ਹਨ ਜੋ 'ਨੀਮ ਅਲਾਹ' ਹੈ। ਧਰਤ ਆਕਾਸ਼ ਜਿਸ ਤੋਂ ਕੰਬਦੇ ਹਨ :

*"ਏਹ ਸੈਨ ਹੈ ਪਤਿਸ਼ਾਹ ਕੀ, ਜੋਈ ਨੀਮ ਹੈ ਅਲਾਹ।*
*ਜਾ ਲਖੈ ਕੰਪਤ ਬਯੋਮ ਧਰ (ਧਰਤ ਆਕਾਸ਼) ਸਭ ਦੀਪ ਕੰਪਤ ਜਾਹ।"*

ਜ਼ਬਰਦਸਤ ਖ਼ਾਨ ਨੇ ਕਿਹਾ ਕਿ ਹੁਣ ਵੱਡੀ ਤੋਪ ਦਾ ਹੱਲਾ ਸਵੇਰੇ ਕੀਤਾ ਜਾਵੇਗਾ :

*"ਬ੍ਰਿਧ ਤੋਪ ਲੈ ਗੁਰਹਿ ਪ੍ਰਹਾਰਹਿ।"*

ਚੋਪੜ ਖੇਡਦੇ ਦੋਵੇਂ ਭੀਮ ਚੰਦ ਤੇ ਨਵਾਬ ਇਸ ਤਰ੍ਹਾਂ ਦੀਆਂ ਗੱਲਾਂ ਪਏ ਕਰਦੇ ਸਨ ਕਿ ਮਹਾਰਾਜ ਦਾ ਇਕ ਤੀਰ ਸ਼ਾਂ ਕਰਦਾ ਉਥੇ ਆ ਪਿਆ। ਸਵਾ ਕੋਸ ਦੀ ਵਾਟ ਸੀ। ਚੋਪੜ ਤਾਂ ਉਨ੍ਹਾਂ ਵਲ੍ਹੇਟ ਲਈ ਤੇ ਕਿਹਾ : 'ਕਰਾਮਾਤ'!

**ਕਰਾਮਾਤ ਨਹੀਂ ਕਰਤਬ**

*"ਸੁਨਤ ਬੈਨ ਗੁਰ ਬਾਨ ਬਲਾਯੋ।*
*ਸਵਾ ਕੋਸ ਤੇ ਤਾ ਮਧ ਆਯੋ।*
*ਕਰਾਮਾਤ ਗੁਰੂ ਕੇ ਪਾਹੀ।*
*ਏਤੀ ਦੂਰ ਤੀਰ ਜਿਹ ਆਈ।" ੧੫੬।*

ਅਜੇ ਉਨ੍ਹਾਂ ਦੇ ਮੂੰਹੋਂ 'ਕਰਾਮਾਤ' ਦੇ ਸ਼ਬਦ ਨਿਕਲੇ ਹੀ ਸਨ ਕਿ ਗੁਰੂ ਜੀ ਦਾ ਇਕ ਹੋਰ ਤੀਰ, ਜਿਸ ਨਾਲ ਇਕ ਚਿੱਠੀ ਵੀ ਲੱਗੀ ਹੋਈ ਸੀ, ਉਥੇ ਹੀ ਆ ਡਿੱਗਾ। ਤੀਰ ਨਾਲ ਸੋਨਾ ਉਸ ਦੁਮੂਹੇ ਹਿੱਸੇ 'ਤੇ ਲੱਗਾ ਹੋਇਆ ਸੀ ਜਿਸ ਨੂੰ ਚਿੱਲੇ 'ਤੇ ਚਾੜ੍ਹ ਚਲਾਇਆ ਜਾਂਦਾ ਹੈ :

*'ਸੰਚਨ ਮੁਹਰਾ ਚੀਨ ਹੀ, ਨਾਮ ਪੜ੍ਹਕਾ ਸਾਰ।' ੫੩। ੧੫੯।*

ਚਿੱਠੀ ਖੋਲ੍ਹ ਪੜ੍ਹੀ ਤਾਂ ਲਿਖਿਆ ਸੀ ਕਿ ਇਹ ਕਰਾਮਾਤ ਨਹੀਂ ਕਰਤਬ ਹੈ। ਅਭਿਆਸ ਦਾ ਸਿੱਟਾ ਹੈ। ਕਰਾਮਾਤ ਦਿਖਾਉਣੀ ਖ਼ੁਦਾ ਦੇ ਉਲਟ ਹੋਣਾ ਹੈ। ਅਸੀਂ ਤਾਂ ਗੁਰੂ ਨਾਨਕ ਦੇ ਦਾਸ ਹਾਂ। ਕਿਤਨੀ ਨਿਮਰਤਾ ਸੀ ਕਲਗੀਆਂ ਵਾਲੇ ਵਿਚ :

*"ਕਰਮ ਲਖੋ ਕਰਤਾਰਹਿ ਕੋ ਅਰੁ,*
*ਵਿਦਯਾਭਿਆਸ ਮਰੈ ਜਗ ਮਾਹੀ।*
*ਹੈ ਕਰਾਮਾਤ ਸੋ ਐਨ ਖੁਦਾਵੰਦ,.*
*ਮੈ ਗੁਰ ਨਾਨਕ ਦਾਸ ਲਖਾਹੀ।" ੧੬੦।*

**ਮੋਰਚੇ ਬੰਨ੍ਹੇ**

ਮਹਾਰਾਜ ਜਾਣ ਗਏ ਕਿ ਸਵੇਰੇ ਇਕ ਵੱਡਾ ਹਮਲਾ ਅਨੰਦਪੁਰ ਨੂੰ ਘੇਰ ਚਾਰੇ ਪਾਸਿਉਂ ਕੀਤਾ ਜਾਏਗਾ। ਸੋ ਸਾਰਿਆਂ ਕਿਲ੍ਹਿਆਂ ਤਾਰਾਗੜ੍ਹ, ਬਿਜੈਗੜ੍ਹ, ਦਮਦਮੇ, ਅਗੰਮਗੜ੍ਹ ਅਤੇ ਲੋਹਗੜ੍ਹ ਮੋਰਚੇ ਮਜ਼ਬੂਤ ਕੀਤੇ। ਕੇਸਗੜ੍ਹ ਗੁਰੂ ਜੀ ਨੇ ਆਪੂੰ ਮੋਰਚਾ ਲਗਾ ਲਿਆ। ਕੇਸਗੜ੍ਹ 'ਤੇ ਇਕ ਵੱਡੀ ਤੋਪ ਚੜ੍ਹਾ ਲਈ। ਬਾਬਾ ਅਜੀਤ ਸਿੰਘ ਜੀ ਆਪ ਦੇ ਨਾਲ ਸਨ। ਅਗੰਮਗੜ੍ਹ ਵਿਚ ਗੁਰ ਪਰਵਾਰ ਮਾਤਾ ਗੁਜਰੀ ਤੇ ਤਿੰਨੇ ਬਾਕੀ ਬੇਟਿਆਂ ਨੂੰ ਟਿਕਣ ਲਈ ਕਿਹਾ।

ਉਧਰੋਂ ਸ਼ੇਰ ਖ਼ਾਨ, ਹਯਾਤ ਖ਼ਾਨ, ਖ਼ਾਨ ਮੁਹੰਮਦ, ਕੁਤਬ ਖ਼ਾਨ, ਨਾਹਰ ਖ਼ਾਨ, ਜਹਾਨ ਖ਼ਾਨ, ਦਿਲਾਵਰ ਖ਼ਾਨ ਤੇ ਖ਼ਾਨ ਬਹਾਦਰ ਨੇ ਇਕੱਠਾ ਹੱਲਾ ਬੋਲ ਦਿੱਤਾ। ਭੀਮ ਚੰਦ, ਫਤੇ ਸ਼ਾਹ, ਸੁਖਦੇਵ, ਕੇਸਰੀ ਨੂੰ ਖ਼ਾਨ ਨੇ ਸਲਾਹ ਦਿੱਤੀ ਕਿ ਹਮਲਾ ਉਥੇ ਕਰੋ ਜਿੱਥੇ ਗੁਰੂ ਦਾ ਪਰਵਾਰ ਹੈ। ਸਲਾਹ ਮੰਨ ਕੇ ਗੋਲਿਆਂ ਦੀ ਬਾਰਸ਼ ਕੀਤੀ ਗਈ। ਪਰ ਅਗੰਮਗੜ੍ਹ ਇਤਨਾ ਉੱਚਾ ਸੀ ਕਿ ਕਿਸੇ ਤੋਪ ਦਾ ਗੋਲਾ ਉਥੇ ਨਾ ਪੁੱਜ ਸਕਿਆ। ਕੁਝ ਤੋਪਾਂ ਤਾਂ ਚੱਲੀਆਂ ਹੀ ਨਾ। ਜਦ ਤੋਪਚੀ ਚਲਾਉਣ ਤਾਂ ਪਹੀਏ ਧਰਤੀ ਵਿਚ ਹੀ ਧਸ ਜਾਣ :

*"ਜਬ ਉਰਧੇ (ਉਤਾਂਹ) ਮੁੱਖ ਮਾਰ ਹੈ,*
*ਤਬ ਉਲਟ ਸਿਰ ਪਰ ਆਵਹੀ।*
*ਜਬ ਨੀਮਰੰ (ਹੇਠਾਂ) ਮੁਖ ਮਾਰ ਹੀ,*
*ਤਬ ਧਸਤ ਭੂਮਿ ਲਖਾਵਈ।"*

**ਮੁਗ਼ਲਾਂ ਦੀ ਇਕ ਨਾ ਚੱਲੀ**

ਜਦ ਕੇਸਗੜ੍ਹੋਂ ਤੋਪ ਦਾ ਵਾਰ ਹੁੰਦਾ ਤਾਂ ਇੰਜ ਲਗਦਾ ਕਿ ਉਤੋਂ ਬਿਜਲੀ ਕੜਕੀ ਹੈ। ਸਾਹਮਣੇ ਖੜ੍ਹੀਆਂ ਫੌਜਾਂ ਦੀ ਕਬਰ ਹੀ ਬਣ ਜਾਂਦੀ। ਸਭ ਸਾਹਮਣੇ ਦੇ ਫ਼ੌਜੀ ਧਰਤੀ ਵਿਚ ਹੀ ਧਸ ਜਾਂਦੇ :

*"ਕੇਸਗੜ੍ਹ ਤੇ ਛੁਟਤ ਇਮ*
*ਜਿਮ ਕਰਤ ਬਿਜਲੀ ਓਪ (ਉਪਮਾ) ਕੋ।*

*ਤਾ ਕਰ ਹਤੇ ਸਬ ਤੁਰਕ ਗਨ,*
*ਗੌਂਨ[1] ਨ ਕਰਨੇ ਪਾਵਹੀ।" ੬੦। ੧੭੮।*

ਜੰਗ ਦਾ ਇਹ ਰੰਗ ਦੇਖ ਮੁਗ਼ਲ ਫ਼ੌਜਾਂ ਨੇ ਫ਼ੈਸਲਾ ਕੀਤਾ ਕਿ ਹਮਲਾ ਰਾਤ ਦੇ ਅਨ੍ਹੇਰੇ ਹੀ ਕੀਤਾ ਜਾਵੇ।

**ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਦੀ ਦਲੇਰੀ**

ਗੁਰੂ ਜੀ ਦੀਆਂ ਫ਼ੌਜਾਂ ਵਿਚ ਦੋ ਬਹਾਦਰ ਸੂਰਮੇ ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਸਨ। ਜਦ ਅੰਮ੍ਰਿਤ ਵੇਲਾ ਹੋਇਆ ਤਾਂ ਇਹ ਦੋਵੇਂ ਬਾਹਰ ਸੁਚੇਤੀ ਲਈ ਨਿਕਲੇ। ਉਨ੍ਹਾਂ ਦੋਵਾਂ ਸਿੰਘਾਂ ਨੇ ਦੇਖਿਆ ਕਿ ਮੁਗ਼ਲਾਂ ਦੀ ਸਾਰੀ ਫ਼ੌਜ ਤਾਂ ਘੂਕ ਸੁੱਤੀ ਹੈ ਤੇ ਸਿਰਫ਼ ਸੱਤ ਪਹਿਰੇਦਾਰ ਹੀ ਖੜ੍ਹੇ ਸਨ। ਉਨ੍ਹਾਂ ਦੋਹਾਂ ਨੇ ਇਹ ਫ਼ੈਸਲਾ ਕੀਤਾ ਕਿ ਇਨ੍ਹਾਂ ਨੂੰ ਇਥੇ ਹੀ ਇਨ੍ਹਾਂ ਦੇ ਹੀ ਤੋਪਖ਼ਾਨੇ ਨਾਲ ਮਾਰ ਮੁਕਾ ਦਿੱਤਾ ਜਾਏ ਤੇ ਝੰਡਾ ਆਦਿ ਖੋਹ ਖਦੇੜ ਦਿੱਤਾ ਜਾਏ। ਨਾਹਰ ਸਿੰਘ ਨੇ ਕਿਹਾ ਕਿ ਗੁਰੂ ਜੀ ਦੀ ਆਗਿਆ ਨਹੀਂ ਲਈ। ਡਰ ਲਗਦਾ ਹੈ ਕਿ ਗੁਰੂ ਜੀ ਗੁੱਸੇ ਨਾ ਹੋ ਜਾਣ :

*"ਆਯਸ ਬਿਨਾ ਜੀਅ ਮੈ ਡਰ ਰਾਖੈ।"*

ਪਰ ਭਾਈ ਸ਼ੇਰ ਸਿੰਘ ਕਹਿਣ ਲੱਗੇ! ਤੂੰ ਠੀਕ ਆਖਦਾ ਹੈਂ ਪਰ ਰਾਜਨੀਤੀ ਇਹ ਹੀ ਮੰਗ ਕਰਦੀ ਹੈ ਕਿ ਸਮਾਂ ਹੱਥੋਂ ਨਹੀਂ ਗਵਾਉਣਾ ਚਾਹੀਦਾ। ਮੌਕਾ ਹੱਥ ਆਵੇ ਤਾਂ ਖੁੰਝਾਉਣਾ ਨਹੀਂ ਬਣਦਾ :

*"ਰਾਜਨੀਤ ਮੈ ਐਸੇ ਗਾਹੀ।*
*ਸਮਾ ਸੁ ਪੇਖ ਚੂਕੀਐ ਨਾਹੀ।" ੧੮੯।*

ਸੋ ਭਾਵੇਂ ਜਾਨ ਚਲੀ ਜਾਵੇ ਇਨ੍ਹਾਂ ਨੂੰ ਖਦੇੜ ਦੇਣਾ ਚਾਹੀਦਾ ਹੈ। ਸ਼ਹੀਦ ਹੋਣ ਦਾ ਮੌਕਾ ਹੱਥੋਂ ਨਹੀਂ ਜਾਣ ਦੇਣਾ ਚਾਹੀਦਾ। ਗੁਰੂ ਜੀ ਨੇ ਗੁੱਸਾ ਕੀਤਾ ਤਾਂ ਪੰਥ ਆਪੇ ਸਾਡੇ ਵਲੋਂ ਖ਼ਿਮਾ ਲੈ ਦੇਵੇਗਾ :

***ਜੋ ਕਛੁ ਰੋਸ ਧਰੈ ਗੁਰ ਜੀ ਤਬ, ਚੂਕ ਖਿਮਾਵਤ ਪੰਥ ਲਖਾਹੀ।***
***ਐਸ ਕਹੈ ਤਬ ਕੈ ਅਰਦਾਸ, ਸ਼ਹੀਦ ਕੀ ਚਾਹ ਭਈ ਮਨ ਮਾਹੀ।" ੧੯੨।***

ਦੋਵਾਂ ਸਿੰਘਾਂ ਨੇ ਸਿੱਧਾ ਹਮਲਾ ਬੋਲ ਦਿੱਤਾ। ਤੋਪਾਂ ਦੇ ਮੂੰਹ ਮੋੜ ਕੇ ਐਸੀਆਂ ਦਾਗੀਆਂ ਕਿ ਪੰਜ ਸੌ ਮੁਗ਼ਲ ਥਾਂ ਹੀ ਮਾਰੇ ਗਏ। ਅਕਾਲ ਅਕਾਲ ਗਜਾਂਦੇ ਉਹ ਦੋਵੇਂ ਯੋਧੇ ਬਾਕੀ ਛਾਵਨੀਆਂ 'ਤੇ ਜਾ ਪਏ। ਮੁਗ਼ਲ ਫੌਜਾਂ ਨੇ ਜਾਤਾ ਕਿ ਅਨੰਦਪੁਰ ਤੋਂ ਹੱਲਾ ਹੋਇਆ ਹੈ। ਆਪਸ ਵਿਚ ਹੀ ਉਹ ਲੜਨ ਲੱਗ ਪਏ :

*"ਪੰਜ ਸਤਾ (ਸੌ) ਸਬ ਖੈਂਚ ਸੁ ਖੰਡਨ,*
*ਆਪ ਗਏ ਪਛ ਨਾਹਿ ਲਖਾਹੀ। ੧੯੨।*
*ਕਾਸਟ ਮਾੜ੍ਹ[2] ਤਾ ਦਰ ਦੰਡ ਤੇ,*

1. ਲੁਕਣਾ ਤੱਕ ਨਹੀਂ ਸੀ ਮਿਲਦਾ।
2. ਇਕ ਪਲ ਵਿਚ।

*ਆਦਿ ਲਏ ਸੋ ਅਕਾਲ ਜਪਾਹੀ।*
*ਜਾਵਤ ਬੀਰ, ਕਰੈ ਅਰਿ ਕੋ ਬਧ,*
*ਸੈਨ ਹਨੀ ਅਗਨੀ[1] ਤਿਨ ਚਾਹੀ।" ੧੯੩।*

ਉਧਰੋਂ ਕੇਸਗੜ੍ਹ ਤੋਂ ਵੀ ਤੋਪਾਂ ਦੇ ਗੋਲੇ ਵਰ੍ਹਨ ਲੱਗੇ : ਫ਼ੌਜਾਂ ਨੂੰ ਨੱਸਦਿਆਂ ਵਾਰ ਵੀ ਨਾ ਆਈ। ਕਈਆਂ ਨੂੰ ਚਰਨ ਗੰਗਾ ਰੋੜ੍ਹ ਕੇ ਲੈ ਗਈ :

ਸਿਰ ਖਿੰਡੀ ਛੰਦ : *"ਭਜੈ ਜਾਤ ਅਪਾਰੇ ਅੰਤ ਨ ਆਂਵਦਾ।*
*ਧੂਮਰ ਧਾਮ ਸੁ ਹੋਈ ਪਰਲੈ ਕਾਲ ਜਯੋ।*
*ਪਿਤ ਮਾਰੇ, ਸੁਤ ਮਾਰੇ, ਬੈਰੀ ਜਾਣ ਕੈ।*
*ਖਿਸਕੈ ਪਾਦ ਅਪਾਰੀ, ਡਿਗੇ ਨਦੀ ਮੈ। ੧੯੬।*
*ਤਬੈ ਮੋਰਚੈ ਛੂਟ ਗਏ, ਅਰਿ ਦਲ ਗਏ ਪਰਾਇ।*
*ਕਛੁ ਮਾਰੇ ਕਛੁ ਵਹਿ ਗਏ, ਕਿਨ ਗਤਿ ਲਖੀ ਨ ਜਾਇ।" ੨੦੧।*

ਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਇਹ ਦੋ ਭਾਈ ਨਾਹਰ ਸਿੰਘ ਤੇ ਸ਼ੇਰ ਸਿੰਘ ਦਾ ਕਾਰਨਾਮਾ ਹੈ ਤਾਂ ਉਨ੍ਹਾਂ ਦੋਵਾਂ ਨੂੰ ਸਿਰੋਪਾਓ ਤੇ ਸੋਨੇ ਦੇ ਕੰਗਣ ਦਿੱਤੇ :

*"ਸਿਰੇ ਪਾਵ ਗੁਰ ਤਾ ਦੀਓ ਸਿੰਘਨ ਕੰਗਨ ਦੀਨ।*
*ਖੁਸ਼ੀ ਕਰੀ ਬਡ ਮਯਾ ਕਰ, ਯਾ ਬਿਧਿ ਗੁਰ ਕ੍ਰਿਤ ਕੀਨ।" ੨੦੨।*



1. ਅਣਗਿਣਤ।

੯

# ਮਸਤ ਹਾਥੀ ਦਾ ਹਮਲਾ

## (ਅਧਿਆਇ ਗਿਆਰਵਾਂ)

**ਭਾਈ ਬਚਿਤ੍ਰ ਸਿੰਘ ਜੀ ਦਾ ਮਸਤ ਹਾਥੀ ਨੂੰ ਪਛਾੜਨਾ**

ਕੇਸਗੜ੍ਹ ਦੀ ਹਾਰ ਪਿੱਛੋਂ ਮੁਗ਼ਲ ਫ਼ੌਜਾਂ ਵਿਚ ਹਾਹਾਕਾਰ ਮੱਚ ਗਈ। ਅੱਡੀ ਤੋਂ ਚੋਟੀ ਤੱਕ ਉਹ ਘਬਰਾ ਗਏ। ਜ਼ਬਰਦਸਤ ਖ਼ਾਨ ਨੇ ਪਹਾੜੀਆਂ ਨੂੰ ਕਿਹਾ ਕਿ ਇੰਜੇ ਬਗ਼ੈਰ ਲੜੇ ਹੀ ਮਾਰੇ ਗਏ। ਫ਼ੌਜ ਦਾ ਨੁਕਸਾਨ ਤਾਂ ਹੋਇਆ ਪਰ ਦੋ ਕੀਮਤੀ ਤੋਪਖ਼ਾਨੇ ਵੀ ਲੁੱਟੇ ਗਏ। ਤੋਪਖ਼ਾਨਿਆਂ ਦੇ ਲੁੱਟੇ ਜਾਣ ਦਾ ਬਹੁਤ ਹੀ ਦੁੱਖ ਹੈ :

*"ਤੁਮ ਨੇ ਹਮਰੀ ਸੈਨ ਮਰਾਈ।*
*ਤੁਪ ਖਾਨਾ ਦਯੋ ਖਾਸ ਲੁਟਾਈ।" ੫।*

ਤੁਸੀਂ ਤਾਂ ਔਰੰਗਜ਼ੇਬ ਨੂੰ ਕਹਿੰਦੇ ਸਉ ਕਿ ਉਨ੍ਹਾਂ ਪਾਸ ਲੜਾਕੂ ਹੀ ਕੋਈ ਨਹੀਂ। ਸਿਰਫ਼ ਗੁਰੂ ਜੀ ਵਿਚ ਕੁਝ ਬਲ ਸੁਣੀਂਦਾ ਹੈ। ਇਥੇ ਤਾਂ ਹਰ ਸਿੱਖ ਹੀ ਗਰਜ ਰਿਹਾ ਹੈ :

*"ਤੁਮ ਹਜ਼ਰਤ (ਔਰੰਗਜ਼ੇਬ) ਸੋ ਬੈਨ ਉਚਾਰਾ।*
*ਵਾ (ਅਨੰਦਪੁਰ) ਢਿਗ ਨੀਚ ਜਾਤ ਸਬ ਵਾਰਾ।*
*ਏਕਲ ਗੁਰੂ ਕਛ ਬਲ ਨਾਹੀ।*
*ਲਖੀਏ ਯਾਹਿ ਸਿਖ ਗਰਜਾਹੀ।" ੬।*

ਹੁਣ ਮੈਂ ਕਿਹੜਾ ਮੂੰਹ ਲੈ ਕੇ ਦੱਖਣ ਜਾਵਾਂ। ਖ਼ਰਚਾ ਵੀ ਬਹੁਤ ਉਠ ਗਿਆ ਹੈ। ਰੁਪਿਆ ਦੇਵੋ ਤਾਂ ਕਿ ਇਹ ਤਾਂ ਕਹਿ ਸਕਾਂ ਕਿ ਸਾਰਾ ਖ਼ਰਚ ਪਹਾੜੀਆਂ ਕੀਤਾ ਹੈ। ਜੇ ਨਹੀਂ ਦਿਓਗੇ ਤਾਂ ਨਜ਼ਰਬੰਦ ਕਰ ਦੇਵਾਂਗਾ।

ਹੱਥ ਜੋੜ ਰਾਜਾ ਭੀਮ ਚੰਦ ਕਹਿਣ ਲੱਗਾ : ਜੰਗ ਵਿਚ ਹਾਰ ਜਿੱਤ ਤਾਂ ਲੱਗੀ ਹੀ ਰਹਿੰਦੀ ਹੈ।

ਹੁਣ ਅਸਾਂ ਵਿਉਂਤ ਬਣਾਈ ਹੈ ਕਿ ਮਸਤ ਹਾਥੀ ਨੂੰ ਅਨੰਦਗੜ੍ਹ ਦੇ ਕਿਲ੍ਹੇ ਵੱਲ ਛੱਡ ਦਿੱਤਾ ਜਾਏ। ਹਾਥੀ ਦਰਵਾਜ਼ਾ ਤੋੜੇਗਾ ਤੇ ਅਸੀਂ ਫੌਜਾਂ ਨਾਲ ਕਿਲ੍ਹੇ ਨੂੰ ਜਾ ਲਵਾਂਗੇ। ਅਨੰਦਗੜ੍ਹ ਵਿਚ ਗੁਰੂ ਦਾ ਖ਼ਜ਼ਾਨਾ ਲੁੱਟ ਲਵਾਂਗੇ। ਤੂੰ ਉਹ ਲੁੱਟਿਆ ਖ਼ਜ਼ਾਨਾ ਔਰੰਗਜ਼ੇਬ ਤੱਕ ਪਹੁੰਚਾ ਦੇਵੀਂ। ਇਕ ਰਾਤ ਦੀ ਤਾਂ ਗੱਲ ਹੈ। ਸਵੇਰੇ ਤਮਾਸ਼ਾ ਦੇਖ !

ਜਦ ਗੁਰੂ ਜੀ ਨੂੰ ਇਹ ਸੂਹ ਮਿਲੀ ਕਿ ਸਵੇਰੇ ਮਸਤ ਹਾਥੀ ਨੇ ਕਿਲ੍ਹੇ ਤੇ ਹਮਲਾ ਕਰਨਾ ਹੈ ਤਾਂ ਆਪ ਜੀ ਨੇ ਸੁਭਾਵਕ ਮੁਸਕਰਾ ਕੇ ਕਿਹਾ ਕਿ ਸਾਡੇ ਪਾਸ ਵੀ ਇਕ ਹਾਥੀ ਦੁਨੀ ਚੰਦ ਦੀ ਸ਼ਕਲ ਵਿਚ ਹੈ। ਉਸ ਵਿਚ ਸ਼ੇਰ ਜਿਤਨਾ ਬਲ ਹੈ :

*"ਮੋ ਢਿਗ ਹੈ ਗਜ ਮੱਤ ਮਤਾਹੀ। ੨੧।*
*ਕੇਹਰਿ ਜਯੋ ਸਾਮੁਹਿ ਜਬ ਜਾਵਹਿ,*
*ਨਾਮ ਦੁਨੀ ਚੰਦ ਮੱਤ ਗਜਾਹੀ।"*

ਇਤਨਾ ਸੁਣਨਾ ਸੀ ਕਿ ਦੁਨੀ ਚੰਦ ਤਾਂ ਘਬਰਾ ਗਿਆ। ਦੁਨੀ ਚੰਦ ਭਾਈ ਸਾਲੋ ਦਾ ਪੋਤਰਾ ਸੀ :

*"ਦੁਨੀ ਚੰਦ ਸਾਲੋ ਕਰ ਪੋਤਾ,*
*ਧਾਰੀਵਾਲ ਜਾਟ ਸਿਖ ਹੋਤਾ।"* (ਗੁਰ ਪਦ ਪ੍ਰੇਮ ਪ੍ਰਕਾਸ਼)

ਉਸ ਨੇ ਅਪਣੀ ਮਨ-ਦਸ਼ਾ ਭਾਈ ਗੁਰਬਖਸ਼ ਸਿੰਘ, ਜੋ ਬਾਬਾ ਬੁੱਢਾ ਜੀ ਦੇ ਪੜਪੋਤਰੇ ਸਨ, ਨੂੰ ਜਾ ਕਹੀ ਤਾਂ ਭਾਈ ਜੀ ਨੇ ਕਿਹਾ : ਤੂੰ ਰਤਾ ਭਰ ਵੀ ਚਿੰਤਾ ਨਾ ਕਰ। ਸਿੱਧਾ ਡਟ ਕੇ ਹਾਥੀ ਦਾ ਸਾਹਮਣਾ ਕਰ। ਤੇਰੇ ਵਿਚ ਗੁਰ ਪਿਤਾ ਸ਼ੇਰ ਜਿਤਨਾ ਬਲ ਪਾ ਦੇਣਗੇ। ਮਸਤ ਹਾਥੀ ਤੇਰੇ ਅੱਗੇ ਠਹਿਰ ਨਹੀਂ ਸਕੇਗਾ :

*"ਤਿਨ ਆਗੈ ਯੌ ਬਚਨ ਉਚਾਰੋ,*
*ਸੁਨੋ, ਦੁਨੀ ਸਸਿ (ਚੰਦ) ਬੈਨ ਹਮਾਰੋ।*
*ਤੁਮ ਚਿੰਤਾ ਮਨ ਮੈ ਜਿਨ (ਬਿਲਕੁਲ ਨਾ) ਕਰੋ,*
*ਸਾਮੁਹਿ ਜੁੱਧ ਤਵਨ ਸੰਗ ਕਰੋ।*
*ਕਹਰਿ ਜਯੋ ਤੁਮ ਬਲ ਦੈ ਹੈ।*
*ਤੌ ਬਾਰਨ ਮਤ ਅਗ੍ਰ ਝੁਕੈ ਹੈ।" ੨੪।*

ਪਰ ਦੁਨੀ ਚੰਦ ਇਤਨਾ ਡਰਿਆ ਹੋਇਆ ਸੀ ਕਿ ਇਹ ਕਹਿੰਦਾ ਸਾਥੀਆਂ ਵਿਚ ਮੁੜ ਆਇਆ ਕਿ ਜਿੱਤ ਤਾਂ ਪਿੱਛੋਂ ਹੋਵੇਗੀ, ਮੇਰੇ ਟੋਟੇ-ਟੋਟੇ ਹੋ ਜਾਣਗੇ। ਗੱਲ ਅਸਲ ਵਿਚ ਇਹ ਹੈ ਕਿ *ਜਦ ਵਿਸ਼ਵਾਸ ਡੋਲ ਜਾਣ, ਬੁੱਧੀ ਕੰਮ ਨਹੀਂ ਕਰਦੀ :*

*"ਜਾਨਯੋ ਨਿਹਚਾ ਗੁਰ ਹਤਯੋ*
*ਬੁਧਿ ਲਈ ਯਾ ਕੀ ਫੇਰ।" ੩੩।*

ਦੁਨੀ ਚੰਦ ਸਗੋਂ ਇਹ ਕਹਿਣ ਲੱਗ ਪਿਆ ਕਿ ਜਦ ਤੋਂ ਗੁਰੂ ਗੋਬਿੰਦ ਸਿੰਘ ਤਖ਼ਤ ਤੇ ਬੈਠੇ ਹਨ ਆਰਾਮ ਦਾ ਦਿਨ ਨਹੀਂ ਦੇਖਿਆ :

*ਜਬ ਕੋ ਜਨਮਯੋ*
*ਤਬ ਦੁੰਦ ਰਰਯੋ।*

ਬਗ਼ੈਰ ਆਈ ਤੋਂ ਵੀ ਕੀ ਮਰਨਾ ਚਾਹੀਦਾ ਹੈ ?

ਮਨਸੂਬਾ ਦੁਨੀ ਚੰਦ ਨੇ ਹੋਰ ਸਾਥੀਆਂ ਨਾਲ ਇਹ ਬਣਾਇਆ ਕਿ ਅੱਧੀ ਰਾਤ ਨੂੰ

ਕਿਲ੍ਹੇ ਦੀ ਦੀਵਾਰ ਟੱਪ ਜਾਈਏ। ਪੂਜਾ ਦਾ ਧਾਨ ਖਾ ਖਾ ਕੇ ਮੱਤ ਹੀ ਦੁਨੀ ਚੰਦ ਦੀ ਮਾਰੀ ਗਈ ਸੀ। ਵਾਹਿਗੁਰੂ ਦੇ ਰੂਪ ਨੂੰ ਇਕ ਸਾਧਾਰਨ ਜਿਹਾ ਇਨਸਾਨ ਸਮਝਣ ਲੱਗ ਪਿਆ ਸੀ :

*"ਮਤਿ ਨਾਸ ਭਈ ਪੂਜ ਖਾਵਨ ਤੇ*
*ਕਰਤਾਰ ਕੋ ਜਾਨਤ ਮਾਨੁਖ ਆਹੀ।" ੩੭।*

ਕਰਨਾ ਕਰਤਾਰ ਦਾ ! ਦੀਵਾਰ ਜਦ ਟੱਪ ਕੇ ਨਿਕਲਣ ਲੱਗਾ ਤਾਂ ਪਹਾੜ ਤੋਂ ਐਸਾ ਪੈਰ ਖਿਸਕਿਆ ਕਿ ਟੰਗ ਟੁੱਟ ਗਈ :

*"ਚਲਾ ਭਾਜ ਕੈ ਬਿਲਮ ਨ ਕਈ।*
*ਗਿਰ ਤੇ ਖਿਸਕ ਟਾਂਗ ਟੂਟ ਗਈ।"*

ਸਾਥੀਆਂ ਚੁੱਕ ਕੇ ਮਾਝੇ ਘਰ ਪਹੁੰਚਾਇਆ। ਘਰ ਜਦ ਅੰਦਰ ਕੋਠੜੀ ਰੱਖਿਆ ਤਾਂ ਇਕ ਸੱਪ ਨੇ ਆ ਡੰਗ ਮਾਰਿਆ ਤੇ ਉਸ ਦੀ ਮ੍ਰਿਤੂ ਹੋ ਗਈ :

*"ਸਾਥਿਨ ਤਾਕੋ ਲਯੋ ਉਚਾਈ,*
*ਪਹੁੰਚੇ ਦੇਸ ਆਪਣੇ ਜਾਈ। ੩੯।*
*ਭੀਤਰ ਧਾਮ ਦੁਰਯੋ ਜਬ ਜਾਈ।*
*ਡਸਯੋ ਨਾਗ ਅਦਭੁਤ ਤਿਹ ਥਾਈ।"*

ਉਸ ਨਾਲ ਹੀ ਡਰ ਕੇ ਨੱਸਣ ਵਾਲੇ ਪੰਜ ਸੌ ਹੋਰ ਬੰਦੇ ਸਨ। ਮਾਝੇ ਵਿਚ ਜਦ ਇਹ ਖ਼ਬਰ ਪੁੱਜੀ ਕਿ ਗੁਰੂ ਜੀ ਦਾ ਸਾਥ ਛੱਡ ਪੰਜ ਸੌ ਸਿੱਖ ਪਿੱਠ ਦੇ ਆਏ ਹਨ ਤਾਂ ਸਾਰੇ ਇਲਾਕੇ ਵਿਚ ਹੀ ਸ਼ੋਰ ਮੱਚ ਗਿਆ।

ਸਵੇਰ ਚੜ੍ਹੇ ਜਦ ਅਨੰਦਪੁਰ ਸਾਹਿਬ ਨਿੱਤ ਦੀ ਤਰ੍ਹਾਂ ਨਗਾਰੇ ਤੇ ਚੋਟ ਲੱਗੀ ਅਤੇ ਸਿੰਘ ਗੁਰੂ ਦੇ ਹਜ਼ੂਰ ਇਕੱਠੇ ਹੋਏ ਤਾਂ ਇਕ ਸਿੱਖ ਨੇ ਆ ਦੱਸਿਆ ਕਿ ਦੁਨੀ ਚੰਦ ਮੋਰਚਾ ਛੱਡ ਕੇ ਭੱਜ ਗਿਆ ਹੈ। ਇਹ ਸੁਣ ਕੇ ਦਸਮੇਸ਼ ਪਿਤਾ ਕੁਝ ਚਿਰ ਚੁੱਪ ਹੋ ਗਏ ਤੇ ਨੈਣ ਮੁੰਦ ਲਏ। ਫਿਰ ਬਚਨ ਕੀਤਾ : *ਮੌਤ ਤੋਂ ਭੱਜ ਕੇ ਕਿੱਥੇ ਜਾਏਗਾ। ਅਗੇ ਕਾਲ ਮੂੰਹ ਅੱਡੀ ਖੜ੍ਹਾ ਹੈ। ਸਨਮੁਖ ਰਹਿਣਾ ਚਾਹੀਏ। ਬੇਮੁਖ ਦੀ ਵੀ ਕੋਈ ਜ਼ਿੰਦਗੀ ਹੈ :*

*"ਭਾਜਤ ਕਾਲ ਤੇ ਜਾਹਿ ਨਰੰ ਕਹਿ*
*ਆਗੈ ਹੀ ਲੇਵਤ ਕਾਲ ਪੁਕਾਰੀ।*
*ਸੰਮੁਖ ਮੇਲ ਕਰੋ ਤਜ ਬੇਮੁਖ*
*ਜਾਵਨ ਕਾਲ ਤੇ ਚਾਹਿ ਅਪਾਰੀ।*
*ਆਗੈ ਹੀ ਕਾਲ ਧਰੇ ਅਸਿ ਗਾਜਤ*
*ਜਾਹਿ ਤੇ ਨਾਸਤ ਲੋਕ ਸੁਧਾਰੀ।" ੪੮।*

ਗੁਰੂ ਜੀ ਨੇ ਚਾਰੇ ਪਾਸੇ ਇਕ ਨਜ਼ਰ ਫੇਰੀ। ਇਕ ਸਿੱਖ ਤੇ ਆਪ ਦੀ ਮਿਹਰ ਦੀ ਨਜ਼ਰ ਪਈ। ਉਸ ਸਿੱਖ ਦਾ ਜਸ ਚੌਦਾਂ ਲੋਕਾਂ ਵਿਚ ਪਹੁੰਚਾਉਣਾ ਸੀ। ਉਹ ਆਪ ਜੀ ਦਾ

ਨਿਜੀ ਸੇਵਕ ਸੀ। ਬੜਾ ਜੋਧਾ ਸੀ। ਨਾਂ ਉਸ ਦਾ ਬਚਿਤ੍ਰ ਸਿੰਘ ਸੀ :

*"ਇਕ ਦਾਸ ਪੈ ਕੀਨ ਮਯਾ ਗੁਰ ਜੀ,*
*ਸੋਈ ਚੌਦਊਂ ਲੋਕਨ ਮੈ ਜਸ ਪਾਯੋ।*
*ਖਾਸ ਪਲੰਘ ਕੀ ਸੇਵ ਮੈ ਰਾਜਤ*
*ਕੇਤਨ ਬੀਰਨ ਮਾਹਿ ਰਹਾਯੋ।*
*ਨਾਮ ਬਚਿਤ੍ਰ ਹਰੀ ਜਹ ਭਾਖਤ,*
*ਹੈ ਰਨਧੀਰ ਬਡੋ ਲਖ ਪਾਯੋ।" ੫੦।*

ਭਾਈ ਸੇਵਾ ਸਿੰਘ ਰਚਿਤ ਸ਼ਹੀਦ ਬਿਲਾਸ ਭਾਈ ਮਨੀ ਸਿੰਘ ਜੀ ਵਿਚ ਲਿਖਿਆ ਹੈ ਕਿ ਇਹ ਬਚਿਤ੍ਰ ਸਿੰਘ ਭਾਈ ਮਨੀ ਸਿੰਘ ਜੀ ਦਾ ਹੀ ਪੁੱਤਰ ਸੀ। ਜਾਤ ਦਾ ਪਰਮਾਰ ਰਾਜਪੂਤ ਸੀ।

ਆਪ ਜੀ ਨੇ ਉਸ ਨੂੰ ਪਾਸ ਬੁਲਾ ਹੱਥੀਂ ਨਾਗਨੀ ਦਿੱਤੀ ਤੇ ਕਿਹਾ :

ਹਾਥੀ ਜਦ ਫ਼ਤਹਗੜ੍ਹ ਵਲੋਂ ਆਏ ਉਥੇ ਹੀ ਜਾ ਪਉੜੀਆਂ ਉਤਰ ਟਾਕਰਾ ਕਰਨਾ। ਨੇਜ਼ਾ ਸਿੱਧਾ ਮੱਥੇ ਤੇ ਮਾਰਨਾ। ਇਹ ਹਾਥੀ ਸਗੋਂ ਤੁਰਕਾਂ ਦਾ ਨਾਸ ਕਰੇਗਾ :

ਕਹਯੋ : *ਬਿਜੈ ਕੋ ਪਧਾਰੀਐ*
*ਜਿਹ ਪੌਰ (ਪਉੜੀਆਂ) ਕੋ ਗਜ ਆਹਿ।*
*ਨਿਰਭੈ ਹਨੋ ਤਿਹ ਭਾਲ ਭੱਲਾ,*
*ਤੁਰਕ ਨਾਸ ਪਲਾਹਿ।" ੫੧।*

ਭਾਈ ਜੀ ਨੇ ਚਰਨਾਂ ਤੇ ਹੱਥ ਲਗਾਇਆ ਤੇ ਕਿਹਾ ਕਿ ਬਿਰਦ ਦੀ ਲਾਜ ਰੱਖਣਾ।

ਮਹਾਰਾਜ ਨੇ ਵੀ ਪਿੱਠ ਤੇ ਹੱਥ ਰੱਖ ਅਸੀਸ ਦਿੱਤੀ ਅਤੇ ਉਹ ਫਤਹਗੜ੍ਹ ਸਾਹਿਬ ਵੱਲ ਚੱਲ ਪਿਆ :

*'ਦਈ ਪੀਠ ਥਾਪੀ*
*ਨਿਜੰ ਈਸ ਭਾਰੀ।*
*ਢਲਾਯੋ ਸਿੰਘ ਲਛਮਨ ਜਯੋ*
*ਪਥ ਧਰ ਕਰਾਰੀ।" ੫੬।*

ਨਗਾਰੇ ਤੇ ਚੋਟਾਂ ਵੱਜ ਪਈਆਂ। ਸਭ ਪਾਸੇ ਸ਼ੋਰ ਹੀ ਸ਼ੋਰ ਸੁਣਾਈ ਦੇਂਦਾ ਸੀ। ਹਾਥੀ ਨੂੰ ਸ਼ਰਾਬ ਅਤੇ ਮਸਾਲੇ ਖਵਾਲ ਪਹਾੜੀਆਂ ਤੇ ਮੁਗਲਾਂ ਕਿਲ੍ਹੇ ਵੱਲ ਛੱਡ ਦਿੱਤਾ। ਹਾਥੀ ਦੇ ਜੁੱਸੇ ਤੇ ਤਵੇ ਬੰਨ੍ਹੇ ਹੋਏ ਸਨ। ਮੱਥੇ ਸੈਫ ਬੰਨ੍ਹੀ ਹੋਈ ਸੀ। ਸੁੰਡ ਵਿਚ ਅਤਿ ਤਿੱਖੀ ਤਲਵਾਰ ਸੀ :

*"ਬਾਰੁਣੀ ਮਤ ਪਿਆਇ ਘਨੀ ਤਿਹ,*
*ਔਰ ਮਸਾਲਨ ਕੇ ਗਨ ਪਯਾਏ।*
*ਪੋਸਤ ਭਾਂਗ ਅਫੀਮ ਘਨੀ*
*ਪੁਨਿ ਪੇਟੀ ਮੈ ਤਾਹਿ ਤਵਾਨ (ਤਵੈ) ਬੰਧਾਏ।*

*ਸੈਫ ਕ੍ਰਿਪਾਨਨ ਬਾਂਧ ਕੈ ਭਾਲ ਮਥੇਸੋਂ,*
*ਸੁੰਡਹਿ ਸੋ ਕਰਵਾਰ (ਤਿਖਾ ਹਥਿਆਰ) ਛਕਾਏ।*
*ਖੂਨੀ ਬਿਦਾਰਨ ਕੋ ਪਠਯੌ ਗਜ,*
*ਆਯੁਧ ਤਾਹਿ ਘਨੇ ਚਮਕਾਏ।" ੬੭।*

ਕਿਲ੍ਹੇ ਦੇ ਦਰਵਾਜ਼ੇ ਨੂੰ ਛੇਦਨ ਲਈ ਹਾਥੀ ਅੱਗੇ ਵਧਿਆ। ਹਾਥੀ ਨੂੰ ਵਧਦਾ ਦੇਖ ਕਈ ਤਾਂ ਡਰ ਹੀ ਗਏ ਪਰ ਭਾਈ ਬਚਿਤ੍ਰ ਸਿੰਘ ਵਿਚ ਗੁਰੂ ਕ੍ਰਿਪਾ ਨਾਲ ਕੋਈ ਅਥਾਹ ਬਲ ਆ ਗਿਆ ਸੀ। ਉਹ ਸ਼ੇਰ ਵਾਂਗ ਅੱਗੇ ਵਧਿਆ। ਘੋੜੇ ਨੂੰ ਉਠਾਲ ਕੇ ਭਾਈ ਬਚਿਤ੍ਰ ਸਿੰਘ ਨੇ ਇਸ ਜ਼ੋਰ ਨਾਲ ਹਾਥੀ ਦੇ ਮੱਥੇ ਤੇ ਨਾਗਣੀ ਮਾਰੀ ਕਿ ਹਾਥੀ ਚੀਕਾਂ ਮਾਰਦਾ ਹੋਇਆ ਮੁੜ ਗਿਆ ਤੇ ਮੁਗ਼ਲਾਂ ਦੀਆਂ ਫੌਜਾਂ ਹੀ ਲਿਤਾੜਨ ਲੱਗਾ। ਉਸ ਹਾਥੀ ਨੇ ਮੁਗ਼ਲ ਫੌਜਾਂ ਨੂੰ ਲਿਤਾੜ ਲਿਤਾੜ ਮਸਾਨ ਘਾਟ ਹੀ ਬਣਾ ਦਿੱਤਾ। ਪਾਪੀਆਂ ਦਾ ਪਾਪ ਅੱਗੇ ਆਇਆ :

*"ਬਾਜਿ (ਘੋੜੇ) ਕੋ ਤ੍ਰਪਾਇ ਬੀਰ ਚਲੋਯ ਮਨ ਧੀਰ ਧਰ,*
*ਜਹਾਂ ਸਿੰਘ ਪੈਰ ਗਜ ਆਵਤ ਨਿਹਾਰੀਐ।*
*ਕਾਲ ਰੂਪ ਲਖਾ ਤਾਹਿ ਸੰਕਤ ਕਰੀ ਨ ਵਾਹਿ*
*ਭਾਲ ਜੈਸ ਦੇਤ ਹੁਤੋ ਪੌਰ ਕੋ ਕਿਵਾਰੀਐ।*
*ਸਭੀ ਨਰ ਨਾਰਿ ਤ੍ਰਾਸ ਹਤਨ ਪ੍ਰਕਾਰ ਧਾਰ*
*ਤਬੈ ਸਿੰਘ ਮਾਰਯੋ ਤਾਹਿ ਭਾਲਕ ਮੰਝਾਰੀਐ।*
*ਲਾਗਤ ਹੀ ਪਾਰ ਭਯੋ ਬਰਛਾ ਬਖਾਨ ਤਾਹਿ*
*ਐਸੇ ਬਰਾਰਨੋਂ ਚੀਕ ਚਹੁਕਤ ਸਿਧਾਰੀਐ। ੨੬। ੭੨।*
*ਪਰਾ ਤਾਹਿ ਉਲਟੰ ਮਸਾਨੰ ਲਖਾਯੋ।*
*ਮਨੋ ਪਾਪ ਕੀਨੇ ਸੋਈ ਪੇਸ਼ ਆਯੋ।*
*ਕਰੇ ਤਾਹਿ ਘਾਤੰ ਅਨੰਤੰ ਪ੍ਰਕਾਰੰ।*
*ਭਜੇ ਜਾਤ ਬੀਰੰ ਨ ਲਾਜੰ ਨਿਹਾਰੰ।" ੭੫।*

ਹਾਥੀ ਦੇ ਸੁੰਡ ਵਿਚ ਜੋ ਤਿੱਖੀਆਂ ਤਲਵਾਰਾਂ ਬੰਨ੍ਹੀਆਂ ਹੋਈਆਂ ਸਨ, ਉਸ ਨੇ ਕਿਤਨੇ ਹੀ ਮੁਗ਼ਲ ਪਠਾਣ ਪਹਾੜੀਏ ਮਾਰ ਦਿੱਤੇ :

*ਪਰੀ ਆਪ ਮੈ ਮਾਰ ਐਸੀ ਪ੍ਰਕਾਰੰ।*
*ਹਨੈ ਸੁਰ ਬੀਰੰ ਸੁ ਲਾਖੰ ਹਜਾਰੰ।*
*ਇਤੇ ਆਪ ਕੇ ਰੰਗ ਆਏ ਸੁ ਸਿੰਘੰ।*
*ਹਨੇ ਸੂਰਬੀਰੰ ਉਤੇ ਵੈ ਨਿਹੰਗੰ।[1]" ੭੯।*

ਜਰਨੈਲ, ਫੌਜਾਂ, ਸੱਯਦ, ਦੁਰਾਨੀ ਤੇ ਪਠਾਣ ਸਭਨਾਂ ਨੇ ਭੱਜ ਜਾਨ ਬਚਾਈ। ਇੰਝ

1. ਉਸ ਸੁੰਡ ਵਿਚ ਪਈ ਤਲਵਾਰ ਨੇ।

ਜਾਨੋ ਕਿ ਦਿੱਲੀ ਵੀ ਭੱਜ ਗਈ ਤੇ ਲਾਹੌਰ ਵੀ ਨੱਸ ਉਠਿਆ :

*"ਤਜੰਤ ਦਿੱਲੀਆ ਮਨੋ ਚਲੰਤ ਭਜ ਲਹੌਰਨੰ।*
*ਬੁਰੀ ਬਾਤ ਜੇ ਕੋਈ ਬਨਾਵੈ।*
*ਉਲਟੀ ਪੇਸ਼ ਤਾਹਿ ਕੋ ਆਵੈ।" ੯੭।*

ਭਾਈ ਊਦੈ ਸਿੰਘ ਜੀ ਨੇ ਕੇਸਰੀ ਚੰਦ ਦਾ ਸਿਰ ਵੀ ਉਤਾਰ ਦਿੱਤਾ। ਸਿੰਘਾਂ ਜਦ ਨੱਠਦੀਆਂ ਫੌਜਾਂ ਦਾ ਪਿੱਛਾ ਕਰਨਾ ਚਾਹਿਆ ਤਾਂ ਗੁਰੂ ਜੀ ਨੇ ਕਿਹਾ ਕਿ ਕਦੇ ਨੱਸਦਿਆਂ ਦਾ ਪਿੱਛਾ ਨਹੀਂ ਕਰਨਾ। ਵੱਡਿਆਂ ਦੀ ਇਕ ਨਿਸ਼ਾਨੀ ਇਹ ਹੈ ਕਿ ਉਹ ਭੱਜਦਿਆਂ ਦਾ ਪਿੱਛਾ ਨਹੀਂ ਕਰਦੇ :

**ਭੱਜਦਿਆਂ ਦੇ ਪਿੱਛੇ ਨਹੀਂ ਜਾਣਾ**

*"ਜਬ ਖਾਲਸਾ ਆਨ ਮਿਲਯੋ ਗੁਰ ਕੋ*
*ਤਬ ਸ੍ਰੀ ਮੁਖ ਤਾਹਿ ਕੋ ਬੈਨ ਸੁਨਾਏ।*
*ਭਾਜ ਚਲੈ ਤਬ ਪੀਛੈ ਪਰੋ ਨਹਿ*
*ਯਾ ਬੁਧਿ ਹੈ ਬਡ ਕੀ ਲਖ ਪਾਈ।*
*ਯੋ ਗੁਰ ਬੈਨ ਸੁਨੈ ਚਿਤ ਤੈ*
*ਸਭ ਸੱਤ ਕਹੈ ਜੈ ਗੀਤ ਸੁਨਾਈ।*
*ਰਾਵ ਮਲੇਛ ਭਏ ਭਸਮਾ ਸਭ,*
*ਦੇਸ ਬਿਦੇਸ ਸੁਨਾ ਸਭ ਨਾਹੀ।" ੯੨।*

ਲੋਕੀਂ ਇਹ ਆਖਣ ਲੱਗ ਪਏ ਕਿ ਗੁਰੂ ਗੋਬਿੰਦ ਸਿੰਘ ਜੀ ਹੀ ਰਾਮ ਹਨ ਜਿਨ੍ਹਾਂ ਰਾਵਨ ਮਾਰਿਆ ਤੇ ਇਹ ਹੀ ਕ੍ਰਿਸ਼ਨ ਹਨ ਜਿਨ੍ਹਾਂ ਕੰਸ ਤੇ ਜਰਾਸਿੰਧ[1] ਦਾ ਬਧ ਕੀਤਾ :

*"ਕਹੈ ਐਸ ਭਾਂਤੰ ਗੁਰੂ ਰਾਮ ਤ੍ਰੇਤਾ।*
*ਹਤ ਰਾਵਨੇ ਯਾਹਿ ਕੰਸਾਨ ਬੇਤਾ।*
*ਜਰਾ ਸਿੰਧ ਆਦੰ ਬਡੇ ਦੂਤ ਘਾਏ।*
*ਭਏ ਆਨੰਦੰ ਆਜ ਗੁਰੂਅੰ ਸੁਹਾਏ।*
*ਸੋਈ ਆਜ ਹੀ ਨਾਥ ਮਾਰੇ ਮਲੇਛੰ।*
*ਕਰੈ ਯਾਹਿ ਦਰਸੰ ਮਹਾਂ ਸੁਖ ਪੇਸੰ।" ੯੬।*

❋ ❋ ❋

1. ਜਰਾਸਿੰਧ ਮਗ਼ਧ ਦਾ ਰਾਜਾ ਸੀ ਜੋ ਹਮੇਸ਼ਾ ਕ੍ਰਿਸ਼ਨ ਜੀ ਨਾਲ ਖਹਿਬੜਦਾ ਸੀ। ਕੰਸ ਕ੍ਰਿਸ਼ਨ ਜੀ ਦਾ ਮਾਮਾ ਸੀ ਜਿਸ ਨੇ ਕ੍ਰਿਸ਼ਨ ਜੀ ਦੇ ਮਾਂ-ਬਾਪ ਨੂੰ ਬੰਦੀ ਵਿਚ ਪਾਇਆ ਹੋਆ ਸੀ।

੧੦

# ਹੁਸੈਨੀ ਯੁੱਧ

## (ਅਧਿਆਇ ਬਾਰ੍ਹਵਾਂ)

ਖ਼ੁਫੀਆ ਨੇ ਔਰੰਗਜ਼ੇਬ ਪਾਸ ਰਿਪੋਰਟ ਕੀਤੀ ਕਿ ਮੁਗ਼ਲ ਤੇ ਪਹਾੜੀਏ ਕਾਇਰਾਂ ਵਾਂਗ ਜੰਗ ਦੇ ਮੈਦਾਨ ਤੋਂ ਨੱਸ ਗਏ ਸਨ :

**ਖ਼ੁਫੀਆ ਨੇ ਔਰੰਗਜ਼ੇਬ ਪਾਸ ਰਿਪੋਰਟ ਭੇਜੀ**

*"ਇਤ ਸ਼ਾਹ ਪਏ ਦੂਤੇ ਆਏ ਸਗਰੇ*
*ਅਤਿ ਕਾਤਰ ਜੋਧ ਭਜੈ ਹਨ ਮਾਂਹੀ।" ੨।*

ਔਰੰਗਜ਼ੇਬ ਨੇ ਸਰਹਿੰਦ ਦੇ ਨਵਾਬ ਨੂੰ ਸੱਦ ਘੱਲਿਆ ਕਿ ਦੱਖਣ ਆ ਕੇ ਪੂਰੀ ਰਿਪੋਰਟ ਦੇਵੇ। ਸਰਹਿੰਦ ਦੇ ਨਵਾਬ ਨੇ ਜਾ ਦੱਸਿਆ ਕਿ ਉਹ ਕਾਇਰਾਂ ਵਾਂਗ ਨਹੀਂ ਭੱਜੇ। ਸੱਚੀ ਗੱਲ ਇਹ ਹੈ ਕਿ ਸਾਡੀ ਪੇਸ਼ ਹੀ ਗੁਰੂ ਅੱਗੇ ਨਹੀਂ ਜਾਂਦੀ। ਅਸੀਂ ਤਾਂ ਕੋਈ ਦਕੀਕਾ ਨਹੀਂ ਛੱਡਿਆ। ਵੱਡੀਆਂ ਤੋਂ ਵੱਡੀਆਂ ਤੋਪਾਂ ਲੈ ਕੇ ਗਏ। ਗੋਲੇ ਵੀ ਚਲਾਏ। ਪਰ ਇੰਜ ਲਗਦਾ ਹੈ ਕਿ ਗੁਰੂ ਨੇ ਕੋਈ ਜਾਦੂ ਖਿਲਾਰ ਦਿੱਤਾ ਸੀ ਜਿਸ ਕਾਰਨ ਇਕ ਗੋਲਾ ਵੀ ਕਿਲ੍ਹੇ ਦੀ ਦੀਵਾਰ ਤੱਕ ਵੀ ਨਹੀਂ ਪੁੱਜ ਸਕਿਆ :

*"ਹਜ਼ਰਤ! ਸਿਹਰ (ਜਾਦੂ) ਕਿਛ ਤਿਨ ਕਰਾ।*
*ਗੋਰਾ (ਗੋਲਾ) ਏਕ ਛੂਹਨ ਨਹੀਂ ਪਰਾ।" ੬।*

ਅਸੀਂ ਨਦੀ ਕਿਨਾਰੇ ਸਾਂ, ਉਹ ਦੂਰ ਕਿਲ੍ਹੇ ਵਿਚ ਸੀ। ਉਸ ਦੇ ਤੀਰ ਸਵਾ ਕੋਸ ਤੋਂ ਵੀ ਸਾਡੇ ਤੱਕ ਪੁੱਜ ਰਹੇ ਸਨ :

*"ਹਜ਼ਰਤ! ਕਛੂ ਚਰਿਤ ਤਿਨ ਕੀਨਾ।*
*ਅਦਭੁਤ ਭਏ ਸਕਲ ਹਮ ਚੀਨਾ।*
*ਤੀਨ ਬਿਸਿਖ (ਤੀਰ) ਤਿਨ ਐਸ ਪ੍ਰਹਾਰੈ।*
*ਸਵਾ ਕੋਸ ਹਮ ਪਰ ਤਿਨ ਮਾਰੇ।" ੯।*

ਇਹ ਸੁਣ ਕੇ ਔਰੰਗਜ਼ੇਬ ਬੜਾ ਗੁੱਸੇ ਵਿਚ ਆਇਆ ਤੇ ਕਹਿਣ ਲੱਗਾ ਕਿ ਤੂੰ ਕਹਿੰਦਾ ਸੈਂ ਕਿ ਕੇਵਲ ਪੰਜ ਸੌ ਹੀ ਜਵਾਨ ਉਸ ਪਾਸ ਹਨ ਪਰ ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਸ ਪਾਸ ਬਹੁਤ ਫ਼ੌਜਾਂ ਹਨ। ਫਿਰ ਨਵਾਬ ਨੇ ਕਿਹਾ ਕਿ ਸਾਡਾ ਕਸੂਰ ਤਾਂ ਕੱਢੋ ਜੇ ਅਸਾਂ ਕੋਈ ਚਾਰਾ ਨਾ ਕੀਤਾ ਹੋਵੇ। ਮਸਤ ਹਾਥੀ ਵੀ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਭੇਜਿਆ।

ਇਹ ਚਾਲ ਵੀ ਸਾਡੇ ਤੇ ਉਲਟ ਪਈ। ਉਸ ਜੋਧੇ ਨੇ ਨੇਜ਼ਾ ਮਾਰ ਹਾਥੀ ਦਾ ਮੂੰਹ ਐਸਾ ਮੋੜਿਆ ਕਿ ਹਾਥੀ ਨੇ ਦੋ ਘੜੀ ਵਿਚ ਸਾਡੀ ਫ਼ੌਜ ਹੀ ਲਿਤਾੜ ਦਿੱਤੀ। ਇਕ ਪਾਸੇ ਹਾਥੀ ਮਾਰਦਾ ਸੀ, ਦੂਜੇ ਪਾਸੇ ਉਸ ਦੀ ਫ਼ੌਜ ਸਾਡੀ ਕਟਾ ਵੱਢੀ ਕਰਨ ਲੱਗ ਪਈ :

*"ਮੱਤ ਗਯੰਦ ਦ੍ਵਾਰ ਪਰ ਡਾਰਯੋ।*
*ਤਿਨ ਆਗੇ ਗਜ ਦੀਨ ਫਿਰਾਈ।*
*ਦੋ ਘਟਿਕਾ ਅੰਦਰ ਸਭ ਗਾਈ।* (ਤਬਾਹ ਕਰ ਦਿੱਤੀ)
*ਏਕ ਓਰ ਗਜ ਮਾਰਤ ਆਵੈ।*
*ਦੁਤੀ ਓਰ ਤਿਨ ਵਾਢ ਧਰਾਵੈ।" ੧੮।*

ਔਰੰਗਜ਼ੇਬ ਨੇ ਖੁਫ਼ੀਆ ਤੇ ਪੰਜਾਬੋਂ ਆਏ ਸਾਰੇ ਨਵਾਬਾਂ ਨੂੰ ਦਰਬਾਰੋਂ ਕੱਢ ਦਿੱਤਾ ਅਤੇ ਇਕਾਂਤ ਵਿਚ ਆਪਣੇ ਵਜ਼ੀਰਾਂ ਨਾਲ ਸਲਾਹ ਮਸ਼ਵਰੇ ਕਰਨ ਲੱਗਾ। ਵਜ਼ੀਰਾਂ ਵਿਚੋਂ ਕੁਝ ਨੇ ਕਿਹਾ :

ਸਾਨੂੰ ਤਾਂ ਪੱਕਾ ਯਕੀਨ ਹੋਈ ਜਾ ਰਹਿਆ ਹੈ ਕਿ ਗੁਰੂ ਕੋਈ ਮਨੁੱਖ ਜਾਤ ਨਹੀਂ। *ਉਹ ਗੁਰੂ ਨਾਨਕ ਦਾ ਘਰ ਹੈ। ਜਿਸਨੇ ਸਰੀਰਾਂ ਤੋਂ ਉਤਾਂਹ ਦੇਖਣ ਦੀ ਜਾਚ ਸਿੱਖਾਂ ਨੂੰ ਸਿਖਲਾ ਦਿੱਤੀ ਹੈ। ਉਸ ਦੇ ਘਰ ਰਾਜ ਜੋਗ ਦਾ ਵਰਤਾਰਾ ਹੈ।* ਗੁਰੂ ਨਾਨਕ ਦੀ ਗੱਦੀ ਦਾ ਉਹ ਵਾਰਸ ਹੈ। ਸਾਡੀ ਤਾਂ ਰਾਇ ਹੈ ਕਿ ਉਸ ਨੂੰ ਆਦਰ ਨਾਲ ਆਪਣੇ ਪਾਸ ਬੁਲਾਓ ਜਾਂ ਤੁਸੀਂ ਜਾਓ ਜਾਂ ਆਪਣਾ ਬੇਟਾ ਭੇਜੋ ਜਾਂ ਬਹੁਤ ਭਾਰੀ ਫੌਜ ਦੇ ਕੇ ਭੇਜੋ :

*"ਤਾਹਿ ਲਖੋ ਨਹਿ ਮਾਨਸ ਜੀ ਤੁਮ।*
*ਆਪਨ ਜਾਨਹੁ ਗੌਰਵ ਭੀਜੈ।*
*ਸ੍ਰੀ ਗੁਰ ਨਾਨਕ ਕੋ ਵਹਿ ਧਾਮ ਹੈ,*
*ਜਾ ਕਰ ਨੇਤਹਿ ਨੇਤ (ਦੇਹਾ ਧਯਾਸ ਤੋਂ ਪਰ੍ਹੇ) ਭਨੀਜੈ। ੨੨।*
*ਰਾਜ ਘਰੁ ਜੋਗ ਤਿਸੈ ਗ੍ਰਿਹ ਹੋਵਤ,*
*ਜਾ ਸਮ ਜਾ ਕਰ ਹੈ ਭੂਅ ਨਾਹੀ।*
*ਪੀਰਨ ਆਦਿ ਸ੍ਰੀ ਗੁਰੂ ਨਾਨਕ*
*ਤਾ ਅਵਤਾਰ ਗੁਰੂ ਇਹ ਆਹੀ।*
*ਤਾਹਿ ਬਲਾਵਹੁ ਪੂਜ ਭਲੀ ਬਿਧਿ,*
*ਨ ਤਰ ਆਪ ਚਲੋ ਤਿਹਿ ਥਾਹੀ।*
*ਹਜ਼ਰਤ ਜੂ! ਵਹਿ ਨਾਸ ਕਰੇਂ ਪੁੰਨ,*
*ਹੈ ਕਰਾਮਾਤ ਸਹੀ ਤਿਨ ਪਾਹੀ। ੨੩।*
*ਪੁੰਨ ਜੰਗ ਕੇ ਤਾਹਿ ਮਾਰੈ ਸੁਧਾਰੈਂ।*
*ਨਤੋ ਪਿਸਰ (ਬੇਟਾ) ਭੇਜੇ ਦਿਜੈ ਸੈਨ ਭਾਰੈਂ।" ੨੯।*

**ਰੁਸਤਮ ਖ਼ਾਨ ਦੀ ਫ਼ੌਜ ਦਾ ਦਰਿਆ ਦੇ ਹੜ੍ਹ ਵਿਚ ਰੁੜ੍ਹਨਾ**

ਉਧਰ ਦੱਖਣ ਇਹ ਵਿਚਾਰਾਂ ਹੋ ਰਹੀਆਂ ਸਨ ਕਿ ਗੁਰੂ ਜੀ ਤੇ ਕਿਸ ਤਰ੍ਹਾਂ ਕਾਬੂ ਪਾਇਆ ਜਾਏ। ਇਧਰ ਦਿਲਾਵਰ ਖ਼ਾਨ ਇਸ ਭਾਲ ਵਿਚ ਸੀ ਕਿ ਗੁਰੂ ਜੀ ਨੂੰ ਛੇਤੀ ਪਛਾੜ ਔਰੰਗਜ਼ੇਬ ਕੋਲੋਂ ਸ਼ਾਬਾਸ਼ੀ ਲਈ ਜਾਏ। ਉਸਨੇ ਆਪਣੇ ਬੇਟੇ ਰੁਸਤਮ ਖ਼ਾਨ ਨੂੰ ਭੇਜਿਆ :

*"ਸੁਤ ਕੋ ਖਾਨ ਦਿਲਾਵਰ ਭੇਜਾ।*
*ਸ੍ਰੀ ਗੁਰ ਓਰ ਜੁਧ ਹਿਤ ਤੇਜਾ।" ੩੨।*

ਪਠਾਣਾਂ ਦੀ ਭਾਰੀ ਫੌਜ ਵੀ ਉਸ ਨਾਲ ਭੇਜੀ। ਨਦੀ ਪਾਰ ਕਰਕੇ ਫੌਜਾਂ ਰਾਤ ਨੂੰ ਹੀ ਅਨੰਦਪੁਰ ਉਤਰਨ ਲੱਗੀਆਂ ਕਿ ਸਵੇਰੇ ਅਚਾਨਕ ਹੀ ਅਨੰਦਪੁਰ ਸਾਹਿਬ 'ਤੇ ਹਮਲਾ ਬੋਲ ਦਿਆਂਗੇ। ਫ਼ੌਜਾਂ ਦੀ ਛਾਵਣੀ ਲਗਾਂਦੇ ਅੱਧੀ ਰਾਤ ਲੰਘ ਗਈ। ਫ਼ੌਜਾਂ ਦੀ ਸਰਸਰਾਹਟ ਸੁਣ ਕਿਲ੍ਹੇ 'ਤੇ ਪਹਿਰਾ ਦੇਂਦੇ ਭਾਈ ਆਲਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਸੂਹ ਪਹੁੰਚਾਈ। ਮਹਾਰਾਜ ਨੇ ਨਗਾਰੇ ਤੇ ਦੂਹਰੀ ਚੋਟ ਮਾਰਨ ਦੀ ਆਗਿਆ ਕੀਤੀ। ਸਿੱਖ ਸਾਵਧਾਨ ਹੋ ਗਏ। ਗੁਰੂ ਜੀ ਨੇ ਹੁਕਮ ਦਿੱਤਾ ਕਿ ਹੱਲਾ ਬੋਲ ਦਿਓ ਅਤੇ ਤੁਰਕਾਂ ਨੂੰ ਪਕੜ ਬੰਦੀ ਬਣਾਓ :

*"ਇਤੇ ਗੁਰੂ ਜਾਗੇ, ਦਈ ਆਇਸ* (ਹੁਕਮ)।
*ਜਹ ਤਹ ਪਕੜ ਤੁਰਕ ਕੋ ਆਯਾਸ* (ਫੜ ਫੜ ਕੇ)।

ਤੀਰਾਂ, ਬੰਦੂਕਾਂ ਤੇ ਗੋਲਿਆਂ ਦੀ ਕਿਲ੍ਹੇ ਵਲੋਂ ਬਾਰਸ਼ ਹੋਣ ਲੱਗੀ। ਉਧਰੋਂ ਆਕਾਸ਼ੋਂ ਐਸੀ ਬਾਰਸ਼ ਪਈ ਕਿ ਨਦੀ ਵਿਚ ਹੜ੍ਹ ਆ ਗਿਆ। ਸਰਦੀ ਵੀ ਜ਼ੋਰਾਂ ਦੀ ਪੈ ਰਹੀ ਸੀ। ਨਾ ਮੁਗ਼ਲ ਪਿੱਛੇ ਹਟਣ ਜੋਗੇ, ਨਾ ਅੱਗੇ ਵਧਣ ਜੋਗੇ। ਠੰਢ ਨੇ ਉਂਗਲੀਆਂ ਸੁੰਨ ਕਰ ਦਿੱਤੀਆਂ ਤੇ ਬੰਦੂਕਾਂ ਵੀ ਨਾ ਚੱਲੀਆਂ। ਇਕੋ ਰਾਹ ਸਭ ਨੇ ਜਾਣਿਆ ਕਿ ਨੱਸ ਕੇ ਜਾਨ ਬਚਾਈ ਜਾਏ। ਰਾਤ ਦੇ ਹਨੇਰੇ ਪਤਾ ਹੀ ਨਾ ਲੱਗਾ ਕਿ ਕਿਤਨਾ ਕੁ ਨਦੀ ਵਿਚ ਪਾਣੀ ਚੜ੍ਹ ਆਇਆ ਹੈ। ਕਿਤਨੀ ਹੀ ਫ਼ੌਜ ਨਦੀ ਪਾਰ ਕਰਦਿਆਂ ਰੁੜ੍ਹ ਗਈ ਤੇ ਕਿਤਨੇ ਠੰਢ ਨਾਲ ਮਰੁੰਡੇ ਗਏ, ਅਤੇ ਕਿਤਨੇ ਹੀ ਸਿੰਘਾਂ ਹੱਥੋਂ ਮਾਰੇ ਗਏ। ਮਹਾਰਾਜ ਨੇ ਨਦੀ ਦਾ ਨਾਂ 'ਹਿਮੈਤੀ ਨਾਲਾ' ਰੱਖਿਆ :

*ਸਭ ਦਲ ਹੜ ਸੋ ਤਾਹਿ ਵਹਾਯੋ।*
*ਕੇਤਕ ਸੀਤ ਪਿੰਗ ਬਹਕਾਯੋ।*
*ਇਤੈ ਰੈਨ ਮੈ ਸਿੰਘ ਸੁ ਆਏ।*
*ਰੁੰਡ ਮੁੰਡ ਧਰ ਤੁੰਡ ਚਲਾਏ। ੩੫।*

ਜਿਹੜੇ ਪਾਰ ਹੋਣ ਵਿਚ ਸਫ਼ਲ ਹੋਏ ਉਨ੍ਹਾਂ ਪਿੰਡ ਬਰਵਾ ਤੇ ਭਲਾਣ ਤੇ ਜਾ ਗੁੱਸਾ ਕੱਢਿਆ ਕਿ ਤੁਸੀਂ ਗੁਰੂ ਦੇ ਹਮਾਇਤੀ ਹੋ। ਇਹ ਤਾਂ ਇਸ ਤਰ੍ਹਾਂ ਹੋਈ ਜਿਵੇਂ ਕਿਸੇ ਬਾਣੀਏ ਨੂੰ ਮਾਸ ਦਾ ਸਲੂਣਾ ਤਾਂ ਮਿਲੇ ਨਾ ਪਰ ਰੋੜਾਂ ਦਾ ਸਲੂਣਾ ਰਿੰਨ੍ਹ ਕੇ ਮਾਸ ਦਾ ਹੀ ਸਵਾਦ ਲੈਣਾ ਚਾਹੇ। ਤਿਵੇਂ ਇਨ੍ਹਾਂ ਮੂਰਖਾਂ ਨੇ ਕੀਤੀ :

*ਸੌਕ ਸਵਾਰ ਯੁਤੇ ਤਹ ਗਯੋ।*
*ਗਾਉਂ ਉਜਾਰਤ ਬਰਵਾ[1] ਭਯੋ।*
*ਜੈਸੇ ਬਨੀਆ ਰੋਰਨ ਖਾਏ।*
*ਮਿਸਾਲਨ ਕੇ ਰਸ ਅਨਵਾਏ। ੩੮।*

ਰੁਸਤਮ ਖ਼ਾਨ ਨੇ ਦਿਲਾਵਰ ਨੂੰ ਜਾ ਦੱਸਿਆ ਕਿ ਸਾਡੀ ਤਾਂ ਪੇਸ਼ ਜਾ ਨਹੀਂ ਸਕੀ। ਦਿਲਾਵਰ ਡਰਦਾ ਸੀ ਕਿ ਔਰੰਗਜ਼ੇਬ ਤੱਕ ਇਸ ਹਾਰ ਦੀ ਖ਼ਬਰ ਵੀ ਪੁੱਜੀ ਤਾਂ ਬਹੁਤ ਹੀ ਤਾੜਨਾ ਹੋਵੇਗੀ। ਸੋ ਉਸੇ ਸਮੇਂ ਉਸ ਦਾ ਧਿਆਨ ਹੁਸੈਨ ਖ਼ਾਨ, ਜੋ ਔਰੰਗਜ਼ੇਬ ਦਾ ਖ਼ਾਸ ਨਿਕਟਵਰਤੀ ਸੀ, ਵੱਲ ਗਿਆ। ਹਮਲੇ ਲਈ ਹੁਸੈਨ ਖ਼ਾਨ ਨੂੰ ਤਿਆਰ ਕੀਤਾ ਗਿਆ :

**ਜੰਗ ਹੁਸੈਨੀ**

*"ਤਬੇ ਹੁਸੈਨੀ ਤੀਰ ਹਕਾਰੇ।*
*ਸ਼ਾਹ ਕੌ ਖਿਜਮਤਗਾਰ ਨਿਹਾਰੇ।" ੩੯।*

ਹੁਸੈਨ ਖ਼ਾਨ ਨੇ ਆ ਕੇ ਦਿਲਾਵਰ ਨੂੰ ਕਿਹਾ ਕਿ ਦੇਖੀਂ ਕਿਵੇਂ ਗੁਰੂ ਨੂੰ ਤੁਰੰਤ ਹੀ ਜ਼ੇਰ ਕਰਦਾ ਹਾਂ।

ਹੁਸੈਨ ਖ਼ਾਨ ਨੇ ਪਿੰਡਾਂ ਦੇ ਪਿੰਡ ਲੁੱਟਣੇ ਸ਼ੁਰੂ ਕਰ ਦਿੱਤੇ। ਦਹਿਸ਼ਤ ਫੈਲਾ ਦਿੱਤੀ। ਬਸਤੀਆਂ ਉਜਾੜ ਦਿੱਤੀਆਂ :

*"ਆਵਤ ਲੂਟ ਭਯੋ ਮਗ ਗ੍ਰਾਮਨ,*
*ਲੂਟ ਲਾਏ ਜਹ ਬਸ ਅਪਾਰੀ।" ੪੦।*

ਪਹਾੜੀਏ ਘਬਰਾ ਗਏ। ਸਭ ਤੋਂ ਵੱਧ ਤ੍ਰਾਸਿਆ ਗੁਲੇਰ ਦਾ ਰਾਜਾ। ਉਸ ਹੋਰ ਕੋਈ ਰਾਹ ਸੁਝਦਾ ਨਾ ਦੇਖ ਗੁਰੂ ਜੀ ਪਾਸ ਇਮਦਾਦ ਲਈ ਬੇਨਤੀ ਕੀਤੀ। ਗੁਰੂ ਜੀ ਨੇ ਗੁਲੇਰ ਰਾਜੇ ਗੋਪਾਲ ਦੀ ਮਦਦ ਲਈ ਚੋਣਵੇਂ ਸਿੰਘਾਂ ਦਾ ਦਸਤਾ ਭਾਈ ਲਾਲ ਚੰਦ, ਭਾਈ ਅਘੜ ਸਿੰਘ, ਭਾਈ ਸੰਗਤੀਏ ਦੀ ਅਗਵਾਈ ਹੇਠ ਭੇਜਿਆ। ਕਟੋਚੀਏ ਇਤਨੇ ਡਰ ਗਏ ਸਨ ਕਿ ਉਹ ਹੁਸੈਨ ਖ਼ਾਨ ਦੀ ਮਦਦ ਤੇ ਖੜ੍ਹੇ ਹੋ ਗਏ। ਹੁਸੈਨ ਖ਼ਾਨ ਨੇ ਗੁਲੇਰ ਦੀ ਨਾਕਾਬੰਦੀ ਕਰ ਲਈ। ਗੁਲੇਰ ਨੇ ਵੀ ਪਿੱਛਾ ਛੁਡਾਉਣ ਲਈ ਰਕਮ ਦੇਣੀ ਮੰਨ ਲਈ। ਉਥੇ ਕਟੋਚੀਏ ਨੇ ਗੋਪਾਲ ਨੂੰ ਗੁਰੂ ਦੀ ਮਦਦ ਮੰਗਣ ਲਈ ਬੁਰਾ ਭਲਾ ਕਹਿਆ। ਗੁਪਾਲ ਨੇ ਵੀ ਕਟੋਚੀਏ ਨੂੰ ਦੇਸ਼ ਧਰੋਹੀ ਕਿਹਾ। ਦੋਵੇਂ ਗੁੱਥਮ ਗੁੱਥਾ ਹੋ ਗਏ। ਸਿੱਖਾਂ ਦੇਖਿਆ ਕਿ ਗੋਪਾਲ ਘਿਰ ਗਿਆ ਹੈ ਤਾਂ ਹੱਲਾ ਬੋਲਾ ਦਿੱਤਾ। ਹੁਸੈਨ ਤੇ ਜਸਵਾਲ ਦੀ ਸਿੱਧੀ ਲੜਾਈ ਸ਼ੁਰੂ ਹੋ ਗਈ। ਜਸਵਾਲ ਨੂੰ ਹੁਸੈਨ ਨੇ ਢਾਹ ਲਿਆ ਪਰ ਉਸ ਨੇ ਐਸੇ ਢੰਗ ਨਾਲ ਸ਼ਸਤ੍ਰ ਤੇ ਅਸਤ੍ਰ ਚਲਾਏ ਕਿ ਹੁਸੈਨੀ ਥਾਂ ਹੀ ਮਰ ਗਿਆ :

*"ਭਲੀ ਭਾਂਤ ਸੇ ਅਸਤ੍ਰ ਅਉ ਸਸਤ੍ਰ ਝਾਰੇ,*
*ਗਿਰੇ ਭਿਸਤ ਕੇ ਖਾਂ ਹੁਸੈਨੀ ਸਿਧਾਰੇ।"*

---

1. ਪਿੰਡ ਬਰਵਾ, ਨੂਰਪੁਰ ਬੇਦੀ ਨੇੜੇ ਹੈ।

ਕ੍ਰਿਪਾਲ ਕਟੋਚੀਏ ਨੂੰ ਵੀ ਮੂੰਹ ਦੀ ਖਾਣੀ ਪਈ। ਜਿਸ ਹਿੰਮਤ ਰਾਏ ਨੇ ਸਭਨਾਂ ਨੂੰ ਚੁੱਕ ਦਿੱਤੀ ਸੀ ਉਸ ਨੂੰ ਵੀ ਗੋਪਾਲ ਨੇ ਮਾਰ ਮੁਕਾਇਆ।

ਹੁਸੈਨ ਖ਼ਾਨ ਅਨੰਦਪੁਰ ਤਕ ਪੁੱਜ ਨਾ ਸਕਿਆ। ਇਹ ਠੀਕ ਹੈ ਬੱਦਲ ਤੇ ਅਨੰਦਪੁਰ ਤੇ ਚੜ੍ਹਿਆ ਸੀ ਪਰ ਵਰ੍ਹਿਆ ਪਹਾੜੀਆਂ ਤੇ ਹੀ :

*"ਬਾਦਰ ਚੜ੍ਹਯੋ ਗੁਰ ਕੇ ਊਪਰ।*
*ਬਰਸਯੋ ਗਿਰਿ ਰਾਜਨ (ਪਹਾੜੀ ਰਾਜਿਆਂ) ਕੇ ਖੋਪਰ। ੪੨।*
*ਉਹਾ ਮਿਰਤ ਭਯੋ ਤਬ ਭਾਈ।*
*ਗੁਰ ਅਨੰਦ ਸੋ ਰਹੈ ਊਹਾਂਈ। ੪੩।*

ਇਸ ਜੰਗ ਦਾ ਬ੍ਰਿਤਾਂਤ ਸੁਣ ਮਹਾਰਾਜ ਨੇ ਸੰਗਤਾਂ ਨੂੰ ਕਿਹਾ :

*ਭਾਵੇਂ ਯੁੱਧ ਹੋਵੇ, ਭਾਵੇਂ ਸੁਲਾਹ ਦੀ ਘੜੀ ਭਾਵੇਂ ਅਗਵਾਈ ਦੀ ਸੇਵਾ ਮਿਲੇ ਜਾਂ ਪਿੱਛੇ ਟੁਰਨ ਦੀ, ਸੱਚ ਦਾ ਪੱਲਾ ਨਹੀਂ ਛੱਡਣਾ। ਲਿਵ ਦੀ ਬਰਕਤ ਵਾਲੇ ਨੂੰ ਕਦੇ ਕਾਂਪ ਨਹੀਂ ਦੇਖਣੀ ਪੈਂਦੀ।*



## ੧੧

# ਸ਼ਹਿਜ਼ਾਦਾ ਮੁਅੱਜ਼ਮ ਦੀ ਪੰਜਾਬ ਆਮਦ

## (ਅਧਿਆਇ ਤੇਰ੍ਹਵਾਂ)

**ਔਰੰਗਜ਼ੇਬ ਦਾ ਮੁਅੱਜ਼ਮ ਨੂੰ ਪੰਜਾਬ ਦਾ ਗਵਰਨਰ ਥਾਪ ਭੇਜਣਾ**

ਪੰਜਾਬ ਦੇ ਨਵਾਬ ਇਬ੍ਰਾਹੀਮ ਦੀ ਮੌਤ ਹੋ ਜਾਣ ਉਪਰੰਤ ਔਰੰਗਜ਼ੇਬ ਇਸ ਭਾਲ ਵਿਚ ਸੀ ਕਿ ਪੰਜਾਬ ਦਾ ਨਵਾਬ ਕਿਸ ਨੂੰ ਥਾਪਿਆ ਜਾਏ। ਉਹ ਬੜਾ ਚਿੰਤਾਤੁਰ ਸੀ। ਅੰਨ ਧਨ ਦੀ ਥੁੜ ਉਸ ਨੂੰ ਰੋਜ਼ ਪ੍ਰੇਸ਼ਾਨ ਕਰੀ ਬੈਠੀ ਸੀ। ਉਸ ਨੇ ਸੋਚ ਵਿਚਾਰ ਕੇ ਆਪਣੇ ਵੱਡੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ, ਜਿਸ ਨੂੰ ਪਹਿਲਾਂ ਬੰਦੀ ਵਿਚ ਪਾਇਆ ਹੋਇਆ ਸੀ ਨੂੰ ਰਿਹਾਅ ਕਰਕੇ ਪੰਜਾਬ ਦਾ ਗਵਰਨਰ ਥਾਪ ਦਿੱਤਾ।

**ਅਨੰਦਪੁਰ ਬੈਕੁੰਠ ਧਾਮ**

ਇਧਰ ਅਨੰਦਪੁਰ ਸਾਹਿਬ ਖ਼ੂਬ ਰੌਣਕਾਂ ਵਧ ਰਹੀਆਂ ਸਨ। ਦਰਿਆ ਦੇ ਕਿਨਾਰੇ ਦੇ ਬਾਗ਼ਾਂ ਵਿਚ ਮੋਰ, ਕੋਇਲ ਤੇ ਕਬੂਤਰਾਂ ਦੀ ਗੁਟ ਗੁਟਰੂੰ ਨਾਲ ਜਦ ਨਿੱਕੀਆਂ ਨਿੱਕੀਆਂ ਬੂੰਦਾਂ ਬਾਰਸ਼ ਦੀਆਂ ਪੈਂਦੀਆਂ ਸਨ ਤਾਂ ਬੈਕੁੰਠ ਵਾਂਗ ਭਾਸਦੀ ਸੀ :

*"ਮੋਦ ਪੁਰੀ ਅਤਿ ਰਾਜਤ ਹੈਂ*
*ਅਸ ਜੈਸ ਹਰੀ ਨਗਰੀ ਹਰਿ ਆਈ।" ੨।*

**ਸਿਕਲੀਗਰਾਂ ਕੋਲੋਂ ਸ਼ਸਤਰ ਆਦਿ ਬਣਵਾਉਣੇ**

ਅਨੰਦਪੁਰ ਵਿਚ ਸਿਕਲੀਗਰਾਂ ਦੀ ਗਿਣਤੀ ਦਾ ਕੋਈ ਹਿਸਾਬ ਨਹੀਂ ਸੀ। ਉਨ੍ਹਾਂ ਨੂੰ ਗੁਰੂ ਜੀ ਨੇ ਤੋਪਾਂ, ਤੋਪੜੇ, ਜੰਬੂਰ, ਬਰਛੇ ਜੋ ਦਸ ਫੁਟ ਤੋਂ ਵੀ ਲੰਮੇ ਸਨ, ਖੰਜਰ, ਕਟਾਰਾਂ, ਤਿੱਖੇ ਖੰਡੇ ਜੋ ਇਕੋ ਵਾਰ ਨਾਲ ਹੀ ਅਗਲੇ ਦੇ ਦੋ ਟੋਟੇ ਕਰ ਸਕਦੇ ਸਨ, ਬਣਾਉਣ ਨੂੰ ਦਿੱਤੇ। *ਬਿਨਾਂ ਖਮ ਦੇ ਸਿੱਧੀਆਂ ਤਲਵਾਰਾਂ ਤਾਂ ਸਿਕਲੀਗਰ ਕਮਾਲ ਦੀਆਂ ਬਣਾਂਦੇ ਸਨ।* ਢਾਲਾਂ ਵੀ ਦੇਖਣ ਯੋਗ ਸਨ :

*"ਸਿਕਲੀਗਰੰ ਤਾਹਿ ਅੰਤੰ ਨ ਪਾਰੰ।*
*ਕਹੋ ਥੋਰ ਜੈਸੇ ਮਤੀ ਅਨੁਸਾਰੰ। ੪।*
*ਸੋ ਤੋਪੰ ਵਾ ਤੁਪਕੰ ਜਮੂਰੰ ਅਧਾਰੰ।*
*ਸੁ ਸਾਗੰ ਵਾ ਸੈਫੰ ਹਜਾਰੰ ਸੁਧਾਰੰ।*

*ਸੁ ਖੰਡੰ ਬਿਹੰਡੰ ਸ ਤੀਰੰ ਵਾ ਸੇਲੰ।*
*ਸੁ ਧੋਪੰ (ਸਿੱਧੀਆਂ ਬਗ਼ੈਰ ਖਮ ਤੋਂ ਤਲਵਾਰ)*
*ਵਾ ਖੰਜਰ ਜ ਬੁਗਦੰ ਅਕੇਲੰ। ੫।*
*ਕਟਾਰੰ ਤਮਾਚੰ ਪਟੰ (ਢਾਲਾਂ) ਆਦਿ ਭਾਰੰ।*
*ਵਾ ਸੈਥੀ (ਬਰਛੇ) ਅਨੰਤੰ ਜਜੀਰੰ ਸੁਧਾਰੰ। ੬।*

ਗੁਰੂ ਜੀ ਨੂੰ ਖ਼ਬਰਾਂ ਪੁੱਜ ਰਹੀਆਂ ਹਨ ਕਿ ਮੁਅੱਜ਼ਮ (ਬਹਾਦਰ ਸ਼ਾਹ) ਬੜੇ ਜੋਸ਼ ਨਾਲ ਪੰਜਾਬ ਵੱਲ ਆ ਰਹਿਆ ਹੈ। ਭਾਵੇਂ ਬੰਦੀ ਵਿਚ ਪਏ ਉਸ ਗੁਰੂ ਜੀ ਕੋਲੋਂ ਅਸੀਸ ਮੰਗੀ ਸੀ ਪਰ ਇਹ ਸ਼ੱਕ ਪੂਰਾ ਸੀ ਕਿ ਬਾਪ ਔਰੰਗਜ਼ੇਬ ਨੂੰ ਖ਼ੁਸ਼ ਕਰਨ ਲਈ ਉਹ ਅਨੰਦਪੁਰ ਤੇ ਹਮਲਾਵਰ ਜ਼ਰੂਰ ਹੋਵੇਗਾ। ਗੁਰੂ ਜੀ ਨੇ ਵੀ ਹੁਕਮਨਾਮੇ ਭੇਜੇ ਕਿ *'ਸ਼ਸਤਰ ਸਿਰ ਪਰ ਧਾਰੋ।'* ਸਿੱਖ ਸੱਚਮੁੱਚ ਹੀ ਖੰਡੇ ਸਿਰਾਂ ਤੇ ਸਜਾ ਅਨੰਦਪੁਰ ਵੱਲ ਟੁਰ ਪਏ। ਗੁਰੂ ਜੀ ਸਿੱਖਾਂ ਦੀ ਅਨੰਨ ਭਗਤੀ ਦੇਖ ਕੇ ਅਸੀਸਾਂ ਦੇਂਦੇ ਤੇ ਕਹਿੰਦੇ ਕਿ ਸ਼ਸਤਰਾਂ ਦੀ ਸੇਵਾ ਕਰਨ ਵਾਲੇ ਦੇ ਰਿਧੀ ਸਿਧੀ ਪੈਰ ਚੁੰਮੇਗੀ :

*"ਜੋ ਤੁਮ ਸ਼ਸਤ੍ਰਨ ਕੈ ਹੈਂ।*
*ਰਿੱਧਿ ਸਿੱਧਿ ਮਨ ਭਾਵਨ ਲੈ ਹੈਂ।*
*ਤੁਮਰੇ ਧਾਮ ਸਦਾ ਹੋਇ ਖਾਹੀ।*
*ਤੁਮ ਸੋਚਨ ਸਯੋਂ ਨਹਿ ਚਿਤ ਲਾਈ।" ੧੨।*

ਦੁਸਹਿਰੇ ਵਾਲੇ ਦਿਨ ਸ਼ਸਤਰਾਂ ਦੀ ਪ੍ਰਦਰਸ਼ਨੀ ਵੀ ਕਰਨੀ ਅਰੰਭੀ ਤਾਂ ਕਿ ਖਤਰੀਆਂ ਦਾ ਦਾਬਾ ਵੀ ਮੁੱਕੇ। ਜਿਵੇਂ ਪਹਿਲਾਂ ਬ੍ਰਾਹਮਣਾਂ ਦਾ ਜੁਲ 'ਸੇਵ ਕਰੀ ਇਨਹੀ (ਖ਼ਾਲਸਾ ਜੀ) ਕੀ ਭਾਵਤ' ਉਚਾਰ ਕੇ ਉਤਾਰਿਆ ਸੀ ਤਿਵੇਂ ਸ਼ਸਤਰਾਂ ਦੇ ਦਿਖਾਵੇ ਦੁਸਹਿਰੇ ਨੂੰ ਕਰ ਕੇ ਖੱਤਰੀਆਂ ਦਾ ਭੜ ਵੀ ਤੋੜ ਦਿੱਤਾ।

**ਬਹਾਦਰ ਸ਼ਾਹ ਦਾ ਪੰਜਾਬ ਆਵਣਾ**

ਬਹਾਦਰ ਸ਼ਾਹ ਦੱਖਣ ਤੋਂ ਹੀ ਇਕ ਤਗੜੀ ਫ਼ੌਜ ਨਾਲ ਲਿਆਇਆ ਤੇ ਪੂਰਬ ਤੋਂ ਵੀ ਸੈਨਾ ਨਾਲ ਰਲਾ ਲਈ :

*"ਅਉਰੰਗ ਸ਼ਾਹ ਪੁਤ ਇਤ ਆਯੋ।*
*ਦਖਨ ਪੂਰਬ ਸੈਨ ਮਿਲਾਯੋ।*

ਇਤਨੀ ਫ਼ੌਜ ਦਾ ਆਉਣਾ ਸੁਣ ਕੇ ਰਾਜੇ ਤਾਂ ਘਬਰਾਏ ਹੀ ਪਰ ਅਨੰਦਪੁਰ ਵਾਸੀ ਵੀ ਘਬਰਾ ਗਏ। ਉਨ੍ਹਾਂ ਦੀਆਂ ਸੁੱਤੇ ਸੁਧਾਂ ਭੁਲ ਗਈਆਂ। ਕਈਆਂ ਨੇ ਘਰ ਘਾਟ ਛੱਡ ਦੂਰ ਪਹਾੜੀਆਂ ਵਿਚ ਜਾ ਪਨਾਹ ਲਈ। ਮਾਤਾ ਜੀ ਪਾਸ ਸਿੱਖਾਂ ਬੇਨਤੀਆਂ ਕੀਤੀਆਂ ਕਿ ਗੁਰੂ ਜੀ ਨੂੰ ਆਖੋ ਕਿ ਕੋਈ ਉਪਾਅ ਕਰਨ। ਮਹਾਰਾਜ ਨੇ ਕਿਹਾ : ਰਤਾ ਭਰ ਵੀ ਚਿੰਤਾ ਨਾ ਕਰੋ। ਬਹਾਦਰ ਸ਼ਾਹ ਵਿਚ ਇਤਨੀ ਕੁ ਸਮਝ ਹੈ ਕਿ ਉਹ ਅਨੰਦਪੁਰ ਤੇ ਸਿੱਧਾ ਹੱਲਾ ਨਹੀਂ ਬੋਲਣ ਲੱਗਾ। ਉਸ ਨੂੰ ਪਤਾ ਹੈ ਕਿ ਔਰੰਗਜ਼ੇਬ ਦੀ ਮ੍ਰਿਤੂ ਬਾਅਦ ਤਾਰਾ ਆਜ਼ਮ ਇਤਨਾ ਤਕੜਾ ਹੈ ਕਿ ਉਹ ਉਸ ਦਾ ਰਾਜ ਨਹੀਂ ਹੋਣ ਦੇਣ ਲੱਗਾ। ਦੱਖਣ ਦੇਸ਼ ਤਾਰਾ ਆਜ਼ਮ ਹੇਠ ਹੈ, ਸੋ ਉਹ ਸਾਡੇ ਨਾਲ ਵਿਗਾੜਨਾ ਨਹੀਂ ਚਾਹੇਗਾ ਸਗੋਂ ਕੁਮਕ

ਮੰਗੇਗਾ। ਜਿਵੇਂ ਦੱਖਣ ਛੋਟੇ ਭਰਾ ਨੇ ਆਪਣੇ ਵੱਸ ਕੀਤਾ ਹੋਆ ਹੈ ਤਿਵੇਂ ਪੰਜਾਬ ਆਪਣੇ ਵਸ ਵਿਚ ਰੱਖਣਾ ਚਾਹੇਗਾ।

ਬਿਲਕੁਲ ਐਸਾ ਹੀ ਹੋਆ। ਉਹ ਜਦ ਸਰਹੰਦ ਪੁੱਜਾ ਤਾਂ ਬੁੱਧੀਵਾਨਾਂ ਉਸ ਨੂੰ ਸਮਝਾਇਆ ਕਿ

*'ਗੁਰ ਸਾਥ ਤੁਮ ਰਾਖ ਸਵਾਰੀ।'*

ਜੇ ਗੁਰੂ ਦੀ ਮਿਹਰ ਦੀ ਨਜ਼ਰ ਤੇਰੇ 'ਤੇ ਹੋ ਗਈ ਤਾਂ ਤੇਰਾ ਰਾਜ ਅਵੱਸ਼ ਬਣੇਗਾ :

*"ਜੋ ਤੁਹਾਰੇ ਸਿਰ ਯਾ ਕਰ ਧਰ ਹੈ।*
*ਤਾਂ ਤੇ ਛੀਨ ਤਖ਼ਤ ਤੁਮ ਕਰ ਹੈ। ੩੦।*
*ਜਯੋ ਦਖਨ ਉਨ (ਤਾਰਾ ਆਜ਼ਮ ਨੇ) ਅਪਨੋ ਕੀਨਾ।*
*ਤਯੋਂ ਹੂ ਇਨ ਸੰਗ ਰਾਖ ਪ੍ਰਬੀਨਾ। ੩੦।*

ਬਹਾਦਰ ਸ਼ਾਹ ਨੇ ਚਿੱਠੀ ਅਨੰਦਪੁਰ ਸਾਹਿਬ ਭੇਜੀ ਕਿ ਮਿਹਰ ਦੀ ਨਜ਼ਰ ਰੱਖਣੀ :

*"ਗੁਰ ਸੌ ਤਿਨ ਭੇਟ ਪਠੀ ਲਿਖਤੀ।*
*ਪੁਨ ਸ਼ਹਿਰ ਲਹੌਰ ਗਯੋ ਵਹ ਧਾਈ।"*

ਬਹਾਦਰ ਸ਼ਾਹ ਨੇ ਫ਼ੌਜਾਂ ਨੂੰ ਪਹਾੜੀ ਰਾਜਿਆਂ ਨੂੰ ਜ਼ੇਰ ਕਰਨ ਲਈ ਅਤੇ ਖ਼ਿਰਾਜ ਦੀ ਰਹਿੰਦੀ ਰਕਮ ਉਗਰਾਹਨ ਲਈ ਭੇਜ ਦਿੱਤਾ। ਫ਼ੌਜਾਂ ਨੇ ਸਭ ਲੁਕਿਆ ਹੋਆ ਧਨ ਬਾਹਰ ਕਢਵਾਇਆ। ਜੋ ਅਨੰਦਪੁਰ ਸਾਹਿਬ ਤੋਂ ਭੱਜ ਪਹਾੜਾਂ ਵਿਚ ਜਾ ਛੁਪੇ ਸਨ, ਉਨ੍ਹਾਂ ਨੂੰ ਤਾਂ ਬੜੀ ਖ਼ੁਨਾਮੀ ਦਾ ਮੂੰਹ ਦੇਖਣਾ ਪਿਆ। ਰੁਪਿਆ ਵੀ ਗਵਾਇਆ, ਇੱਜ਼ਤ ਵੀ ਗਈ :

*"ਤਿਨੇ ਧਾਮ ਗੇਰੇ ਪੁਛੇ ਨਾਮ ਵਾਸੀ।*
*ਦਏ ਸੂਲੀਅੰ ਕੇਤਏ ਤਾਹਿ ਵਾਸੀ।*
*ਦਿਵਾਨ (ਦੀਵਾਰਾਂ) ਚਿਨਾਏ ਗਧੇ ਰੋਹ[1] ਕੀਨੇ।*
*ਕਰੇ ਸੀਸ ਚੀਨੇ ਲਖੇ ਨਿੰਦ ਚੀਨੇ।*
*ਚੜਾਏ ਤਿਸੇ ਤੋਬਰੇ ਪ੍ਰੀਖ (ਗੰਦਗੀ) ਕੇਰੇ।[2]*
*ਲਘੰ ਸੰਗ ਮੁੰਡੈ ਸਿਰੰ ਤਾਹਿ ਘੇਰੇ॥" ੩੬॥*

ਐਸਾ ਹਾਲ ਹੁੰਦਾ ਹੈ ਉਨ੍ਹਾਂ ਬੇਮੁਖਾਂ ਦਾ ਜੋ ਭੀੜ ਪਵੇ ਗੁਰੂ ਤੋਂ ਮੂੰਹ ਮੋੜਨ।



1. ਗਧਿਆਂ 'ਤੇ ਚੜ੍ਹਾਇਆ।
2. ਮੂੰਹ ਤੇ ਗੰਦਗੀ ਦੇ ਤੋਬਰੇ ਬੰਨ੍ਹੇ।

## ੧੨

# ਅਨੰਦਪੁਰ ਦੀਆਂ ਜੰਗਾਂ

## (ਅਧਿਆਇ ਚੌਦਵਾਂ)

ਇਸ ਤਰ੍ਹਾਂ ਬਾਦਸ਼ਾਹ ਨੇ ਚਾਰੇ ਪਾਸੇ ਅਮਨ ਕਰਾ ਦਿੱਤਾ। ਪਹਾੜੀ ਰਾਜੇ ਵੀ ਦਬਕ ਕੇ ਬੈਠ ਗਏ। ਗੁਰੂ ਦਾ ਜਸ ਚਾਰੇ ਪਾਸੇ ਫੈਲਣ ਲੱਗਾ :

**ਔਰੰਗਜ਼ੇਬ ਪਾਸ ਫਿਰ ਸ਼ਿਕਾਇਤਾਂ**

*"ਕੇਤਕ ਸਾਲ ਬਿਤਯੋ ਇਹ ਤਾਂਤਨ,*
*ਯੌ ਪ੍ਰਭ ਜੂ ਜਗ ਮੈ ਜਸ ਛਾਯੋ।"*

ਪਹਾੜੀ ਰਾਜੇ ਅੰਦਰੋ ਅੰਦਰ ਵਿਸ ਘੋਲ ਰਹੇ ਸਨ। ਉਹ ਇਕ ਦੂਜੇ ਨੂੰ ਕਹਿੰਦੇ ਕਿ ਉਨ੍ਹਾਂ ਨੂੰ ਤਾਂ ਕੋਈ ਪੁੱਛਦਾ ਹੀ ਨਹੀਂ। ਸਾਡੀ ਠਕੁਰਾਈ ਛੀਨ ਲਈ ਹੈ :

*"ਜੇ ਕਰ ਬੈਠ ਰਹੈਂ ਘਰ ਮੈ ਹਮ,*
*ਛੀਨਤ ਹੈ ਹਮਰੀ ਠਕੁਰਾਈ।"*

ਪਹਾੜੀ ਰਾਜਿਆਂ ਨੇ ਮਤਾ ਕਰਕੇ ਆਪਣੇ ਆਪਣੇ ਮੰਤਰੀ ਔਰੰਗਜ਼ੇਬ ਪਾਸ ਭੇਜੇ ਤੇ ਅਰਜ਼ੀ ਪਾਈ ਕਿ ਸ਼ਹਿਜ਼ਾਦਾ ਮੁਅੱਜ਼ਮ ਤਾਂ ਸਾਡੀ ਸੁਣਦਾ ਹੀ ਨਹੀਂ। ਉਹ ਤਾਂ ਸਾਡੇ ਤੇ ਹੀ ਹੱਲਾ ਬੋਲੀ ਜਾਂਦਾ ਹੈ। ਸਭ ਦੀ ਸੁਣ ਔਰੰਗਜ਼ੇਬ ਨੇ ਕਿਹਾ ਮੇਰਾ ਸਿੱਧਾ ਹਮਲਾ ਕਰਨਾ ਠੀਕ ਨਹੀਂ ਰਵ੍ਹੇਗਾ। ਤੁਸੀਂ ਫ਼ੌਜਾਂ ਇਕੱਠੀਆਂ ਕਰਕੇ ਜੰਗ ਮਚਾਓ, ਮੈਂ ਮਦਦ ਲਈ ਸੈਨਾ ਭੇਜਾਂਗਾ। ਮੈਨੂੰ ਕਿਹੜੀ ਨੀਂਦ ਆ ਰਹੀ ਹੈ, ਗੁਰੂ ਦੀਆਂ ਗੱਲਾਂ ਸੁਣ ਸੁਣ ਕੇ :

*"ਤੁਮ ਜੋੜ ਸੈਨ ਪਹਾੜ ਕੀ*
*ਨਿਜ ਕਰੋ ਸੰਗਰ ਜਾਇ।*
*ਮੈ ਭੀ ਪਠੌਂਗਾ ਸੈਨ ਕੋ,*
*ਮੁਹ ਚਿੰਤ ਨੀਂਦ ਨ ਆਹਿ।" ੬।*

ਇਹ ਇਸ਼ਾਰਾ ਪਾ ਸਭ ਪਹਾੜੀ ਰਾਜੇ ਇਕੱਠੇ ਹੋ ਗਏ। ਗੁਲੇਰੀਏ, ਜਸਵਾਲੀਏ, ਕਟੋਚੀਏ ਤੇ ਕੂਲੂ, ਜੰਮੂ, ਬਿਲਾਸਪੁਰ, ਚਾਂਦਕੋਟ, ਕਯੋਂਥਲ, ਸੁਕੇਤ, ਮੰਡੀ, ਸਿਰੀਕੋਟ ਅਤੇ ਨਦੌਨ ਬਸ਼ਾਰ ਵਾਲੇ ਆਪਣੀਆਂ ਫ਼ੌਜਾਂ ਸਮੇਤ ਪੁੱਜ ਗਏ। ਸਰਹੰਦ ਤੇ ਲਾਹੌਰ ਨੂੰ ਸੰਦੇਸ਼ਾ ਭੇਜ ਦਿਤਾ ਕਿ ਉਹ ਵੀ ਆਪਣੀ ਸੈਨਾ ਭੇਜਣ।

**ਪਹਾੜੀ ਰਾਜਿਆਂ ਦਾ ਇਕੱਠ**

ਉਨ੍ਹਾਂ ਦਾ ਮਨਸੂਬਾ ਇਹ ਸੀ ਕਿ ਹੋਲੇ-ਮਹੱਲੇ ਤੋਂ ਬਾਅਦ ਛੇਤੀ ਹੀ ਹੱਲਾ ਬੋਲ ਦਿੱਤਾ ਜਾਏ। ਮਹਾਰਾਜ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤੇ ਉਨ੍ਹਾਂ ਕਈ ਸੂਰਮਿਆਂ ਨੂੰ ਉਥੇ ਹੀ ਟਿਕਣ ਲਈ ਕਹਿ ਦਿੱਤਾ। ਕਈ ਹੋਰ ਸੂਰਮੇ ਲਾਂਭੇ ਚਾਂਭੇ ਤੋਂ ਵੀ ਫ਼ੌਜ ਵਿਚ ਭਰਤੀ ਕਰ ਲਏ। ਪਰ ਬਹੁਤੇ ਸਿਰਲੱਥ ਪਿਆਰ ਤੇ ਸ਼ਰਧਾ ਦੇ ਬੱਝੇ ਉਥੇ ਟਿਕ ਗਏ। ਮਹਾਰਾਜ ਨੇ ਸਭ ਸੂਰਮਿਆਂ ਦੇ ਦਲ ਬਣਾ ਕੇ ਮੋਰਚਿਆਂ ਤੇ ਬਿਠਾ ਦਿੱਤੇ।

ਐਸੀ ਜੰਗ ਹੋਈ ਕਿ ਮੁਗਲਾਂ ਤੇ ਪਹਾੜੀ ਫ਼ੌਜਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਜੰਗ ਵਿਚ ਕਾਮਯਾਬੀ ਨਾ ਹੁੰਦੀ ਦੇਖ ਇਹ ਮਨਸੂਬਾ ਬਣਾਇਆ ਕਿ ਬਾਹਰ ਦੇ ਮੋਰਚਿਆਂ ਤੇ ਤਾਂ ਦਿਨ ਰਾਤ ਬੰਬਾਰੀ ਕਰਦੇ ਰਵ੍ਹੋ ਪਰ ਅਨੰਦਪੁਰ ਵਿਚ ਕੋਈ ਬਾਹਰੋਂ ਯੋਧਾ ਨਾ ਜਾਣ ਦਿਓ, ਕਿਸੇ ਪ੍ਰਕਾਰ ਦੀ ਰਸਦ ਵੀ ਅੰਦਰ ਨਾ ਜਾਏ। ਪਾਣੀ ਤਕ ਤੇ ਨਜ਼ਰ ਰੱਖੋ। *ਹਾਲਤ ਇਹ ਬਣ ਗਈ ਕਿ ਅੰਨ ਰੁਪਏ ਸੇਰ ਵਿਕਣ ਲੱਗਾ।* ਚਾਰ ਸਿੰਘ ਪਾਣੀ ਲੈਣ ਜਾਂਦੇ। ਦੋ ਰਾਹ ਵਿਚ ਹੀ ਸ਼ਹੀਦ ਹੋ ਜਾਂਦੇ। ਦੋ ਮਸਾਂ ਪਾਣੀ ਲਿਆਉਣ ਵਿਚ ਕਾਮਯਾਬ ਹੁੰਦੇ। ਸਭ ਪਾਸੇ ਤ੍ਰਾਹ-ਤ੍ਰਾਹ ਹੋਣ ਲੱਗੀ। ਨੇੜੇ ਕੋਈ ਨਾਲਾ ਜਾਂ ਨਦੀ ਵੀ ਨਹੀਂ ਸੀ :

*"ਬਾਹਰ ਕਟਕ ਰੈਨ ਦਿਨ ਧਾਵੈ।*
*ਅੰਤਰ ਬੀਰ ਬਰਨ ਨਹੀਂ ਪਾਵੈ।*
*ਯਾ ਬਿਧਿ ਬਾਤ ਅਰਿਨ (ਦੁਸ਼ਮਨਾਂ) ਮਨ ਕੀਨੀ।*
*ਜਹ ਤਹ ਰਸਤ ਮਨੈ ਕਰ ਦੀਨੀ।*
*ਆਵਨ ਜਾਨ ਨ ਕੋਈ ਪਾਵੈ।*
*ਤਹਾ ਰਸਤ ਕੈਸੇ ਕਰ ਆਵੈ।*
*ਕਿਤਕ ਕਾਲ ਯਹਿ ਭਾਤਿ ਬਿਤਾਯੋ।*
*ਏਕ ਰੁਪਈਏ ਸੇਰ ਬਿਕਾਯੋ।੨੦।*
*ਚਾਰ ਸਿੰਘ ਪਾਨੀ ਕੋ ਜਾਵੈਂ।*
*ਦ੍ਵੈ ਜੁਝੇ ਦ੍ਵੈ ਪਾਨੀ ਲਯਾਵੈਂ।੨੧।*

**ਭਵਿੱਖ ਵਾਕ**

ਜਦ ਸਿੰਘਾਂ ਮਹਾਰਾਜ ਨੂੰ ਦੱਸਿਆ ਕਿ ਪਾਣੀ ਖੁਣੋਂ ਬਹੁਤ ਹੀ ਮੁਸ਼ਕਲ ਬਣੀ ਹੋਈ ਹੈ ਤਾਂ ਉਨ੍ਹਾਂ ਕਿਹਾ ਕਿ ਸਤਲੁਜ ਦਾ ਪਾਣੀ ਅਨੰਦਪੁਰ ਲਿਆਉਣ ਲਈ ਨਹਿਰ ਪੁੱਟੋ। ਆਪਣੇ ਕੋਲੋਂ ਪੰਜ ਤੀਰ ਦੇ ਕੇ ਕਿਹਾ ਕਿ ਇਨ੍ਹਾਂ ਨਾਲ ਲਕੀਰ ਖਿੱਚੀ ਜਾਣੀ ਪਰ ਪਿੱਛੇ ਨਾ ਤੱਕਣਾ। ਕੁਝ ਦੂਰ ਤੱਕ ਤਾਂ ਉਹ ਲਕੀਰਾਂ ਖਿੱਚੀ ਆਏ ਪਰ ਯਕੀਨ ਨਹੀਂ ਸੀ ਬੱਝ ਰਹਿਆ ਕਿ ਸਤਲੁਜ ਦਾ ਮੁਹਾੜ ਕਿਵੇਂ ਮੁੜੇਗਾ। ਪਿੱਛਾਂ ਤੱਕ ਲਿਆ ਤੇ ਜਲ ਉਥੇ ਹੀ ਰੁਕ ਗਿਆ। ਮਹਾਰਾਜ ਨੂੰ ਜਦ ਦੱਸਿਆ ਕਿ ਐਸਾ ਭਾਣਾ ਵਰਤਿਆ ਹੈ ਤਾਂ ਗੁਰੂ ਜੀ ਨੇ ਕਹਿਆ :

*ਤੁਹਾਡਾ ਵਿਸ਼ਵਾਸ ਡੋਲ ਗਿਆ ਸੀ। ਜਲ ਤਾਂ ਸਤਲੁਜ ਤੋਂ ਹੇਠਾਂ ਹੁਣ ਵੀ ਆਏਗਾ ਪਰ ਸਮਾਂ ਪਾ ਕੇ :*

*ਸੁਨ ਸ੍ਰੀ ਮੁਖ ਯਾ ਬਿਧਿ ਫ਼ਰਮਾਵੈ :*
*ਸਮਾ ਪਾਇ ਕਰ ਆਪੈ ਆਵੈ।੨੬।*

ਸਾਰਿਆਂ ਲਈ ਜੋ ਥੋੜ੍ਹਾ ਬਹੁਤ ਅੰਨ ਆਉਂਦਾ ਮਹਾਰਾਜ ਵੀ ਹਿੱਸੇ ਨਾਲ ਖਾਂਦੇ। ਗੁਰੂ ਜੀ ਕੋਈ ਉਚੇਚ ਨਾ ਕਰਦੇ :

*ਜੋ ਕਿਛ ਮਿਲਤ ਹਜੂਰ ਸੌ ਖਾਹੀ।*
*ਅੰਨ ਹਾਥ ਨਹਿ ਲਾਗੈ ਵਾਹੀ। ੨੭।*

ਸਿੰਘ ਹੁਣ ਜਥੇ ਬਣਾ ਕੇ ਲਾਗਲੇ ਪਿੰਡਾਂ ਵਿਚ ਜਾ ਰਾਤੀਂ ਪੈਂਦੇ ਤੇ ਅੰਨ ਕਾਫ਼ੀ ਦਿਨਾਂ ਲਈ ਲੈ ਆਂਦੇ। ਸੰਤੋਖ ਨਾਲ ਸਾਰੇ ਖਾਂਦੇ।

**ਸਿੱਖ ਬੀਬੀਆਂ ਦਾ ਕਰਤੱਵ**

ਸਿੰਘ ਅੰਨ ਜੁਟਾਉਣ ਲਈ ਲੱਗੇ ਰਹਿੰਦੇ ਸਨ ਤੇ ਬੀਬੀਆਂ ਪਾਣੀ ਢੋਣ ਵਿਚ। ਕਿਤਨੀਆਂ ਹੀ ਜਲ ਲਿਆਉਂਦੀਆਂ ਸ਼ਹੀਦੀਆਂ ਪਾ ਗਈਆਂ। ਭਾਈ ਭਗਤ ਸਿੰਘ ਦੀ ਘਰ ਵਾਲੀ ਤੇ ਉਸ ਦੀ ਬੱਚੀ ਪਾਣੀ ਲਿਆਉਣ ਦੀ ਸੇਵਾ ਵਿਚ ਸਭ ਤੋਂ ਅੱਗੇ ਸੀ। ਇਕ ਵਾਰੀ ਮਾਂ ਧੀ ਜਲ ਢੋਅ ਕੇ ਲਿਆ ਰਹੀਆਂ ਸਨ ਕਿ ਗੋਲੀ ਲੱਗਣ ਨਾਲ ਬੇਟੀ ਥਾਂ ਹੀ ਸ਼ਹੀਦ ਹੋ ਗਈ ਪਰ ਮਾਂ ਫਿਰ ਵੀ ਵਰ੍ਹਦੀਆਂ ਗੋਲੀਆਂ ਵਿਚ ਜਲ ਲੈ ਕੇ ਪੁੱਜ ਗਈ। ਮਾਂ ਨੇ ਬੜਾ ਅਫ਼ਸੋਸ ਕੀਤਾ ਤਾਂ ਗੁਰੂ ਜੀ ਨੇ ਰਹਿਮਤ ਦੀ ਬਾਰਸ਼ ਕਰਦੇ ਹੋਏ ਕਿਹਾ : 'ਸ਼ਹੀਦ ਹੋਈ ਬੇਟੀ ਦਾ ਅਫ਼ਸੋਸ ਨਾ ਕਰ। ਤੈਨੂੰ ਦਰਗਾਹੋਂ ਬੇਟਾ ਦੇਂਦੇ ਹਾਂ।' ਇਹ ਵਰ ਪਾ ਉਸ ਨੂੰ ਖ਼ੁਸ਼ੀ ਹੋਈ ਤੇ ਸਭ ਫ਼ਿਕਰ ਦੂਰ ਹੋ ਗਏ। ਉਸ ਦੇ ਘਰ ਭਾਈ ਦਰਬਾਰਾ ਸਿੰਘ ਜੀ ਹੋਏ ਜਿਨ੍ਹਾਂ ਚਿਰਾਂ ਤਕ ਪੰਥ ਦੀ ਅਗਵਾਈ ਕੀਤੀ :

*"ਗੁਰ ਕਹੈ ਮੇਘ ਸਮੰ ਬਚ ਕੈਸੇ :*
*'ਹੇ ਮਾਈ! ਤਜ ਰੁਦਨ ਸੁ ਐਸੇ।*
*ਤੋ ਗ੍ਰਿਹ ਸੁਤ ਦਰਬਾਰੌਂ ਦੈ ਹੈਂ।'*
*ਸੁਨਤ ਮੋਦ ਤਬ ਸੋਚ ਤਜੈਂ ਹੈ।*
*ਤਾ ਕਰ ਭਯੋ ਤਾਹਿ ਸੁਤ ਭਾਰੀ।*
*ਦਰਬਾਰਾ ਸਿੰਘ ਕੁਲ ਉਜਿਆਰੀ।" ੩੭।*

ਅਨੰਦਪੁਰ ਦੀ ਹਾਲਤ ਇਹ ਬਣ ਗਈ ਕਿ ਦਾਣੇ ਫੱਕੇ ਬਗ਼ੈਰ ਘੋੜੇ ਵੀ ਮਰਨੇ ਸ਼ੁਰੂ ਹੋ ਗਏ। ਜਦ ਗੁਰੂ ਜੀ ਕਦੇ ਆਪ ਜਾ ਕੇ ਤਬੇਲਾ ਦੇਖਦੇ ਤਾਂ ਘੋੜਿਆਂ ਦੀ ਹਾਲਤ ਦੇਖ ਅੱਖਾਂ ਮੂੰਦ ਲੈਂਦੇ। ਲਿਵ ਜੋੜ ਲੈਂਦੇ। ਮੂੰਹੋਂ ਇਤਨਾ ਕਹਿੰਦੇ ਕਿ ਇਨ੍ਹਾਂ ਤੁਰਕਾਂ ਦਾ ਨਾਸ ਜ਼ਰੂਰੀ ਹੈ :

*'ਗਗਨ ਕੈ ਮੰਡਲ ਧਿਆਨ ਲਗਾਵਤ।'*

ਤੇ ਕਹਿੰਦੇ

*'ਹਮ ਤੁਰਕਨ ਨਾਸ ਕਰੈ ਜਗ ਮਾਹੀ।'*

**ਬੇਮੁਹਤਾਜ**

ਸੂਰਮੇ ਤਾਂ ਸਿਰਫ਼ ਦਰੱਖ਼ਤਾਂ ਦੀ ਛਾਲ ਨਾਲ ਪੇਟ ਦੀ ਅੱਗ ਬੁਝਾ ਰਹੇ ਸਨ। ਇਹ ਖ਼ਬਰਾਂ ਜਦ ਬਾਹਰ ਪੁੱਜੀਆਂ ਤਾਂ ਇਕ ਸਿੱਖ, ਜਿਸ ਪਾਸ ਪਾਰਸ ਸੀ, ਲੈ ਕੇ ਅਨੰਦਪੁਰ ਪੁੱਜਾ। ਕਹਿਣ ਲੱਗਾ ਕਿ ਕੀ ਜੀਵਨਾ ਹੈ ਸਾਡਾ, ਜੇ ਪਿਆ ਹੋਇਆ ਧਨ ਸਿੱਖ, ਸਾਧੂ, ਸੰਗਤ ਅਤੇ ਗੁਰੂ

ਦੇ ਕੰਮ ਨਾ ਆਵੇ :

*"ਧ੍ਰਿਗ ਵ੍ਹੁ ਜਗ ਮੈ ਦਰਬ ਕਹਾਵੈ।*
*ਸਿਖ ਸਾਧ ਗੁਰ ਕਾਮ ਨ ਆਵੈ।" ੫੦।*

ਮਹਾਰਾਜ ਅੱਗੇ ਉਸ ਪਾਰਸ ਰੱਖਿਆ। ਬੇਪ੍ਰਵਾਹ ਨੇ ਪਾਰਸ ਨਦੀ ਵਿਚ ਇਸ ਤਰ੍ਹਾਂ ਵਗਾਹ ਸੁੱਟਿਆ ਜਿਵੇਂ ਕੋਈ ਬਾਲਕ ਵੱਟਾ ਸੁੱਟਦਾ ਹੈ।

*"ਕਰ ਮੈ ਤਾ ਕੋ ਲਯੋ ਉਠਾਈ।*
*ਨਦ ਪਰਵਾਹੁ ਸ ਦਯੋ ਬਗਾਈ।*
*ਜਯੋ ਬਾਰਕ ਬੱਟਾ ਕਰ ਫੈਕੇ।*
*ਤਿਮ ਸਤਿਗੁਰ ਡਾਰਾ ਕਰ ਲੈ ਕੇ।" ੫੩।*

ਸਿੱਖ ਦੇ ਮੂੰਹੋਂ 'ਆਹ !' ਨਿਕਲੀ ਤੇ ਕਹਿ ਬੈਠਾ ਕਿ ਗੁਰੂ ਜੀ ਤੁਸਾਂ ਇਹ ਕੀ ਕੀਤਾ। ਇਹ ਕੋਈ ਪੱਥਰ ਨਹੀਂ ਸੀ। ਇਹ ਤਾਂ ਕੀਮਤੀ ਪਾਰਸ ਸੀ। ਮੈਂ ਇਸ ਲਈ ਆਪ ਜੀ ਪਾਸ ਲੈ ਕੇ ਆਇਆ ਸਾਂ ਕਿ ਇਸ ਨਾਲ ਲੋੜ ਵੇਲੇ ਤੁਸੀਂ ਸੋਨਾ ਬਣਾ ਕੇ ਕੰਮ ਸਾਰੋ। ਸਿੱਖ, ਸਾਧ ਤੇ ਫ਼ੌਜਾਂ ਭੁੱਖੀਆਂ ਨਾ ਮਰਨ।

ਮਹਾਰਾਜ ਕੁਝ ਦੇਰ ਤਕ ਸੁਣਦੇ ਰਹੇ ਪਰ ਜਦ ਉਹ ਅਫ਼ਸੋਸ ਕਰੀ ਗਿਆ ਤਾਂ ਮਹਾਰਾਜ ਜ਼ਰਾ ਕੁ ਉਠ ਕੇ ਸੁਚੇਤੀ ਕਰਨ ਬਾਹਰ ਗਏ। ਵਾਪਸ ਆ ਕੇ ਲੋਟੇ ਵਿਚੋਂ ਹੱਥ ਧੋਤੇ ਤਾਂ ਸਿੱਖ ਦੇਖ ਹੈਰਾਨ ਹੋਆ ਕਿ ਜਿਥੇ ਹੱਥ ਧੋ ਛਿੱਟੇ ਵੀ ਪਏ ਸਨ ਉਹ ਥਾਂ ਕੰਚਨ ਸਮਾਨ ਹੋ ਗਈ ਸੀ :

*"ਭਈ ਕੰਚਨੰ ਤੌਨ ਥਾਨੰ*
*ਜਹਾ ਪਰੀ ਹੈ ਛਹੰਟ, ਕਨਕ ਕੀ ਧਾਰਾ।"*

ਸਿੱਖ ਕਹਿ ਉਠਿਆ : ਮੈਂ ਤਾਂ ਭੁਲੇਖੇ ਵਿਚ ਹੀ ਰਹਿਆ। ਆਪ ਜੀ ਦੀ ਚਰਨ ਧੂੜ ਵਿਚ ਹੀ ਸਭ ਪਾਰਸ ਹਨ। ਹੀਰੇ ਲਾਲ ਮਨੀਆਂ ਹਨ। ਲੋਹਾ ਪਾਰਸ ਨੂੰ ਛੁਹਾਓ ਤਾਂ ਸੋਨਾ ਕਰਦਾ ਹੈ। ਤੁਹਾਡੀ ਦ੍ਰਿਸ਼ਟੀ ਹੀ ਪਾਰਸ ਹੈ ਜੋ ਮਿੱਟੀ ਵਿਚ ਵੀ ਜ਼ਿੰਦਗੀ ਪਾ ਦੇਂਦੀ ਹੈ। ਮੈਂ ਮੂਰਖ ਨੇ ਤੁਹਾਨੂੰ ਆਮ ਇਨਸਾਨ ਹੀ ਜਾਤਾ :

*"ਖਿਮਾ ਕੀਜੀਏ ਨਾਥ!*
*ਮੈ ਕਹੀ ਬਾਨੀ ਤੁਮੈ ਸਨਮੁਖੰ ਕੌਣ ਸੁਰਤਰਹਿ ਜਾਨੀ।*
*ਨਿਧੰ ਪਾਰਸੰ ਧੇਨੁ ਪੁਨਿ ਲਾਲ ਹੀਰੇ,*
*ਮਨੰ ਮੁਕਤ ਸਭ ਤੋਹ ਪਦਰਜੰ (ਚਰਨ ਧੂੜੀ) ਧਾਨੀ। ੬੦।*
*ਲੋਹਾ ਜੋ ਪਾਰਸ ਤਨ ਲਾਵੈਂ।*
*ਕੰਚਨ ਹੋਤ ਗੁਨੀਗਨ ਗਾਵੈਂ।*
*ਤੁਮਰੀ ਕੋਰ (ਦ੍ਰਿਸ਼ਟੀ) ਪ੍ਰਗਟ ਹੈ ਪਾਰਸ।*
*ਮਾਟੀ ਕੋ ਕਰ ਰੂਪ ਸੁਧਾਰਸ। ੬੧।*
*ਖਿਮਾ ਕਰੋ ਸਤਿਗੁਰ ਭਗਵਾਨਾ।*
*ਮੈ ਤੁਮ ਕੋ ਨਰ ਕਰ ਪਹਿਚਾਨਾ।"*

❋ ❋ ❋

੧੩

# ਅਨੰਦਪੁਰ ਤੋਂ ਚਮਕੌਰ ਸਾਹਿਬ

## (ਅਧਿਆਇ ਪੰਦਰਵਾਂ)

ਅਨੰਦਪੁਰ ਦਾ ਘੇਰਾ ਘੱਤਿਆਂ ਚਾਰ ਸਾਲ ਹੋ ਗਏ ਸਨ। *'ਚਾਰ ਬਰਸ ਕੋ ਘੇਰਾ ਠਾਨੈ'*। ਪਰ ਸਿੱਖ ਜਿਵੇਂ ਦ੍ਰਿੜ੍ਹਤਾ ਨਾਲ ਘੇਰੇ ਦੌਰਾਨ ਆਪਣਾ ਕਰਤੱਵ ਨਿਭਾ ਰਹੇ ਸਨ ਉਸਨੇ ਸਭ ਨੂੰ ਚਕ੍ਰਿਤ ਕਰ ਦਿੱਤਾ ਸੀ। ਹੁਣ ਐਸੀਆਂ ਘਟਨਾਵਾਂ ਹੋਣ ਲਗ ਪਈਆਂ ਸਨ ਜਿਨ੍ਹਾਂ ਅਨੁਸਾਰ ਸਿੱਖ ਗੁਰੂ ਜੀ ਪਾਸ ਸ਼ਿਕਾਇਤਾਂ ਵੀ ਕਰਨ ਲੱਗ ਪਏ ਸਨ।

**ਅਨੰਦਪੁਰ ਨੂੰ ਘੇਰਾ ਪਾਇਆਂ ਚਾਰ ਸਾਲ**

ਜਿਵੇਂ ਇਕ ਸਿੱਖ ਨੇ ਆ ਕੇ ਕਿਹਾ ਕਿ ਆਪ ਜੀ ਦਾ ਅਨੰਨ ਸਿੱਖ ਭਗਤ ਸਿੰਘ, ਜਿਸ ਨੂੰ ਤੁਸਾਂ ਦਰਗਾਹੋਂ ਪੁੱਤਰ ਦੀ ਦਾਤ ਦਿੱਤੀ ਹੈ, ਉਹ ਛੁਪ ਛੁਪ ਕੇ ਕੁਝ ਖਾਂਦਾ ਹੈ। ਗੁਰੂ ਜੀ ਜਾਣਦੇ ਸਨ ਕਿ ਐਸਾ ਨਹੀਂ ਹੋ ਸਕਦਾ ਫਿਰ ਵੀ ਸ਼ਿਕਾਇਤ ਕਰਨ ਵਾਲੇ ਦੀ ਤਸੱਲੀ ਲਈ ਜਦ ਪਤਾ ਕਰਵਾਇਆ ਤਾਂ ਸੁਣ ਸਭ ਹੈਰਾਨ ਹੋ ਗਏ ਕਿ ਭਾਈ ਭਗਤ ਸਿੰਘ ਤਾਂ ਉਹ ਦਾਣੇ ਧੋ ਖਾਂਦਾ ਹੈ ਜੋ ਘੋੜੇ ਦੀ ਲਿੱਦ ਵਿਚੋਂ ਸਾਬਤ ਨਿਕਲਦੇ ਹਨ। ਸ਼ਿਕਾਇਤ ਕਰਨ ਵਾਲੇ ਨੂੰ ਦੰਡ ਦੇਣ ਲਈ ਜਦ ਹਾਜ਼ਰ ਸੰਗਤ ਕੀਤਾ ਤੇ ਤੀਰ ਨਾਲ ਸੀਨਾ ਵਿੰਨ੍ਹਣ ਦੀ ਸਜ਼ਾ ਸੁਣਾਈ ਤਾਂ ਉਸ ਨੇ ਆਪਣੇ ਚੋਗੇ ਦੀਆਂ ਤਣੀਆਂ ਖੋਲ੍ਹ ਦਿੱਤੀਆਂ ਤੇ ਛਾਤੀ ਨੰਗੀ ਕਰ ਲਈ। ਮਹਾਰਾਜ ਨੇ ਪੁੱਛਿਆ ਕਿ ਤੂੰ ਐਸਾ ਕਿਉਂ ਕੀਤਾ ਤਾਂ ਉਸ ਸਿੱਖ ਨੇ ਕਿਹਾ ਕਿ ਤੁਹਾਡਾ ਬਾਣ ਸਿੱਧਾ ਛਾਤੀ ਵਿਚ ਲੱਗੇ : ਪਰਦਾ ਨਾ ਰਵ੍ਹੇ :

**ਆਚਰਣ ਦੀਆਂ ਝਾਕੀਆਂ**

*"ਤੁਮਰੇ ਬਾਨ ਅਵਰਨ ਬਿਨਾਹੀ।*
*ਸਹਜੇ ਜਾਵੈ ਤਨ ਧਨ ਤਾਹੀ।"*

ਮਹਾਰਾਜ ਨੇ ਸਜ਼ਾ ਮੁਆਫ਼ ਕੀਤੀ ਤੇ ਕਿਹਾ ਕਿ ਭੁੱਲ-ਭੁਲੇਖੇ ਵੀ ਚੁਗਲੀ ਨਹੀਂ ਖਾਣੀ।

ਇਸੇ ਤਰ੍ਹਾਂ ਕੁਝ ਸਿੱਖਾਂ ਗੁਰੂ ਜੀ ਪਾਸ ਆ ਸ਼ਿਕਾਇਤ ਕੀਤੀ ਕਿ ਅਸੀਂ ਪਾਣੀ ਦੀ ਥੁੜ ਨਾਲ ਪਏ ਸਹਿਕਦੇ ਹਾਂ ਪਰ ਤੁਹਾਡਾ ਅਨੰਨ ਸਿੱਖ ਕਹਿਲਾਉਣ ਵਾਲਾ ਭਾਈ ਕਨ੍ਹਈਆ ਦੁਸ਼ਮਣਾਂ ਦੀਆਂ ਸਫ਼ਾਂ ਵਿਚ ਮੱਚੇ ਹੋਏ ਜੰਗ ਵਿਚ ਵੀ ਪਹਾੜੀਆਂ ਤੇ ਤੁਰਕਾਂ ਨੂੰ ਜਲ ਛਕਾਉਂਦਾ ਹੈ :

**ਭਾਈ ਕਨ੍ਹਈਆ ਜੀ ਦੀ ਸ਼ਿਕਾਇਤ**

*'ਹੇ ਪ੍ਰਭੁ, ਸੇਵਾ ਰਾਮ (ਪੰਥੀ) ਸੁ ਸਾਧਾ।*
*ਕਰਤ ਕਰਮ ਐਸੋ ਅਪਰਾਧਾ।*
*ਜਬ ਹੋਵਤ ਸੰਗਰ ਅਤਿ ਭਾਰੀ।*
*ਹਿੰਦਨ ਤੁਰਕਨ ਨੀਰ ਪਿਆਰੀ।" ਪ੭।*

ਮਹਾਰਾਜ ਨੇ ਭਾਈ ਕਨ੍ਹਈਆ ਜੀ ਨੂੰ ਪਾਸ ਬੁਲਾ ਕੇ ਸਾਰਿਆਂ ਸਾਹਮਣੇ ਪੁੱਛਿਆ! ਇਹ ਸਿੱਖ ਸ਼ਿਕਾਇਤ ਕਰਦੇ ਹਨ ਕਿ ਤੂੰ ਦੁਸ਼ਮਣਾਂ ਨੂੰ ਪਾਣੀ ਪਿਲਾਂਦਾ ਹੈਂ, ਤੂੰ ਤਾਂ ਸੰਤ ਰੂਪ ਕਨ੍ਹਈਆ ਕਰਕੇ ਜਾਣਿਆ ਜਾਂਦਾ ਹੈਂ। ਨੌਵੇਂ ਪਾਤਸ਼ਾਹ ਕੋਲੋਂ ਤੂੰ ਬਰਕਤਾਂ ਪਾਈਆਂ ਹਨ। ਬੜੀ ਸ਼ਰਧਾ ਨਾਲ ਸੇਵਾ ਕਰਨ ਵਾਲਾ ਹੈਂ। ਸਾਡੇ ਕੋਲ ਵੀ ਚਿਰਾਂ ਤੋਂ ਹੈਂ। ਤੂੰ ਤਾਂ ਗੁਰਸਿੱਖ ਹੈਂ। ਏਕਾ ਨਾਰੀ ਜਤੀ ਹੈਂ। ਤੇਰੀ ਘਰ ਵਾਲੀ ਵੀ ਬੜੀ ਸ਼ਰਧਾਵਾਨ ਹੈ। ਇਹ ਕਾਰਾ ਤੂੰ ਕੀ ਪਕੜਿਆ ਹੈ?''

*"ਤਬ ਗੁਰੁ ਜੀ ਤਾ ਕੋ (ਕਨ੍ਹਈਆ ਜੀ) ਸਦ ਲੀਨਾ।*
*ਕਰ ਜੁੜ ਸੀਸ ਨਿਵਾਇ ਅਸੀਨਾ।*
*ਤਬ ਗੁਰ ਕਹੈ : ਸਿਖ ਕਿਛੁ ਭਾਖੈਂ।*
*ਨੀਰ ਅਰਿਨ ਨਿਜ ਦੇਵਤ ਸਾਖੈਂ।*
*ਤੁਮ ਹੋ ਸੰਤ ਕਨ੍ਹੈਯਾ ਰੂਪਾ।*
*ਜੋ ਗੁਰ ਨੌਮ (ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ).*
*ਪਾਹਿ ਸੁਖ ਰੂਪਾ।" ਪ੯।*
*ਕਰੀ ਸੇਵ ਬਹੁ ਚਿਤ ਰੁਚਿ ਲਾਈ।*
*ਹਮਰੇ ਪਾਹਿ ਰਹੈ ਅਧਿਕਾਈ।*
*ਤੁਮ ਗੁਰਸਿਖ ਏਕ ਬ੍ਰਤ ਨਾਰੀ।*
*ਪੂਰਬ ਸੇਵਾ ਕੀਨੀ ਭਾਰੀ। ੬੦।*
*ਓਹ ਰਾਜਨ ਕੋ ਨੀਰ ਪਿਵਾਏ।*
*ਨਾਰੀ ਹਮਰੋ ਆਸ ਲਖਾਏ।"*

ਇਹ ਸੁਣ ਕੇ ਭਾਈ ਕਨ੍ਹਈਆ ਜੀ ਨੇ ਕਿਹਾ ਕਿ ਤੁਸੀਂ ਸਾਰੇ ਜੱਗ ਨੂੰ ਸੁਖ ਪਹੁੰਚਾਉਣ ਵਾਲੇ ਹੋ। ਜੋ ਕੁਝ ਦਿੱਸ ਰਹਿਆ ਹੈ ਆਪ ਜੀ ਦਾ ਹੀ ਪਸਾਰਾ ਹੈ। ਮੈਂ ਤਾਂ ਤੁਹਾਡੇ ਸਿੱਖਾਂ ਨੂੰ ਹੀ ਜਲ ਛਕਾਂਦਾ ਹਾਂ। ਸਾਰੇ ਮੈਨੂੰ ਸੇਵਕ ਭਾਸਦੇ ਹਨ। ਤੁਸਾਂ ਇਹ ਭੰਨਣ ਘੜਣ ਦਾ ਕੌਤਕ ਰਚਾਇਆ ਹੋਆ ਹੈ :

*ਸੁਨ ਗੁਰ ਬੈਨ ਕਰੈ ਤਬ ਬਾਨੀ :*
*"ਤੁਮ ਸਭ ਅਸ ਜਗ ਮੈ ਸੁਖਦਾਨੀ।*
*ਬਾਜ ਰਸਰੇ (ਸਾਰਾ ਤਾਣਾ ਪੇਟਾ ਜਗਤ ਦਾ) ਅਗ੍ਰ ਪਛਾਰੀ।*
*ਬਾਂਟਤ ਹੈ ਹਮ ਸੇਵਕ ਥਾਰੀ।*

*ਤੁਮ ਯਹਿ ਕੌਤਕ ਕੀਨ ਅਪਾਰਾ।*

*ਸ੍ਰਿਜ ਪਾਲਨ ਤੁਮ ਪਲਨ ਸੰਘਾਰਾ।*

ਮਹਾਰਾਜ ਨੇ ਇਹ ਸੁਣ ਕੇ ਕਿਹਾ : ਸਿੱਖਾ! ਨਿਹਾਲ!

ਮਹਾਰਾਜ ਜੀ ਦਾ ਨਿਹਾਲ ਕਹਿਣਾ ਸੀ ਕਿ ਐਸਾ ਗਿਆਨ ਦਾ ਸੂਰਜ ਚੜ੍ਹਿਆ ਕਿ ਭਾਈ ਜੀ ਦੀ ਝਾਲ ਝੱਲੀ ਨਹੀਂ ਸੀ ਜਾਂਦੀ।

*"ਤਬ ਤਾ ਕੋ ਭਯੋ ਗਯਾਨ ਬਿਸਾਲਾ।"*

ਜਿਵੇਂ ਗੁਰੂ ਤੇਗ਼ ਬਹਾਦਰ ਜੀ ਨੇ ਭਾਈ ਕਨ੍ਹਈਆ ਜੀ ਵੱਲ ਦੇਖ *'ਸਰੀਰ ਮਹਿ ਅਸਰੀਰ ਦਿਖਾਇ ਦਿਆ ਥਾ'* ਤਿਵੇਂ ਦਇਆ ਦ੍ਰਿਸ਼ਟੀ ਕਰਕੇ ਦਸਮੇਸ਼ ਨੇ ਗਿਆਨ ਦਾ ਸੂਰਜ ਚਾੜ੍ਹ ਦਿੱਤਾ। ਭਾਈ ਜੀ ਵੈਰਾਗ, ਬਿਬੇਕ, ਉਦਾਸ, ਸਹਿਨਸ਼ੀਲਤਾ, ਖ਼ਿਮਾ ਦੀ ਮੂਰਤ ਸਨ। ਉਨ੍ਹਾਂ ਨੂੰ ਕਦੇ ਸ਼ੰਕੇ ਨੇ ਨਹੀਂ ਸੀ ਗ੍ਰਸਿਆ। ਜੀਵਦਿਆਂ ਹੀ ਮੁਕਤੀ ਪਾ ਲਈ ਸੀ। ਬਾਣੀ ਬੜੀ ਇਕਾਗ੍ਰਤਾ ਨਾਲ ਪੜ੍ਹਦੇ ਸਨ .

*ਸਮਾਧਾਨ ਮਮੋਖ ਅਪਾਰਾ।*

*ਮਹਾ ਵਾਕ ਸ੍ਰਵਨਨ ਰੁਚਿ ਧਾਰਾ।*

ਉਨ੍ਹਾਂ ਨੂੰ ਛੇਵੇਂ ਸਮਾਧੀਆਂ 'ਸਵਿਕਲਪ, ਸਵਿਕਲਪ ਦ੍ਰਿਯਸ਼ਾਨਵਿੱਧ, ਸਵਿਕਲਪ ਸ਼ਬਦਾਨੁਵਿੱਧ, ਨਿਰਵਿਕਲਪ, ਨਿਰਵਿਕਲਪ ਦ੍ਰਿਯਾਸ਼ਨੁਵਿੱਧ ਅਤੇ ਨਿਰਵਿਕਲਪ ਸ਼ਬਦਾਨ ਵਿਧੀ' ਲਗਾਉਣੀਆਂ ਆਉਂਦੀਆਂ ਸਨ ਤੇ ਚਿੱਤ ਨੂੰ ਮੁੜ-ਮੁੜ ਬ੍ਰਹਮ ਵਿਚ ਜੋੜਨ ਦਾ ਵੱਲ (ਨਿਧਯਾਸਨ) ਵੀ ਆ ਗਿਆ ਸੀ। ਇਤਨੀਆਂ ਮਿਹਰਾਂ ਸਮਦ੍ਰਿਸ਼ਟੀ ਹੋਣ ਕਾਰਨ ਹੋਈਆਂ ਸਨ :

*"ਵੈਰਾਗ ਬਿਬੇਕ ਸਮੰ ਦਮ ਕੀਨੇ।*
*ਉਪਰਤਿ (ਸੰਸਾਰ ਤੋਂ ਉਪਰਾਮਤਾ)*
*ਤਤਿਖਯਾ (ਖਿਮਾ) ਸ਼ਰਧਾ ਚੀਨੇ।੬੪।*
*ਖਟ ਸਮਾਧ, ਨਿਧਯਾਸਨ ਆਦਾ।*
*ਸੋ ਸਬ ਫਲਤਾ ਗੁਰ ਪਰਸਾਦਾ।" ੬੫।*

ਭਾਈ ਕਨ੍ਹਈਆ ਜੀ ਅਸਲ ਵਿਚ ਰੈੱਡ ਕਰਾਸ ਦੇ ਮੋਢੀ ਸਨ।

ਅਨੰਦਪੁਰ ਦਰਸ਼ਨਾਂ ਨੂੰ ਆਈਆਂ ਸੰਗਤਾਂ ਜਾਣਦੀਆਂ ਨਹੀਂ ਸਨ ਕਿ ਘੇਰਾ ਇਤਨਾ ਲੰਮੇਰਾ ਹੋ ਜਾਣਾ ਹੈ। ਸੋ ਕੁਝ ਕੱਚੇ ਪਿੱਲਿਆਂ ਨੇ ਨੱਸਣ ਦੀਆਂ ਗੁੱਝੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਪਰ ਜਾਣੀ ਜਾਣ ਗੁਰੂ ਪਾਤਸ਼ਾਹ ਤੋਂ ਕੁਝ ਲੁਕਿਆ ਨਹੀਂ ਸੀ। ਪਿਸ਼ੌਰ ਤੋਂ ਆਈ ਸੰਗਤ ਦੇ ਕੁਝ ਸਿੱਖਾਂ ਤੁਰਕਾਂ ਨਾਲ ਗੁੱਝਾ ਮਤਾ ਕਰਕੇ ਇਹ ਮੰਨਵਾ ਲਿਆ ਕਿ ਜਦ ਉਹ ਸ਼ਹਿਰੋਂ ਬਾਹਰ ਆਉਣਗੇ ਤਾਂ ਤੁਸਾਂ ਕੁਝ ਨਾ ਕਹਿਣਾ। ਘੇਰਾ ਘੱਤੀ ਤੁਰਕ ਸਮਝਦੇ ਸਨ ਕਿ ਇਸ ਤਰ੍ਹਾਂ ਕੁਝ ਦੇ ਨਿਕਲ ਜਾਣ ਨਾਲ ਬੜੀ ਬੇਦਿਲੀ ਫ਼ੈਲੇਗੀ।

**ਗੁਰੂ ਜਾਣੀ ਜਾਣ**

ਉਨ੍ਹਾਂ ਨੱਸਣ ਵਾਲਿਆਂ ਨੇ ਇਕ ਬੁੱਢੇ ਨੂੰ ਦਿਖਾਵੇ ਦਾ ਤੀਰ ਮਾਰ ਮੋਇਆ ਦਿਖਲਾ, ਬਿਬਾਨ ਤੇ ਪਾ ਲਿਆ ਤੇ ਨਾਲ ਪਿੱਛੇ ਇਹ ਸ਼ਬਦ 'ਸੇਵਕ ਕੀ ਓੜਕ ਨਿਬਹੀ ਪ੍ਰੀਤ', ਪੜ੍ਹਦੇ ਕਿਲ੍ਹੇ ਤੋਂ ਬਾਹਰ ਹੋਣ ਹੀ ਲੱਗੇ ਤਾਂ ਮਹਾਰਾਜ ਘੋੜੇ ਤੇ ਸਵਾਰ ਪਾਸ ਆਏ ਤੇ ਕਹਿਣ ਲੱਗੇ : ਦੇਖਾਂ ਤਾਂ ਸਹੀ ਕਿਸੇ ਐਸੇ ਗੁਰਸਿੱਖ ਨੇ ਚਲਾਣਾ ਕੀਤਾ ਹੈ ਜਿਸ ਜੀਵਦਿਆਂ ਸਾਹਿਬ ਸੇਵਿਆ ਹੈ ਤੇ ਚਲਤੇ ਵੀ ਰਾਖਯੋ ਚੀਤ ਹੈ। ਮਹਾਰਾਜ ਦਾ ਐਸਾ ਕਰਨ ਦਾ ਭਾਵ ਸੀ ਕਿ ਮਤੇ ਸਿੱਖ ਇਹ ਸਮਝਣ ਲੱਗ ਪੈਣ ਕਿ ਗੁਰੂ ਨੂੰ ਧੋਖਾ ਦਿੱਤਾ ਜਾ ਸਕਦਾ ਹੈ :

*"ਮਨ ਮੈ ਕਹਯੋ ਜੋ ਜਾਵਹਿ ਏਈ।*
*ਲੋਕ ਕਹੈ ਗੁਰ ਲਖਯੋ ਨ ਤੇਈ।" ੭੦।*

ਸਿੱਖਾਂ ਨੂੰ ਬੜੀ ਸ਼ਰਮਿੰਦਗੀ ਉਠਾਉਣੀ ਪਈ ਪਰ ਮਹਾਰਾਜ ਨੇ ਫਿਰ ਵੀ ਕਿਹਾ : *ਜੇ ਜਾਣਾ ਚਾਹੁੰਦੇ ਹੋ ਤਾਂ ਜ਼ਰੂਰ ਜਾਓ। ਮੈਂ ਕੋਈ ਜ਼ੋਰੀ ਤੁਹਾਨੂੰ ਰੱਖਣਾ ਨਹੀਂ ਚਾਹੁੰਦਾ। ਮੈਂ ਤੁਹਾਨੂੰ ਨੀਵਾਂ ਵੀ ਨਹੀਂ ਦਿਖਾਉਣਾ ਚਾਹੁੰਦਾ ਸਾਂ। ਮੈਨੂੰ ਇਹ ਹੀ ਖ਼ਦਸ਼ਾ ਸੀ ਕਿ ਜੇ ਤੁਹਾਨੂੰ ਟੋਕੇ ਬਗ਼ੈਰ ਜਾਣ ਦਿੱਤਾ ਤਾਂ ਤੁਸੀਂ ਕਹਿਣਾ ਸੀ ਕਿ ਗੁਰੂ ਅੰਤਰਜਾਮੀ ਕਾਹਦਾ ਹੈ ਜੇ ਇਤਨੀ ਗੱਲ ਵੀ ਜਾਣ ਨਹੀਂ ਸਕਿਆ :*

*"ਤੇ ਤੁਮ ਕਹਤੇ ਗਾਥ ਇਸਾ ਹੀ।*
*ਤੁਮਰੇ ਗੁਰ ਕਛ ਜਾਨਤ ਨਾਹੀਂ।*
*ਅੰਤਰਜਾਮੀ ਜੇ ਵਹਿ ਹੋਤਾ।*
*ਤੁਮਰੇ ਛਲ ਬਲ ਜਾਣ ਨ ਲੇਤਾ।*
*ਯਾ ਕਰ ਹਮ ਤੁਮਰਾ ਕ੍ਰਿਤ ਕੀਜੈ।*
*ਤੁਮ ਮਨ ਧਰੋ, ਤ੍ਰਾਸ ਨ ਕਹੀ ਖੀਜੈ। ੧੫।*
*ਜੇ ਕਰ ਮਨ ਚਾਹੇ ਤੌ ਰਹੀਐ।*
*ਨਾਤਰ ਜਾਹਿ ਜੋਰ ਨਹਿ ਕਹੀਐ।" ੧੬।*

ਐਸੇ ਸਿੱਖ ਵੀ ਉਥੇ ਸਨ ਜੋ ਸਭ ਕੁਝ ਗੁਰੂ ਅੱਗੇ ਭੇਟ ਕਰ ਜਦ ਕੋਈ ਗੁਰੂ ਪਾਸ ਇੱਛਾ ਪ੍ਰਗਟ ਕਰਦੇ ਸਨ ਤਾਂ ਸਭ ਦੰਗ ਰਹਿ ਜਾਂਦੇ ਸਨ। ਇਕ ਸਿੱਖ ਨੇ ਆਪਣੇ ਜੀਵਨ ਭਰ ਦੀ ਭੇਟਾ ਗੁਰੂ ਜੀ ਅੱਗੇ ਲਿਆ ਰੱਖੀ ਤੇ ਗੁਰੂ ਜੀ ਨੇ ਕਿਹਾ : *ਕੁਝ ਮੰਗੋ।*

**ਅਨੰਨ ਸਿੱਖ**

ਉਸ ਸਿੱਖ ਨੇ ਕਿਹਾ ਕਿ ਜੇ ਤੁਠੇਂ ਹੋ ਸੱਚੇ ਪਾਤਸ਼ਾਹ ਤਾਂ *'ਮੇਰਾ ਨਾਸ ਕਰੋ ਸੁਖਦਾਈ।'*

ਗੁਰੂ ਜੀ ਨੇ ਕਿਹਾ : ਐਸਾ ਹੀ ਹੋਵੇਗਾ। ਕੁਝ ਹੋਰ ਮੰਗ ਤਾਂ ਉਸਨੇ ਕਿਹਾ ਕਿ ਬੇਨਤੀ ਹੈ : *'ਜੜੇ ਮੇਰੀ ਨਾਸੈ।'* ਮਹਾਰਾਜ ਨੇ ਕਿਹਾ ਇੰਝੇ ਹੀ ਹੋਵੇਗਾ ਪਰ ਕੁਝ ਹੋਰ ਮੰਗ ਤਾਂ ਉਸ ਸਿੱਖ ਨੇ ਕਿਹਾ : *'ਮੂਲ ਮਹੁ ਮਾਰੋ।"*

ਸਾਰੀ ਸੰਗਤ ਹੈਰਾਨ ਹੋ ਪਈ ਸੁਣਦੀ ਸੀ। ਇਕ ਨੇ ਤਾਂ ਇਥੋਂ ਤਕ ਆਖ ਦਿੱਤਾ ਕਿ ਸਿੱਖ ਆਪਣਾ ਸਾਰਾ ਧਨ ਦੇ ਕੇ ਬਾਵਰਾ ਹੋ ਗਿਆ ਹੈ। ਸਿੱਖ ਦੇਖਦੇ ਹੀ ਪਏ ਸਨ ਕਿ ਗੁਰੂ ਜੀ ਨੇ ਸਿੱਖ ਨੂੰ ਕੰਠ ਲਗਾਇਆ ਤੇ ਕਿਹਾ : *ਸਿੱਖੋ ! ਹੰਕਾਰ ਮਾਰਨ, ਮਮਤਾ*

*ਜੜ੍ਹੋਂ ਪੁੱਟਣ ਤੇ ਦ੍ਵੈਤ ਭਾਵ ਮੂਲੋਂ ਮੁਕਾਉਣ ਲਈ ਸਿੱਖ ਨੇ ਇੱਛਾ ਪ੍ਰਗਟਾਈ ਹੈ।* ਜਦ ਹੰਕਾਰ, ਮਮਤਾ, ਦ੍ਵੈਤ ਮੁੱਕ ਗਏ ਤਾਂ ਬਾਕੀ ਬ੍ਰਹਮ ਹੀ ਰਹਿ ਗਿਆ। ਸੋ ਇਸ ਨੂੰ ਕੰਠ ਲਗਾਇਆ ਹੈ :

*"ਹੰਤਾ ਮਮਤਾ ਮੂਲ ਸੁ ਮਾਰਾ।*
*ਮੈ ਮੇਰੋ ਸਭ ਦ੍ਵੈਤ ਸੰਘਾਰਾ। ੨੭।*
*ਪਾਛੈ ਨਿਜ ਬਪੁ ਬ੍ਰਹਮ ਸੁ ਰਹਯੋ।*
*ਤਾ ਕਰ ਕੰਠ ਲਗਾਯੋ ਚਹਯੋ।" ੨੮।* (ਅਧਿਆਇ ਸੋਲ੍ਹਵਾਂ)

ਸਿੱਖਾਂ ਨੂੰ ਪ੍ਰਤੀਤ ਆਈ। ਅਤਿ ਦੁਖੜੇ ਝੱਲ ਵੀ ਗੁਰੂ ਦਾ ਸਾਥ ਨਾ ਛੱਡਿਆ। ਕਈਆਂ ਦੀਆਂ ਤਾਂ ਹੱਡੀਆਂ ਤੱਕ ਨਿਕਲ ਆਈਆਂ ਸਨ। ਮਾਤਾ ਜੀ ਨੇ ਆ ਕੇ ਇਕ ਦਿਨ ਕਹਿਆ ਕਿ ਜੋ ਧਨ ਆਦਿ ਗੋਲਕ ਦਾ ਪਿਆ ਹੈ, ਇਸ ਨੂੰ ਕਿਉਂ ਨਹੀਂ ਵਰਤਦੇ। ਸਿੱਖਾਂ ਦੇ ਪੇਟ ਜੇ ਭਰੇ ਹੋਣਗੇ ਤਾਂ ਖ਼ੂਬ ਜੁਧ ਕਰਨਗੇ :

**ਪੂਜਾ ਦਾ ਧਾਨ ਜ਼ਹਿਰ ਸਮਾਨ**

*"ਜਾ ਕਰ ਪ੍ਰਾਨ ਬਚੈ ਇਨ ਕੋ,*
*ਅਸ ਮਾਤ ਕਹੈ ; ਸੁਨੀਏ ਬਚ ਭਾਰੇ।*
*ਜੋ ਕਰ ਪੇਟ ਭਰੋ ਇਨ ਕੇ ਤਬ*
*ਜੁੱਧ ਹੂੰ ਜੈ ਧਰ ਜੀਵਤ ਕਾਰੇ।"*

ਮਹਾਰਾਜ ਨੇ ਇਹ ਸੁਣ ਕੇ ਕਿਹਾ : ਮਾਤਾ ਜੀ ਤੁਸੀਂ ਠੀਕ ਕਹਿੰਦੇ ਹੋ ਪਰ ਇਹ ਧਨ ਇਨ੍ਹਾਂ ਸਿੰਘਾਂ ਦੇ ਖਾਣ ਲਾਇਕ ਨਹੀਂ। ਇਹ ਜ਼ਹਿਰ ਹੈ। ਕੀ ਤੁਸਾਂ ਸੁਣਿਆ ਹੈ ਕਿ ਕੋਈ ਮਾਂ ਆਪਣੇ ਬੱਚਿਆਂ ਨੂੰ ਜ਼ਹਿਰ ਦੇਵੇ ;

*"ਭਾਖਤ ਹੈ ਗੁਰ : ਮਾਤ ਸੁਨੋ!*
*ਅਸ ਪੂਜ ਕੋ ਅੰਨ ਨ ਯਾਹਿ ਭੁਗਾਰੇ।*
*ਮਾਤ ਲਖੈ ਸੁਤ ਕੋ ਬਿਖ ਦੇਤ ਨ*
*ਤਾਕਰ ਹੈ ਬਿਖ ਸੀ ਇਹ ਧਾਰੇ।" ੨੦।*

ਇਹ ਨਹੀਂ ਕਿ ਅਨੰਦਪੁਰ ਦੇ ਘੇਰੇ ਵਿਚ ਆਏ ਨਿਰੇ ਸਿੱਖ ਦੁਖੀ ਸਨ, ਘੇਰਾ ਘੱਤੀ ਫ਼ੌਜਾਂ ਵੀ ਕਸ਼ਟਾਂ ਵਿਚ ਪਈਆਂ ਹੋਈਆਂ ਸਨ। ਮੀਂਹ, ਹੁੱਸੜ, ਸੀਤ ਤੇ ਪਾਲੇ ਨੇ ਉਨ੍ਹਾਂ ਦੀ ਜਾਨ ਲਬਾਂ 'ਤੇ ਆਂਦੀ ਹੋਈ ਸੀ। ਤੁਰਕਾਂ ਤੇ ਰਾਜਿਆਂ ਨੇ ਮਤਾ ਪਕਾ ਕੇ ਗਊ ਤੇ ਸੂਰ ਦੀਆਂ ਕਸਮਾਂ ਚੁੱਕ ਕੇ ਦੂਤ ਭੇਜਿਆ ਕਿ ਅਸੀਂ ਹੋਰ ਕੁਝ ਨਹੀਂ ਚਾਹੁੰਦੇ, ਕੇਵਲ ਇਹ ਕਿਲ੍ਹਾ ਛੱਡ ਕੇ ਜਿਥੇ ਮਰਜ਼ੀ ਜਾ ਕੇ ਰਵ੍ਹੋ। ਅਸੀਂ ਯਕੀਨ ਦਿਲਵਾਂਦੇ ਹਾਂ ਕਿ ਕੁਝ ਨਹੀਂ ਆਖਾਂਗੇ। ਦੂਤ ਦੀ ਗੱਲ ਸੁਣ ਕੇ, ਸਿੱਖਾਂ ਤੇ ਮਾਤਾ ਜੀ ਨੇ ਵੀ ਆ ਕਿਹਾ ਕਿ ਜਦ ਗਊ ਸੂਰ ਦੀਆਂ ਕਸਮਾਂ ਉਠਾਂਦੇ ਹਨ ਤਾਂ ਕਿਧਰੇ ਹੋਣ ਜਾਣ ਵਿਚ ਕੀ ਹਰਜ ਹੈ। ਮਹਾਰਾਜ ਨੇ ਕਿਹਾ ਕਿ

**ਗਊ ਸੂਰ ਦੀਆਂ ਕਸਮਾਂ**

*ਆਪਸੀ ਗੱਲ ਬਾਤ ਵਿਚ ਪਸ਼ੂਆਂ ਨੂੰ ਵਿਚਕਾਰ ਨਹੀਂ ਲਿਆਉਣਾ ਚਾਹੀਦਾ।*[1] ਦੂਸਰੇ, ਤੁਸੀਂ ਨਹੀਂ ਜਾਣਦੇ ਇਹ ਸਭ ਛਲ ਹੈ। ਜੇ ਤੁਹਾਨੂੰ ਅੰਦਰ ਖੇਚਲਾਂ ਹਨ ਤਾਂ ਬਾਹਰ ਮੁਗ਼ਲ ਤੇ ਪਹਾੜੀਏ ਵੀ ਕੋਈ ਸੁਖੀ ਨਹੀਂ ਬੈਠੇ। ਇਕ ਤਾਂ ਤੁਸਾਂ ਦੇਖ ਲਿਆ ਕਿ ਉਨ੍ਹਾਂ ਦੀ ਕੋਈ ਕੋਸ਼ਿਸ਼ ਅਨੰਦਪੁਰ ਲੈਣ ਵਿਚ ਕਾਮਯਾਬ ਨਹੀਂ ਹੋ ਸਕੀ। ਸੋ ਇਹ ਢੰਗ ਛਲ ਵਰਤਿਆ ਨੇ। ਇਨ੍ਹਾਂ ਦੇ ਕੌਲਾਂ ਵਿਚ ਕਿਤਨੀ ਕੁ ਸੱਚਾਈ ਹੈ। ਤੁਹਾਨੂੰ ਹੁਣੇ ਦੱਸਦੇ ਹਾਂ।

ਮਹਾਰਾਜ ਨੇ ਕਹਿਲਾ ਭੇਜਿਆ ਕਿ ਕਿਲ੍ਹਾ ਖ਼ਾਲੀ ਕਰਨ ਤੋਂ ਪਹਿਲਾਂ ਖ਼ਜ਼ਾਨਾ ਸੁਰੱਖਿਅਤ ਥਾਂ ਭੇਜਣਾ ਹੈ। ਆਪ ਜੀ ਨੇ ਗੱਡਿਆਂ ਤੇ ਜੁੱਤੀਆਂ, ਤੋਬਰੇ, ਪੱਥਰ, ਗੀਟੇ, ਹੱਡੀਆਂ, ਪੁਰਾਣੇ ਕੱਪੜੇ ਲੱਦ ਕੇ ਉੱਪਰ ਅੱਛੀਆਂ ਚਾਦਰਾਂ ਤਣੀਆਂ ਨਾਲ ਬੰਨ੍ਹ ਕੇ, ਗੱਡਿਆਂ ਅੱਗੇ ਜੁਤੇ ਬਲਦਾਂ ਦੇ ਪਿੱਛੇ ਮਸ਼ਾਲਾਂ ਬੰਨ੍ਹ ਕੇ ਕਿਲ੍ਹੇ ਤੋਂ ਬਾਹਰ ਰਾਤ ਨੂੰ ਕੱਢਿਆ। ਅਜੇ ਮੋਰਚਿਆਂ ਤੋਂ ਕੁਝ ਕੁ ਦੂਰ ਗੱਡੇ ਗਏ ਹੋਣਗੇ ਤਾਂ ਘੇਰਾ-ਘੱਤੀ ਸਿਪਾਹੀਆਂ ਦੇ ਮਨ ਲਲਚਾ ਗਏ। ਇਕ ਦੂਜੇ ਨੂੰ ਕਹਿਣ ਲੱਗੇ ਕਿ ਅਸਾਂ ਤਾਂ ਕੋਈ ਕਸਮ ਨਹੀਂ ਚੁੱਕੀ। *'ਹਮੇ ਨਾਹਿ ਕੀਨੀ ਸਗੰਧੀ ਪ੍ਰਮਾਨੰ,'* ਆਖ ਕੇ ਹੱਲਾ ਬੋਲ ਦਿੱਤਾ। ਜਦ ਗੱਡਿਆਂ ਤੋਂ ਬੁਰਕੇ (ਚਾਦਰਾਂ) ਲਾਹ ਲੁੱਟਿਆ ਤਾਂ ਬੜੇ ਸ਼ਰਮਿੰਦੇ ਹੋਏ।

**ਵੱਡੀ ਤੋਪ ਨਿਹੰਗਣ ਦੀ ਮਾਰ**

ਮਹਾਰਾਜ ਜਾਣ ਗਏ ਸਨ ਕਿ ਇਕ ਵਾਰੀ ਫਿਰ ਤਗੜਾ ਹੱਲਾ ਹੋਵੇਗਾ। ਆਪ ਜੀ ਨੇ ਇਕ *ਤੋਪ ਨਿਹੰਗਣ ਨਾਂ ਦੀ ਬਣਵਾਈ ਸੀ।* ਉਹ ਕਿਲ੍ਹੇ ਦੀ ਦੀਵਾਰ 'ਤੇ ਚੜ੍ਹਾ ਦਿੱਤੀ। ਤੋਪ ਕੀ ਸੀ ਕਿ ਜਦ ਗੋਲੇ ਛੁਟਦੇ ਤਾਂ ਇੰਝ ਲੱਗਦਾ ਕਿ ਅਸਮਾਨੋਂ ਤਾਰੇ ਟੁੱਟ ਕੇ ਜ਼ਮੀਨ ਤੇ ਗਿਰ ਰਹੇ ਹਨ :

***'ਜਨ ਮ੍ਰਿਤ ਨਾਰ ਨਿਸ ਸੋ ਗਿਰੰਤ'।***
***"ਐਸੀ ਤੋਪ ਮਹਾ ਅਧਿਕਾਈ।***
***ਆਪ ਸੁ ਸਾਹਿਬ ਜੋ ਢਲਵਾਹੀ।***
***ਮਾਰੇ ਤੋਪ ਬਖਾਨੇ ਨਾਮ।***
***ਏਹ ਨਿਹੰਗਨ ਕੋ ਅਤਿ ਕਾਮ।***
***ਕਈ ਉਡਤ ਜਾਹਿ ਸਹਸੰ ਹਜਾਰ।***
***ਜਬ ਪਰਤ ਤੋਪ ਅਨਕੰ ਸੁਧਾਰ।" ੪੬।***

**ਔਰੰਗਜ਼ੇਬ ਦਾ ਖ਼ਤ**

ਔਰੰਗਜ਼ੇਬ ਤਕ ਖ਼ਬਰਾਂ ਪੁੱਜੀਆਂ ਕਿ ਕਸਮਾਂ ਉਠਾ ਕੇ ਵੀ ਕਿਲ੍ਹੇ ਤੋਂ ਬਾਹਰ ਆਂਦੇ ਸਾਮਾਨ ਤੇ ਫ਼ੌਜੀਆਂ ਹੱਲਾ ਬੋਲ ਦਿੱਤਾ ਹੈ ਤਾਂ ਉਸ ਨੇ ਬਹੁਤ ਬੁਰਾ ਮਨਾਇਆ। ਉਸ ਨੇ ਮਨ ਬਣਾ ਲਿਆ ਕਿ ਇਸ ਅੜੀ ਨੂੰ ਤੋੜਨਾ ਜ਼ਰੂਰੀ ਹੈ। ਉਹ ਸਮਝ ਗਿਆ ਸੀ ਕਿ ਇਹ ਵਿਅਰਥ ਦਾ ਘੇਰਾ ਹੈ। ਗੁਰੂ ਕੋਈ ਆਮ ਇਨਸਾਨ ਨਹੀਂ ਹਨ। ਉਸ ਨੇ ਲਿਖਿਆ : ਜਿਥੇ ਤੁਹਾਡਾ

---

1. ਗੁਰੂ ਜੀ ਨੇ ਗਊ ਨੂੰ ਪਸ਼ੂ ਆਖ ਕੇ ਗਊ ਦਾ ਸਥਾਨ ਧਰਮ ਵਿਚ ਦਰਸਾ ਦਿੱਤਾ ਸੀ। ਸਿੱਖ ਗਊ ਪੂਜ ਨਹੀਂ।

ਚਿਤ ਹੈ ਜਾ ਕੇ ਰਵ੍ਹੋ।

*"ਜਹ ਤੁਮ" ਆਪ (ਔਰੰਗਜ਼ੇਬ ਨੇ) ਗੁਰੂ ਫਰਮਾਵਾ।*
*ਤਾਹਿ ਰਹੇ ਹਮ ਖੁਸੀ ਲਖਾਵਾ।*

*ਇਹ ਵੀ ਲਿਖਿਆ : ਜੇ ਤੁਹਾਡਾ ਮੈਂ ਬੁਰਾ ਚਾਹਵਾਂ ਤਾਂ ਆਪਣਾ ਕੀਤਾ ਪਾਵਾਂ। ਆਪ ਜੀ ਤੇ ਮੇਰੇ ਦਰਮਯਾਨ ਕੁਰਾਨ ਹੈ।* ਮੁਲਾਕਾਤ ਦਾ ਸ਼ਰਫ਼ ਬਖ਼ਸ਼ੋ। ਮੇਰਾ ਸੁਝਾਅ ਹੈ ਕਿ ਤੁਸੀਂ ਚਮਕੌਰ ਆ ਜਾਵੋ। ਤੇ ਮੈਂ ਸਰਹੰਦ ਪੁੱਜਦਾ ਹਾਂ। ਫਿਰ ਕਿਧਰੇ ਵਿਚਕਾਰ ਮੁਲਾਕਾਤ ਕਰ ਲਵਾਂਗੇ :

*"ਜੋ ਹਮ ਤੁਮਰੋ ਬੁਰਾ ਲਖਾਵੈ।*
*ਆਪਨ ਕੀ ਸਾਹਿਬ ਤੇ ਪਾਵੈ।*
*ਯਾ ਕੇ ਬੀਚ ਪਛਾਨ ਕੁਰਾਨਾ।*
*ਇਕ ਬਿਰਯਾ ਤੇ ਕਰੋ ਪਯਾਨਾ। ੬੮।*
*ਹਮ ਕੋ ਅਨੰਦ ਰਸ ਨਿਜ ਦੀਜੈ।*
*ਤੁਮ ਕੋ ਮਿਲਤ ਹਮੈ ਸੁਖ ਲੀਜੈ।*
*ਤੁਮ ਚਮਕੌਰ ਹਮ ਸਿਰੰਦ ਮਝਾਰਾ।*
*ਹੋਵੇ ਬੀਚ ਮੇਲ ਹਮ ਭਾਰਾ।" ੬੯।*

ਇਹ ਕਾਰਨ ਬਣਿਆ ਗੁਰੂ ਜੀ ਦਾ ਅਨੰਦਪੁਰ ਛੱਡ ਚਮਕੌਰ ਸਾਹਿਬ ਆਉਣ ਦਾ। ਚਮਕੌਰ ਸਾਹਿਬ ਗੁਰੂ ਜੀ ਪਹਿਲਾਂ ਵੀ ਦੋ ਵਾਰੀ ਹੋ ਆਏ ਸਨ। ਇਹ ਇਕ ਕਿਲ੍ਹਾ ਨਾ ਹੋ ਕੇ ਇਕ ਹਵੇਲੀ ਸੀ ਜਿਸ ਦਾ ਮਾਲਕ ਬੁਧੀ ਚੰਦ ਨਾਂ ਦਾ ਇਕ ਸਿੱਖ ਸੀ।

**ਚਮਕੌਰ ਸਾਹਿਬ ਜਾਣ ਦਾ ਕਾਰਨ**

ਮਹਾਰਾਜ ਨੇ ਅਨੰਦਪੁਰ ਛੱਡਣ ਦਾ ਮਨ ਬਣਾ ਕੇ ਔਰੰਗਜ਼ੇਬ ਨੂੰ ਲਿਖ ਦਿੱਤਾ ਕਿ ਉਹ ਚਮਕੌਰ ਸਾਹਿਬ ਪੁੱਜਦੇ ਹਨ।

ਸਾਰਾ ਧਨ ਆਪ ਜੀ ਨੇ ਸਤਲੁਜ ਵਿਚ ਸੁੱਟ ਦਿਤਾ। ਕੀਮਤੀ ਕੱਪੜਿਆਂ ਆਦਿ ਨੂੰ ਅੱਗ ਲਗਾ ਦਿੱਤੀ। ਫਿਰ ਪਾਣੀ ਅਗਨੀ ਨੂੰ ਕਿਹਾ ਕਿ ਇਹ ਸਭ ਤੁਹਾਡੇ ਪਾਸ ਅਮਾਨਤ ਰੱਖੇ ਹਨ। ਧੰਨ ਹੈ ਗੁਰੂ ਪਾਤਸ਼ਾਹ ਜਿਨ੍ਹਾਂ ਦਾ ਲੇਖਾ ਅੱਗ ਪਾਣੀ ਨਾਲ ਚੱਲਦਾ ਹੈ :

*"ਇਤੇ ਦਾਮ ਨੀਰੇ (ਜਲ) ਇਤੋ ਆਗ ਮਾਹੀ।*
*ਸੁ ਅੰਨੰ ਅਪਾਰੰ ਰਖਯੋ ਆਗ ਮਾਹੀ। ੭੮।*
*ਅਮਾਨੰ ਹਮਾਰੰ ਕਬੈ ਪੰਥ ਲੈ ਹੈਂ।*
*ਲਿਖੈ ਦਫਤਰੰ ਆਪ ਸੰਭਾਰ ਲੈ ਹੈ।" ੭੯।* (ਅਧਿਆਇ ਪੰਦਰ੍ਹਵਾਂ)

ਇਸ ਤਰ੍ਹਾਂ ਹੌਲੇ ਫੁੱਲ ਹੋ ਕੇ, ਕੁਝ ਜ਼ਰੂਰੀ ਸਾਮਾਨ ਨਾਲ ਗੁਰੂ ਜੀ ਨੇ ਕਿਲ੍ਹਾ ਛੱਡਣ ਦਾ ਨਿਰਣਾ ਲੈ ਲਿਆ।

❋ ❋ ❋

## ੧੪

# ਯੁੱਧ ਚਮਕੌਰ ਦਾ

## (ਅਧਿਆਇ ਸੋਲ੍ਹਵਾਂ)

---

ਕਿਲ੍ਹਾ ਛੱਡਣ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਫੇਰੂ ਜੀ ਨੂੰ ਅੰਮ੍ਰਿਤ ਛਕਣ ਲਈ ਕਿਹਾ ਤਾਂਕਿ ਉਹ ਵੀ ਹੁਣ ਅੰਮ੍ਰਿਤ ਦੀ ਲਹਿਰ ਚਲਾਉਣ ਲਈ ਜੁਟੇ :

**ਪ੍ਰਚਾਰ ਹਿਤ ਸਿੰਘਾਂ ਨੂੰ ਦੂਰ ਨੇੜੇ ਭੇਜਣਾ**

*''ਪੁਨ ਭਾਈ ਫੇਰੂ ਕੋ ਕਹਾ : ਤੁਮ ਸਿੰਘ ਬਨੋ ਪਾਹੁਲ ਲੈ ਤਹਾਂ।''*

ਅੰਮ੍ਰਿਤ ਛਕਣ ਬਾਅਦ ਭਾਈ ਫੇਰੂ ਸਿੰਘ ਜੀ ਨੂੰ ਅੱਧੀ ਦਸਤਾਰ ਵੀ ਬਖ਼ਸ਼ੀ। ਦੇਸ਼ ਦੀਆਂ ਚਾਰੇ ਕੂੰਟਾਂ ਵਿਚ ਪ੍ਰਚਾਰਕ ਭੇਜ ਦਿੱਤੇ। ਗੁਰੂ ਜੀ ਜਾਣਦੇ ਸਨ ਕਿ ਉਥੋਂ *'ਦੱਖਣ ਦੇਸ਼ ਵੀ ਜਾਣਾ ਹੈ।'*

ਭਾਈ ਗੁਰਬਖ਼ਸ਼ ਸਿੰਘ ਜੀ ਨੂੰ ਅਨੰਦਪੁਰ ਦੀ ਸੌਂਪਣੀ ਕੀਤੀ। ਜਦ ਜ਼ਰਾ ਕੁ ਹਿਚਕਚਾਇਆ ਤਾਂ ਆਪ ਜੀ ਨੇ ਕਿਹਾ :

*'ਸੋਚ ਨਾ ਧਾਰੋ।*
*ਹਮ ਕੁਲ ਪਾਛੈ ਪੰਥ ਨਿਹਾਰੋ।'*

ਆਪ ਜੀ ਨਾਲ ਕਾਫ਼ੀ ਸਿੰਘ ਜਾਣਾ ਲੋੜਦੇ ਸਨ ਪਰ ਆਪ ਜੀ ਨੇ ਕਿਹਾ ਕਿ ਤੁਸੀਂ ਇਥੇ ਹੀ ਟਿਕੋ। ਰਾਹ ਵਿਚ ਜੰਗ ਹੋਣ ਦਾ ਖ਼ਤਰਾ ਹੈ। ਇਸੇ ਤਰ੍ਹਾਂ ਹੀ ਹੋਆ। ਪਹਿਲੇ ਜਥੇ ਨਾਲ ਹੀ ਝੜਪ ਹੋ ਗਈ। ਭਾਈ ਉਦੈ ਸਿੰਘ ਨੇ ਸ਼ਾਹੀ ਟਿੱਬੀ ਮੋਰਚਾ ਬੱਧਾ ਹੋਆ ਸੀ ਕਿ ਗੁਰੂ ਜੀ ਤੇ ਉਨ੍ਹਾਂ ਦੇ ਸਾਥੀ ਸੁਰੱਖਿਅਤ ਲੰਘ ਜਾਣ। ਗੁਰੂ ਜੀ ਅਜੇ ਸਰਸਾ ਲਾਗੇ ਪੁੱਜੇ ਹੀ ਸਨ ਕਿ ਫ਼ੌਜਾਂ ਧਾ ਕੇ ਪੈ ਗਈਆਂ। ਭਾਈ ਉਦੈ ਸਿੰਘ ਨੇ ਸ਼ਾਹੀ ਫ਼ੌਜਾਂ ਨੂੰ ਰੋਕ ਪਾਈ।

ਸਰਸਾ ਪਾਰ ਕਰਨ ਵੇਲੇ ਪਰਵਾਰ ਵਿਛੜ ਗਿਆ। ਮਾਤਾ ਗੁਜਰੀ ਨਾਲ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਨੇ ਰਾਤ ਕੁੰਮੇ ਮਾਸ਼ਕੀ ਦੀ ਝੁੱਗੀ ਵਿਚ ਕੱਟੀ। ਬਾਕੀ ਚਾਲੀ ਸਿੰਘਾਂ ਨਾਲ ਆਪ ਜੀ ਨੇ ਰੋਪੜ ਰਾਤ ਕੱਟ ਕੇ ਚਮਕੌਰ ਦੇ ਨੇੜੇ ਇਕ ਬਾਗ਼ ਵਿਚ ਡੇਰਾ ਕੀਤਾ :

*''ਬਾਗ ਦੇਖ ਉਤਰੇ ਤਹਾਂ*
*ਨਿਕਟ ਗ੍ਰਾਮ ਚਮਕੌਰ।'' ੬।੫੧।*

ਉਥੇ ਹੀ ਚਮਕੌਰ ਦਾ ਜ਼ਿਮੀਂਦਾਰ ਆਇਆ ਤੇ ਬੇਨਤੀ ਕੀਤੀ ਕਿ ਬਾਗ਼ ਨਾਲੋਂ ਉਸ ਦੀ ਹਵੇਲੀ ਜੋ ਚਮਕੌਰ ਵਿਚਕਾਰ ਹੈ, ਡੇਰਾ ਲਗਾਓ ਤਾਂ ਕੁਝ ਕੁ ਓਹਲਾ ਹੋ ਜਾਏਗਾ :

*"ਖਬਰ ਸੁਨੀ ਜਿਮੀਦਾਰ ਸੁ ਜਾਨੋ।*
*ਮਧ ਚਮਕੌਰ ਬਸਤ ਜਹ ਥਾਨੋ।*
*ਸੁਨਤ ਬਚਨ ਤਤ ਖਿਨ ਵਹਿ ਆਯੋ।*
*ਦਯਾ ਸਿੰਘ ਤਟ ਐਸ ਜਤਾਯੋ। ੫੨।*
*ਕਰ ਜੋੜੇ ਬਹੁ ਬਿਨਤਿ ਉਚਾਰੀ।*
*ਚਲੋ ਮਧਿ ਚਮਕੌਰ ਸੁਧਾਰੀ।"*
*ਤਬ ਸਾਹਿਬ ਅਸਵਾਰ ਸੁ ਭਏ।*
*ਮਨ ਮੈ ਬਾਤ ਲਖਤ ਵਹੁ ਥਏ। ੫੩।*

ਸਰਹੰਦ ਵੀ ਖ਼ਬਰ ਪੁੱਜ ਗਈ ਕਿ ਗੁਰੂ ਜੀ ਚਮਕੌਰ ਆ ਗਏ ਹਨ। ਉਨ੍ਹਾਂ ਨਾਲ ਕੁਲ ਚਾਲੀ ਸਿੰਘ ਹਨ।

ਪੰਜ ਭਾਟੀਏ, ਚਾਰ ਅਰੋੜੇ, ਦੋ ਰੰਗਰੇਟੇ, ਦੋ ਬ੍ਰਾਹਮਣ (ਭਾਈ ਕਿਰਪਾ ਸਿੰਘ ਤੇ ਭਾਈ ਲਾਲ ਸਿੰਘ)।[1] ਸੋ ਚਮਕੌਰ ਸਾਹਿਬ ਤੁਰੰਤ ਹਮਲਾ ਕਰਨ ਦਾ ਫ਼ੈਸਲਾ ਮੁਗ਼ਲਾਂ ਤੇ ਪਹਾੜੀਆਂ ਕਰ ਲਿਆ :

*"ਚਾਲਿਸ ਸਿੰਘ ਰਹੈ ਅਬ ਆਈ।*
*ਪੰਚ ਭਾਟੀਏ ਥੇ ਸੁਖਦਾਈ।*
*ਚਾਰ ਸੁ ਸਿੰਘ ਅਰੋੜੇ ਤਾਹੀ।*
*ਕਛ ਖਤਰੀ ਕਲਾਲ ਸੁ ਵਾਹੀ। ੬੨।*
*ਦੋ ਰੰਘਰੇਟੇ ਥੇ ਤਹਿ ਜਾਨਾ।*
*ਦੋ ਦਿਜ ਸਿੰਘ ਮਹਾ ਪ੍ਰਧਾਨਾ।"*

ਫ਼ੌਜਾਂ ਦੇ ਕ਼ਟਕ ਚੜ੍ਹ ਆਏ। ਮਹਾਰਾਜ ਜੀ ਚਮਕੌਰ ਇਸ ਲਈ ਆ ਕੇ ਟਿਕੇ ਸਨ ਕਿ ਔਰੰਗਜ਼ੇਬ ਨੇ ਚਿੱਠੀ ਵਿਚ ਚਮਕੌਰ ਉਚੇਚਾ ਲਿਖਿਆ ਸੀ ਤੇ ਪਿੱਛੇ ਹੋਏ ਦੀ ਖ਼ਿਮਾ ਮੰਗੀ ਸੀ। ਇਥੋਂ ਤਕ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤੇ ਜਾਣ ਦਾ ਪਸ਼ਚਾਤਾਪ ਵੀ ਕੀਤਾ ਸੀ :

*"ਨੌਮ ਗੁਰੂ ਕੀ ਬਾਤ ਜੁ ਹੋਈ।*
*ਸੋ ਅਬ ਖਿਮਾ ਕੀਜੀਐ ਸੋਈ।"*

---

1. ਭਾਈ ਕ੍ਰਿਪਾ ਸਿੰਘ ਉਹ ਹੀ ਕ੍ਰਿਪਾ ਰਾਮ ਸਨ ਜਿਨ੍ਹਾਂ ਕਸ਼ਮੀਰ ਤੋਂ ਆ ਕੇ ਗੁਰੂ ਤੇਗ਼ ਬਹਾਦਰ ਜੀ ਨੂੰ ਬਾਂਹ ਪਕੜਨ ਲਈ ਕਿਹਾ ਸੀ। ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਉਹ ਕ੍ਰਿਪਾ ਸਿੰਘ ਜੀ ਬਣ ਗਏ ਸਨ। ਭਾਈ ਲਾਲ ਸਿੰਘ ਲਾਲ ਚੰਦ ਹੀ ਸੀ ਜਿਸ ਦਾ ਹੰਕਾਰ ਪੰਜੋਖਰੇ ਵਿਖੇ ਗੁਰੂ ਹਰਿਕ੍ਰਿਸ਼ਨ ਜੀ ਨੇ ਇਕ ਛੱਜੂ ਨਾਂ ਦੇ ਝਿਊਰ ਦੇ ਸਿਰ 'ਤੇ ਛੜੀ ਰੱਖ ਤੋੜਿਆ ਸੀ। ਇਨ੍ਹਾਂ ਵੀ ਅੰਮ੍ਰਿਤ ਦੀ ਦਾਤ ਹਾਸਲ ਕਰ ਲਈ ਸੀ।

ਚਮਕੌਰ ਦੀ ਗੜ੍ਹੀ ਨੂੰ ਫ਼ੌਜਾਂ ਨੇ ਚਾਰੇ ਪਾਸਿਉਂ ਘੇਰ ਲਿਆ :

*'ਸਮ ਮਖੀਆਂ ਤੁਰਕਨ ਗਨ ਆਏ।*
*ਦਹ ਲਖ ਖਾਨ ਅੰਤ ਨਹੀਂ ਪਾਏ।'*

ਮਹਾਰਾਜ ਨੇ ਹਵੇਲੀ ਦੇ ਮਾਲਕ, ਜ਼ਿਮੀਂਦਾਰ ਨੂੰ 'ਬੰਦੀ' ਪਾ ਦਿੱਤਾ, ਮਤਾਂ, ਡਰ ਲਾਲਚ ਵਿਚ ਆ ਖ਼ਬਰਾਂ ਨਾ ਭੇਜੇ। ਉਸ ਦੇ ਪੁੱਤਰ ਪੋਤਰਿਆਂ ਨੂੰ ਵੀ ਬਾਹਰ ਕੱਢ ਦਿੱਤਾ :

*"ਜ਼ਮੀਦਾਰ ਬਾਂਧੋ ਇਹ ਕਹੀ।*
*ਬਾਂਧ ਲੀਨ ਤਾਂ ਕੌ ਭਲ ਭਾਂਤਾ।*
*ਤਿਹ ਪਰਵਾਰ ਕਢਯੋ ਸੁਨ ਨਾਤਾ।"*

ਸਿੱਖਾਂ ਵਿਚ ਚਹਮਗੋਈਆਂ ਹੋਣੀਆਂ ਆਰੰਭ ਹੋ ਗਈਆਂ ਸਨ ਕਿ ਜੇ ਇਥੇ ਘਿਰਨਾ ਸੀ ਤਾਂ ਫਿਰ ਕੀ ਅਨੰਦਪੁਰ ਮਾੜਾ ਸੀ। ਇਥੇ ਆਉਂਦਿਆਂ ਹੀ ਫਿਰ ਘੇਰਾ ਪੈ ਗਿਆ ਹੈ। ਮੌਤ ਸਾਹਮਣੇ ਖੜ੍ਹੀ ਹੈ :

*'ਆਵਤ ਹੀ ਘੇਰਾ ਪਰਯੋ ਭਾਰੀ।*
*ਏ ਮਲੇਛ ਮਾਰਹਿ ਦੁਖਕਾਰੀ।' ੮੧।* (ਅਧਿਆਇ ਸੋਲ੍ਹਵਾਂ)

ਮਹਾਰਾਜ ਨੇ ਧੀਰਜ ਦੇਂਦੇ ਕਿਹਾ ਕਿ ਜੇ ਦ੍ਰਿੜ੍ਹ ਇਰਾਦੇ ਨਾਲ ਜੂਝੋਗੇ ਤਾਂ ਰਾਜ ਪਾਓਗੇ। ਸ਼ਹੀਦ ਹੋਏ ਤਾਂ ਮੁਕਤੀ ਮਿਲੇਗੀ।

*"ਜੇ ਕਰ ਧਰਮ ਧਰੋ ਕਰ ਜੰਗਾ।*
*ਪੁਨਿ ਪਾਵੋਗੇ ਰਾਜ ਨਿਸੰਗਾ।*
*ਰਾਜ ਪਾਇ ਪੁਨਿ ਮੋਖ ਕਰਾਹੀ।*
*ਯਾ ਬਿਧਿ ਪੇਖ ਲਹੋ ਮਨ ਮਾਹੀ।" ੮੩।*

ਹਾਂ ਜੇ ਤੁਹਾਡਾ ਚਿੱਤ ਜਾਣ ਨੂੰ ਹੈ ਤਾਂ ਬੇਸ਼ੱਕ ਜਾਓ। ਤੁਹਾਡਾ ਵੈਰੀ ਕੁਝ ਵਿਗਾੜ ਨਹੀਂ ਸਕੇਗਾ। ਜੋ ਚਿੱਤ ਨੂੰ ਚੰਗਾ ਲੱਗਦਾ ਹੈ, ਉਹ ਕਰੋ।

*ਨਾਤੁਰ ਤੁਮੈ ਦੇਤ ਜੀਅ ਦਾਨਾ।*
*ਜਿਹ ਤਾਹੋ ਤਿਹ ਕਰੋ ਪਿਯਾਨਾ।*
*ਤੁਮੈ ਨ ਪੇਖ ਸਕੈ ਕੋਈ ਬੈਰੀ।*
*ਸੋਈ ਕਰੋ ਜੋ ਚਹੋ ਚੰਗੇਰੀ। ੮੪।*

ਮਹਾਰਾਜ ਨੇ ਸਭ ਸਿੰਘਾਂ 'ਤੇ ਮਿਹਰ ਦੀ ਦ੍ਰਿਸ਼ਟ ਸੁੱਟੀ। ਉਨ੍ਹਾਂ ਨੂੰ ਤੀਨ ਲੋਕ ਦੀ ਸੋਝੀ ਹੋਈ। ਸਭ ਨੂੰ ਸੋਝੀ ਮਿਲੀ ਕਿ ਜੀਵਨ ਤਾਂ ਤੁੱਛ ਹੈ। ਮੌਤ ਅਵੱਸ਼ ਹੈ। ਸਾਡੀ ਕਰਨੀ ਕਰਕੇ ਆਉਣ ਵਾਲੀਆਂ ਨਸਲਾਂ ਰਾਜ ਕਰਨਗੀਆਂ। ਸੋ ਜੂਝਨਾ ਹੀ ਧਰਮ ਹੈ :

*"ਲਖਯੋ ਜੀਵਨਾ ਤੁਛ ਸੁ ਆਹੀ।*
*ਪੁਨਿ ਮ੍ਰਿਤ ਭਏ ਹੋਇ ਜਗ ਮਾਹੀ। ੮੫।*
*ਸਿੰਘ ਹੋਇ, ਨ੍ਰਿਪ ਸੁਤ ਸੁਖ ਪਾਈ।*
*ਰਾਜ ਭੋਗ ਬਹੁ ਭਾਂਤਿ ਭੁਗਾਈ॥*

*ਰਾਜ ਭੋਗ ਕਰ ਮੋਖ ਸੁ ਪਾਵੈ।*
*ਤਾ ਤੈ ਸਮਰ (ਯੁੱਧ) ਕਰੈ ਮਨ ਭਾਵੈ।" ੮੬।*

ਗੁਰੂ ਨੇ ਸਭ ਨੂੰ ਅਭੈ ਦਾਨ ਦਿੱਤਾ ਤੇ ਸਭ ਨੇ ਮੋਰਚੇ ਸੰਭਾਲ ਲਏ :

*"ਗੁਰ ਨਿਰਭੈ ਕਰ ਤਾ ਕੋ ਦੀਨਾਂ।*
*ਠੌਰ ਠੌਰ ਮੁਰਚਾ (ਮੋਰਚਾ) ਕਰ ਲੀਨਾ।" ੮੮।*

ਉਧਰ ਨਵਾਬ ਵਜ਼ੀਰ ਖ਼ਾਨ ਨੇ ਐਲਾਨ ਕੀਤਾ ਕਿ ਜੇ ਗੁਰੂ ਜੀ ਆਪਣੇ ਆਪ ਨੂੰ ਹਵਾਲੇ ਕਰ ਦੇਣ ਤਾਂ ਜਾਨ ਬਖ਼ਸ਼ੀ ਕਰ ਦਿੱਤੀ ਜਾਏਗੀ। ਮਹਾਰਾਜ ਨੇ ਇਸ ਦਾ ਜੁਆਬ ਤੀਰਾਂ ਦੀ ਵਾਛੜ ਨਾਲ ਦਿਤਾ। ਘੇਰਾ ਘੱਤੀ ਮੁਲਖਈਆ ਪਿੱਛੇ ਹਟ ਗਿਆ। ਇਕ ਮੁਗ਼ਲ ਜਰਨੈਲ ਨਾਹਰ ਖ਼ਾਨ ਨੇ ਛੁਪ ਕੇ ਪਉੜੀ ਲਗਾ ਕੇ ਕਿਲ੍ਹੇ ਅੰਦਰ ਜਾਣਾ ਚਾਹਿਆ। ਜਦ ਉਸ ਨੇ ਦੀਵਾਰ ਤੋਂ ਰਤਾ ਕੁ ਸਿਰ ਉਚਾ ਕੀਤਾ ਤਾਂ ਮਹਾਰਾਜ ਨੇ ਤੀਰ ਨਾਲ ਉਸ ਨੂੰ ਥਾਂ ਹੀ ਚਿੱਤ ਕਰ ਦਿਤਾ । ਪਿਛੋਂ ਗੁਰੂ ਜੀ ਨੇ ਜ਼ਫ਼ਰਨਾਮਾ ਵਿਚ ਵੀ ਲਿਖਿਆ ਕਿ ਦੇਖੇ ਹਨ ਤੇਰੇ ਜਰਨੈਲ ਫ਼ੌਜੀ, ਜੋ ਸਿੱਧਾ ਵਾਰ ਕਰਨ ਦੀ ਥਾਂ ਛੁਪ ਕੇ ਹਮਲਾ ਕਰਨਾ ਚਾਹੁੰਦੇ ਸਨ। ਇਕ ਨੂੰ ਤਾਂ ਤੀਰ ਦਾ ਨਿਸ਼ਾਨਾ ਬਣਾ ਦਿਤਾ ਸੀ ਪਰ ਦੂਜਾ ਬੁਜ਼ਦਿਲ ਮਰਦੂਦ (ਖ਼ਵਾਜ਼ਾ ਮੁਹੰਮਦ ਅਲੀ) ਦੀਵਾਰ ਦੀ ਓਟ ਲੈ ਕੇ ਭੱਜ ਗਿਆ। ਫ਼ਿਰ ਇਕ ਏਲਚੀ ਵੀ ਨਵਾਬ ਸਰਹੰਦ ਨੇ ਗੜ੍ਹੀ ਅੰਦਰ ਇਹ ਕਹਿਲਾ ਭੇਜਿਆ ਕਿ ਗੜ੍ਹੀ ਖ਼ਾਲੀ ਕਰਨ ਵਿਚ ਹੀ ਤੁਹਾਡੀ ਸਲਾਮਤੀ ਹੈ। ਉਸ ਨੇ ਕੁਝ ਬੇਅਦਬੀ ਦੇ ਸ਼ਬਦ ਬੋਲੇ ਤਾਂ ਪਾਸ ਬੈਠੇ ਬਾਬਾ ਅਜੀਤ ਸਿੰਘ ਜੀ ਨੇ ਕਿਹਾ ਕਿ ਜੇ ਤੂੰ ਏਲਚੀ ਨਾ ਹੁੰਦਾ ਤਾਂ ਤੇਰੇ ਇਥੇ ਹੀ ਟੋਟੇ ਕਰ ਦੇਣੇ ਸਨ। ਹੁਣ ਚੁੱਪ ਕਰ ਕੇ ਚਲਾ ਜਾਹ। ਗੱਲਾਂ ਮੈਦਾਨਿ-ਜੰਗ ਵਿਚ ਹੀ ਹੋਣਗੀਆਂ। ਕਿਲ੍ਹੇ ਦੀਆਂ ਚਾਰੇ ਬਾਹੀਆਂ ਤੇ ਸਿੰਘਾਂ ਨੂੰ ਮੋਰਚਾ ਬੰਨ੍ਹ ਖੜ੍ਹਾ ਕਰ ਦਿਤਾ।

ਮਹਾਰਾਜ ਨੇ ਪੰਜਾਂ-ਪੰਜਾਂ ਸਿੰਘਾਂ ਦਾ ਜਥਾ ਭੇਜਣਾ ਅਰੰਭਿਆ ਉਹਨਾਂ ਪੰਜਾਂ ਨੇ ਖ਼ੂਬ ਯੁੱਧ ਕੀਤਾ। ਮੌਤ ਵਾਗੂੰ ਦੁਸ਼ਮਣਾਂ ਦੀਆਂ ਸਫ਼ਾਂ ਵਿਚ ਵੜ ਗਏ। ਹਾਥੀ ਵਾਂਗ ਲਤਾੜਦੇ ਗਏ।

*"ਸਮੰ ਕਾਲ ਧਾਏ।*
*ਪੰਚੰ ਸਿੰਘ ਆਏ।*
*ਸਿਰੰ ਭੇਟ ਕੀਨਾ।*
*ਕਰਾ ਜੁਧ ਚੀਨਾ। ੮੬।*
*ਲਤਾਰੇ ਮਲੇਛੰ।*
*ਗਜੰ ਜੇਮ ਸੇਛੰ।* (ਜਿਵੇਂ ਹਾਥੀ ਆਪਣੀ ਮਰਜ਼ੀ ਨਾਲ ਲਿਤਾੜਦਾ ਹੈ)
*ਬਜੈ ਸਾਰ ਸਾਰੰ।*
*ਮਹਾ ਝਾੜ ਝਾਰੰ।" ੯੭।*

ਜਦ ਪੰਜਾਂ ਦਾ ਪਹਿਲਾ ਜਥਾ ਸ਼ਹੀਦ ਹੋ ਗਿਆ ਤਾਂ ਮਹਾਰਾਜ ਨੇ ਇਕ ਇਕ ਨੂੰ ਮੈਦਾਨ ਵਿਚ ਭੇਜਣਾ ਅਰੰਭਿਆ। 'ਸਵਾ ਲਾਖ ਸੇ ਏਕ ਲੜਾਊਂ' ਦੇ ਵਾਕ ਨੂੰ ਸਿੰਘ ਸ਼ਹੀਦੀਆਂ

ਪਾ ਅਮਲੀ ਜਾਮਾ ਪਹਿਨਾ ਰਹੇ ਸਨ। ਇੰਝ ਲਗਦਾ ਸੀ ਕਿ ਜਿਵੇਂ ਕੋਈ ਰੋਹ ਵਿਚ ਸ਼ੇਰ ਗਿੱਦੜਾਂ ਦੇ ਇੱਜੜ ਤੇ ਪੈ ਰਹਿਆ ਹੈ। ਸੈਂਕੜਿਆਂ ਨੂੰ ਇਕੱਲਾ ਹੀ ਮਾਰ ਰਹਿਆ ਸੀ। ਤੁਰਕ ਮਾਰ ਖਾ ਕੇ ਭੱਜਦੇ 'ਅਲੀ ਅਲੀ' ਪੁਕਾਰੀ ਜਾ ਰਹੇ ਸਨ :

*"ਤਹਿ ਨਿਕਸ ਸਿੰਘ ਆਵੈ ਸੁ ਏਕ।*
*ਜਿਮ ਪਰਤ ਜੰਬੁਕੰ ਸਿੰਘ ਸੇਕ (ਰੋਹ ਵਿਚ)।*
*ਤਹਿ ਕਰਤ ਮਾਰ ਸਭ ਸਤ ਪ੍ਰਹਾਰ।*
*ਕਰ ਖੰਡ ਖੰਡ ਪੁਨਿ ਭਰਤ ਭਾਰ।" ੯੯।*

ਇਸ ਤਰ੍ਹਾਂ ਦੁਸ਼ਮਣਾਂ ਦੀਆਂ ਸਫ਼ਾਂ ਨੂੰ ਪਛਾੜਦੇ ਭਾਈ ਧਿਆਨ ਸਿੰਘ, ਭਾਈ ਸੁਜਾਨ ਸਿੰਘ ਅਤੇ ਭਾਈ ਦਾਨ ਸਿੰਘ ਸ਼ਹੀਦੀਆਂ ਪਾ ਗਏ। ਬਾਕੀ ਬਚੇ ਪਿਆਰਿਆਂ ਤੇ ਸਿੰਘਾਂ ਨੇ ਗੁਰੂ ਜੀ ਨੂੰ ਕਹਿਆ ਕਿ ਸਾਡੀ ਬੇਨਤੀ ਹੈ ਕਿ ਤੁਸੀਂ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਨਿਕਲ ਜਾਓ। ਪਹਿਲਾਂ ਤਾਂ ਮਹਾਰਾਜ ਨੇ ਸੁਣੀ ਅਣਸੁਣੀ ਕਰ ਦਿੱਤੀ ਪਰ ਜਦ ਉਨ੍ਹਾਂ ਫਿਰ ਸਾਹਿਬਜ਼ਾਦਿਆਂ ਨੂੰ ਲੈ ਬਾਹਰ ਨਿਕਲਣ ਦੀ ਗੱਲ ਕਹੀ ਤਾਂ ਮਹਾਰਾਜ ਨੇ ਕਿਹਾ :

ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ, ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ :

ਕੋਇਰ ਸਿੰਘ ਦਾ ਕਹਿਣਾ ਹੈ ਉਸ ਵੇਲੇ

*'ਅਜੀਤ ਸਿੰਘ ਜੁਝਾਰ ਸਿੰਘ, ਤਾ ਗੁਰ ਲਯੋ ਬੁਲਾਇ।'*

ਅਤੇ ਕਿਹਾ :

*'ਹੇ ਸੁਤ! ਤੁਮ ਹਮ ਕੋ ਹੋ ਪਯਾਰੇ।*
*ਤੁਰਕ ਨਾਸ ਹਿਤ ਤੁਮ ਤਨ ਧਾਰੇ।*
*ਜੋ ਅਪਨੇ ਸਿਰ ਰਨ ਮੈ ਲਾਗੇ।*
*ਤਾ ਕਰ ਨਾਸ ਮਲੇਛ ਸੁਭਾਗੇ।'*

ਇਸ ਤੋਂ ਜ਼ਿਆਦਾ ਹੋਰ ਕੋਈ ਅੱਛਾ ਸਮਾਂ ਨਹੀਂ ਹੈ। ਦੋਵੇਂ ਹੀ ਜੰਗ ਵਿਚ ਕੁਦ ਕੇ ਖ਼ੁਸ਼ੀਆਂ ਲਵੋ :

*"ਤਾ ਤੇ ਯਾ ਸਮ, ਸਮਾ ਨਾ ਕੋਈ।*
*ਤੁਮ ਦੋਨਹੁ ਸੰਗਰ ਭਲ ਜੋਈ।"*

ਕੋਈ ਹੈ ਐਸਾ ਦੁਨੀਆ ਦੇ ਵਿਚ ਬਾਪ ਜੋ ਆਪਣੇ ਪੁੱਤਰਾਂ ਨੂੰ ਇਸ ਤਰ੍ਹਾਂ ਆਖੇ ਤੇ ਕੋਈ ਹੈਨ ਐਸੇ ਬੇਟੇ ਜੋ ਉਸੇ ਵੇਲੇ ਤਿਆਰ ਹੋ ਜਾਣ ਤੇ ਪਿਤਾ ਨੂੰ ਕਹਿਣ : ਪਿਤਾ ਜੀ ਹੁਣ ਤਮਾਸ਼ਾ ਦੇਖਣਾ !

*"ਅਜੀਤ ਸਿੰਘ ਤਬ ਕਰ ਅਰਦਾਸਾ।*
*ਕਹਯੋ : ਦੇਖੀਐ ਆਜ ਤਮਾਸਾ।" ੧੩੪।*

ਬਾਬਾ ਅਜੀਤ ਸਿੰਘ ਨਾਲ ਗੁਰੂ ਜੀ ਨੇ ਅੱਠ ਸਿੰਘ ਭਾਈ ਮੁਹਕਮ ਸਿੰਘ (ਪਿਆਰਾ),

ਭਾਈ ਈਸ਼ਰ ਸਿੰਘ, ਭਾਈ ਲਾਲ ਸਿੰਘ, ਭਾਈ ਨੰਦ ਸਿੰਘ, ਭਾਈ ਕੇਸਰ ਸਿੰਘ, ਭਾਈ ਦੇਵਾ ਸਿੰਘ, ਭਾਈ ਕੀਰਤੀ ਸਿੰਘ ਤੇ ਭਾਈ ਮੋਹਰ ਸਿੰਘ ਮੈਦਾਨਿ-ਜੰਗ ਵਿਚ ਉਤਾਰੇ :

*"ਪਰਉਪਕਾਰ ਕੇ ਹੇਤ ਰਨ ਮਾਹਿ ਧਾਇ।"*

ਗੜ੍ਹੀ ਵਿਚੋਂ ਬਾਹਰ ਆਉਂਦੇ ਹੀ ਸਿੰਘਾਂ ਜੈਕਾਰਾ ਛੱਡਿਆ। ਵੈਰੀ ਠਠੰਬਰ ਗਏ ਕਿਉਂਕਿ ਉਨ੍ਹਾਂ ਨੇ ਕਦੇ ਕੋਈ ਐਸਾ ਬਾਪ ਨਹੀਂ ਸੀ ਪੜ੍ਹਿਆ ਸੁਣਿਆ ਜੋ ਪੁੱਤਰ ਨੂੰ ਸ਼ਹੀਦ ਹੋਣ ਲਈ ਆਪਣੀਆਂ ਅੱਖਾਂ ਸਾਹਮਣੇ ਭੇਜੇ।

ਕੋਇਰ ਸਿੰਘ ਦੀ ਹੀ ਗਵਾਹੀ ਹੈ ਕਿ ਜਦ ਬਾਬਾ ਅਜੀਤ ਸਿੰਘ ਸ਼ਹੀਦ ਹੋਏ ਤਾਂ ਮਹਾਰਾਜ ਨੇ ਅੱਖੀਂ ਡਿਠਾ ਸੀ ਅਤੇ ਸ਼ਾਂਤ ਚਿਤ ਸਨ :

*"ਗਿਰਤੇ ਲਖੇ ਪ੍ਰਭੁ ਸੁਖਦਾਨਾ।" ੧੪੪।*

ਮੁਗ਼ਲ ਫ਼ੌਜਾਂ ਨੇ ਅੱਗੇ ਵਧ ਕੇ ਸਾਹਿਬਜ਼ਾਦੇ ਨੂੰ ਘੇਰਨਾ ਚਾਹਿਆ ਪਰ ਆਪ ਜੀ ਦੇ ਦੋ ਤਿੱਖੇ ਤੀਰਾਂ ਨੇ ਸਾਰਿਆਂ ਨੂੰ ਪਛਾੜ ਦਿੱਤਾ। ਬਾਬਾ ਅਜੀਤ ਸਿੰਘ ਨੇ ਲਲਕਾਰ ਕੇ ਕਿਹਾ : ਉਹ ਹੀ ਸਾਹਮਣੇ ਆਵੇ ਜਿਸ ਅੰਦਰ ਜ਼ਰਾ ਕੁ ਅਣਖ ਵਰਗੀ ਸ਼ੈ ਹੈ। ਕਈ ਅੱਗੇ ਹੋਏ ਪਰ ਸਭ ਨੂੰ ਮੂੰਹ ਦੀ ਖਾਣੀ ਪਈ :

*"ਕਹਿ ਕੋਟ ਮੁਖਾਹੀ*
*ਅੰਤ ਨ ਪਾਹੀ।*
*ਜਯੋਂ ਰਨ ਮਾਹੀ*
*ਸੂਰ ਮਰੈਂ।*
*ਖਟ ਐਤ (ਛੇ ਹਜ਼ਾਰ) ਪ੍ਰਮਾਨੰ*
*ਸੂਰ ਮਹਾਨੰ*
*ਹਤ ਕਰ ਠਾਨੰ*
*ਜੁਧ ਜਰੈਂ।" ੨੩। ੧੩੭।*

ਕਿਤਨੀ ਦੇਰ ਅੱਠ ਸਿੰਘ ਲੱਖਾਂ ਦਾ ਮੁਕਾਬਲਾ ਕਰ ਸਕਦੇ ਸਨ। ਤੀਰਾਂ ਦੀ ਗਿਣਤੀ ਮਿਣਵੀਂ ਸੀ। ਤੀਰਾਂ ਦੇ ਭੱਥੇ ਖ਼ਾਲੀ ਹੋਣ ਤੇ ਸਿੰਘਾਂ ਤਲਵਾਰਾਂ ਧੂਹ ਲਈਆਂ। ਸੰਜੋਅ ਨਾਲ ਤਨ ਢੱਕੇ ਮੁਗ਼ਲ ਸਰਦਾਰ ਦੇ ਸੀਨੇ ਵਿਚ ਜਦ ਬਾਬਾ ਜੀ ਨੇ ਨੇਜ਼ੇ ਦਾ ਵਾਰ ਕੀਤਾ ਤਾਂ ਨੇਜ਼ਾ ਵਾਪਸ ਕੱਢਣ ਵੇਲੇ ਉਸ ਦੀ ਅਣੀ ਮੁੜ ਗਈ ਤੇ ਨੇਜ਼ਾ ਵਿਚ ਖੁੱਭਿਆ ਰਿਹਾ। ਤਲਵਾਰ ਨਾਲ ਹੀ ਘੋੜੇ 'ਤੇ ਸਵਾਰ ਵੈਰੀ ਦੀਆਂ ਫ਼ੌਜਾਂ ਵਿਚ ਘੁਸ ਗਏ। ਉੱਚ ਦੇ ਪੀਰ ਜਲਾਲਦੀਨ ਦੇ ਪੋਤਰੇ ਨੇ ਜ਼ੋਰ ਦਾ ਖੰਡਾ ਮਾਰਿਆ। ਬਾਬਾ ਜੀ ਨੂੰ ਮਾਰੂ ਘਾਓ ਲੱਗਾ। ਇਸ ਹਾਲਤ ਵਿਚ ਵੀ ਉਹ ਜੂਝਦੇ ਹੀ ਰਹੇ :

*'ਏਕ ਕੈ ਸੀਸ ਧਰਿ, ਦੁਇ ਟੁਕਰੇ ਕਰੈ*
*ਦੁਇ ਕੇ ਸੀਸ ਧਰਤ ਕਰਤ ਚਾਰੈ।*
*ਭਾਤਿ ਇਹ ਪੂਰ ਪੂਰ ਪਰਵਾਹ ਦੀਨੇ ਕਈ*
*ਰਕਤ ਦਰੀਆਉ ਮੇ ਪਰੇ ਸਾਰੇ।"*

ਗਿਰਦੇ ਗਿਰਦੇ ਵੀ ਬਾਬਾ ਜੀ ਨੇ ਜ਼ੋਰ ਦਾ ਖੰਡਾ ਵਗਾਹ ਮਾਰਿਆ ਅਤੇ ਇਕ ਦਾ ਸਰੀਰ ਚੀਰ ਦੋ ਫਾੜ ਕਰ ਗਿਆ। ਬਾਬਾ ਅਜੀਤ ਸਿੰਘ ਜੀ ਸ਼ਹੀਦੀ ਪਾ ਗਏ।

ਉਨ੍ਹਾਂ ਨੂੰ ਇਸ ਤਰ੍ਹਾਂ ਸਨਮੁਖ ਸ਼ਹੀਦ ਹੁੰਦੇ ਦੇਖ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ :

*"ਪੀਯੋ ਪਿਯਾਲਾ ਪ੍ਰੇਮ ਕਾ, ਭਯੋ ਸੁਮਨ ਅਵਤਾਰ।*
*ਆਜ ਖਾਸ ਭਯੋ ਖਾਲਸਾ, ਸਤਿਗੁਰ ਕੈ ਦਰਬਾਰ।" ੧੪੦।*

ਸੱਚਮੁੱਚ ਹੀ ਖ਼ਾਲਸੇ ਦਾ ਮਰਤਬਾ ਵਾਹਿਗੁਰੂ ਦੇ ਦਰਬਾਰ ਵਧਿਆ ਕਿਉਂਕਿ ਖ਼ਾਲਸਾ ਸਾਜਨ ਦਾ ਮੰਤਵ ਜਗਤ ਤੇ ਸਪੱਸ਼ਟ ਹੋ ਗਿਆ ਕਿ ਜਦ ਕੋਈ ਬਾਪ ਮੋਹ ਦੀਆਂ ਤੰਦਾਂ ਖ਼ੁਸ਼ੀ-ਖ਼ੁਸ਼ੀ ਤੋੜ ਦੇਵੇ ਤਾਂ ਸਮਝੋ 'ਖ਼ਾਲਸਾ' ਦੇ ਅਰਥ ਹੋ ਰਹੇ ਹਨ।

**ਬਾਬਾ ਜੁਝਾਰ ਸਿੰਘ ਜੀ ਦਾ ਮੈਦਾਨਿ-ਜੰਗ ਵਿਚ ਉਤਰਨਾ**

ਜੇ ਬਾਬਾ ਅਜੀਤ ਸਿੰਘ ਦੀ ਸ਼ਹੀਦੀ ਨੂੰ ਪਿਤਾ ਗੁਰੂ ਨੇ 'ਆਜ ਖਾਸ ਭਯੋ ਖਾਲਸਾ, ਸਤਿਗੁਰ ਕੈ ਦਰਬਾਰ' ਕਹਿਆ ਤਾਂ ਛੋਟੇ ਭਾਈ ਜੁਝਾਰ ਸਿੰਘ ਨੇ ਕਿਹਾ : *ਧੰਨ ਹੈ ਭਰਾਵਾ ਤੇਰਾ ਖੰਡਾ ਜੋ ਉਸ ਵੇਲੇ ਤਕ ਹੱਥੋਂ ਨਹੀਂ ਗਿਰਿਆ ਜਦ ਤਕ ਤੇਰੇ ਅੰਦਰ ਪ੍ਰਾਣ ਸਨ :*

*"ਧੰਨ ਧੰਨ ਤੁਮਰੇ ਅਸਿ ਤਾਈ।*
*ਧੰਨ ਧੰਨ ਕਰ ਮੁਖੋ ਅਲਾਈ।" ੧੪੫।*

ਇਤਨਾ ਕਹਿ ਕੇ ਜੁਝਾਰ ਸਿੰਘ ਜੀ ਨੇ ਉੱਚਾ ਪੁਕਾਰ ਕੇ ਕਿਹਾ : *ਭਰਾਵਾ! ਜ਼ਰਾ ਕੁ ਰੁਕ ਜਾ, ਮੈਂ ਪਿੱਛੇ ਰਹਿ ਕੇ ਕੀ ਕਰਨਾ ਹੈ।* ਮੈਨੂੰ ਪਿੱਛੇ ਛੱਡ ਕੇ ਇਕੱਲੇ ਕਿਉਂ ਜਾ ਰਹੇ ਹੋ। ਮੈਂ ਵੀ ਤੇਰੇ ਨਾਲ ਹੀ ਸ਼ਹੀਦ ਹੋਣਾ ਹੈ। ਇਹ ਕਹਿ ਕੇ ਜੋਸ਼ ਵਿਚ ਅੱਗੇ ਵਧੇ :

*"ਮੈ ਤੁਮ ਭ੍ਰਾਤ ਸਦਾ ਸੰਗ ਜਾਨਾ।*
*ਮੋ ਪਾਛੈ ਤਜ ਕਰਾ ਪਿਯਾਨਾ।"*
*"ਨੇਕੁ (ਰਤਾ ਕੁ) ਰਹੋ ਮੁਹਿ ਆਵਨ ਦੀਜੈ।*
*ਉਠਯੋ ਤਬੈ ਅਸ ਕਹਿ ਪ੍ਰਸੀਜੈ (ਜੋਸ਼ ਵਿਚ)।" ੧੪੬।*

ਪਰ ਗੁਰੂ ਗੋਬਿੰਦ ਸਿੰਘ ਜੀ, ਜੋ ਧੀਰਜ ਦੀ ਮੂਰਤ ਹਨ, ਨੇ ਕਿਹਾ : *''ਬੇਟਾ ਜ਼ਰਾ ਕੁ ਰੁਕ ਜਾਓ। ਜੰਗ ਵਿਚ ਵੀ ਉਤਾਵਲਾਪਣ ਨਹੀਂ ਦਿਖਾਉਣਾ ਚਾਹੀਦਾ।''*

ਸਤਿਗੁਰ ਕਹੈ : *'ਬੈਠਹੁ ਪਲ ਤਾਤਾ'* ਅਤੇ ਪਾਸ ਬਿਠਾਇਆ। ਮੱਥਾ ਚੁੰਮਿਆ। ਕੇਸਰ ਦਾ ਟਿੱਕਾ ਲਗਾਇਆ। ਫਿਰ ਥਾਪੀ ਦੇ ਕੇ ਟੋਰਿਆ ਤੇ ਕਿਹਾ : ਜਾਓ ਇਥੇ ਵੀ ਜੱਸ ਪਾਓ ਤੇ ਅੱਗੇ ਵੀ।''

ਜੰਗ ਵਿਚ ਕਲਗੀਆਂ ਵਾਲੇ ਇਸ ਤਰ੍ਹਾਂ ਬੇਟੇ ਨੂੰ ਭੇਜ ਰਹੇ ਸਨ ਜਿਵੇਂ ਲਾੜਾ ਘੋੜੀ ਚੜ੍ਹ ਲਾੜੀ ਵਿਆਹੁਣ ਜਾਂਦਾ ਹੈ :

*"ਦਯੋ ਭਾਲ ਟੀਕੰ ਕੁੰਕਮਾਤਾ।*
*ਅਰਥ ਟੀਕ ਕੋ ਇਹੁ ਬਖਾਨੋ।*

*ਤਾ ਕੋ ਲੋਕ ਪ੍ਰਲੋਕ ਸੋ ਮਾਨੋ।*
*ਅਛਤ ਚਾਵਲ ਗ੍ਰਾਸ (ਗ੍ਰਾਹੀ) ਸੁ ਦੀਨਾ।*
*ਤਬੈ ਅਯੋ ਹਨੁਵੰਤ ਸਮ ਬੀਨਾ।" ੧੪੭।*

ਬਾਬਾ ਜੀ ਨੇ ਖੰਡਾ ਧੂਹ ਲਿਆ ਤੇ ਯੋਧਿਆਂ ਵਾਂਗ ਜੰਗ ਵਿਚ ਕੁੱਦ ਪਏ। ਆਪ ਜੀ ਨਾਲ ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਪਿਆਰੇ ਤੇ ਤਿੰਨ ਹੋਰ ਸਿੰਘ ਵੀ ਭੇਜੇ। *ਬਾਬਾ ਜੁਝਾਰ ਸਿੰਘ ਦੀ ਕੁਲ ਉਮਰ ੧੪ ਸਾਲ ੮ ਮਹੀਨੇ ੧੭ ਦਿਨ ਸੀ।*

ਵਾਹਿਗੁਰੂ ਵਾਹਿਗੁਰੂ ਪੁਕਾਰਦੇ ਬਾਬਾ ਜੀ ਮੈਦਾਨਿ-ਜੰਗ ਵਿਚ ਕੁੱਦ ਪਏ। ਮਹਾਰਾਜ ਨੇ ਵੀ ਮੱਮਟੀ ਤੋਂ ਤੀਰਾਂ ਦੀ ਵਰਖਾ ਕਰਕੇ ਗੜ੍ਹੀ ਵੱਲ ਵਧਦੀਆਂ ਫ਼ੌਜਾਂ ਨੂੰ ਪਿੱਛੇ ਧਕੇਲ ਦਿੱਤਾ। ਮਹਾਰਾਜ ਜਾਣਦੇ ਸਨ ਕਿ ਅਜੀਤ ਸਿੰਘ ਜੀ ਦੀ ਸ਼ਹਾਦਤ ਉਪਰੰਤ ਮੁਗ਼ਲ ਫ਼ੌਜਾਂ ਦਾ ਹੌਸਲਾ ਵਧਿਆ ਹੋਆ ਹੈ। ਬਗ਼ੈਰ ਜੌਹਰ ਦਿਖਾਏ ਜੁਝਾਰ ਸਿੰਘ ਸ਼ਹੀਦ ਨਾ ਹੋ ਜਾਏ। ਸੋ ਤੀਰਾਂ ਦੀ ਛਾਂ ਹੇਠਾਂ ਬੇਟੇ ਜੁਝਾਰ ਸਿੰਘ ਨੂੰ ਭੇਜਿਆ। ਬਾਬਾ ਜੀ ਨੇ ਵੀ ਅੱਗੇ ਵਧ ਐਸਾ ਯੁੱਧ ਮਚਾਇਆ ਕਿ ਦੇਖਣਾ ਹੀ ਬਣਦਾ ਸੀ। ਜਿਥੇ ਨੇਜ਼ਾ ਮਾਰਦੇ, ਅਗਲੇ ਨੂੰ ਪਰੋ ਹੀ ਲੈਂਦੇ :

*"ਬਰਛਾ ਲਗਾਵੈ ਜਾਹਿ*
*ਲੇਤ ਹੈ ਪਰੋਇ ਤਾਹਿ।"*

ਐਸਾ ਜੂਝੇ ਜੁਝਾਰ ਸਿੰਘ ਕਿ ਫ਼ੌਜਾਂ ਨੂੰ ਕਹਿਣਾ ਪਿਆ ਕਿ ਕਿਸ ਸੂਰਮੇ ਨਾਲ ਮੱਥਾ ਲਗਾ ਬੈਠੇ :

*"ਹੋਏ ਤੁਰਕ ਹੈਰਾਨੀ, ਕਰਦੇ ਯਾ ਅਲਾ।*
*ਕੇਹੇ ਸੂਰ ਮਹਾਨੀ, ਮੱਥਾ ਲਾਇਆ।" ੧੫੬।*

ਜੰਗ ਦਾ ਨਕਸ਼ਾ ਕੁਝ ਇਸ ਤਰ੍ਹਾਂ ਕੋਇਰ ਸਿੰਘ ਨੇ ਖਿੱਚਿਆ ਹੈ :

ਸਿਰਖਿੰਡੀ ਛੰਦ : *ਆਯੋ ਸਿੰਘ ਜੁਝਾਰੀ ਖੰਡਾ ਧੂਹ ਕੇ।*
*ਈਸਰ ਕੋ ਅਵਤਾਰੀ ਡਿੱਠਾ ਭ੍ਰਾਤ ਕੋ।*
*ਵਾਹਿਗੁਰੂ ਮੁਖ ਆਖੇ, ਲਾਇ ਸੁ ਧਯਾਨ ਨੂੰ।*
*ਚਲਯੋ ਯਾਨ (ਹਨੇਰੀ ਵਾਂਗ) ਮੁੰਝਾਰੀ, ਨਾਲੇ ਦੇਵਤਾ। ੧੪੮।*
*ਲੱਥ ਚੁਕੇ ਅਰਿ ਭਾਰੀ, ਉਠਦੀ ਹੈ ਨਹੀਂ।*
*ਸਟ ਪਈ ਖਰਚਾਮੀ (ਨਗਾਰੇ ਤੇ) ਮਾਰੂ ਬਜਿਆ।*
*ਚੁੱਕੇ ਲੋਥ ਲੈ ਜਾਂਹੀ, ਬੈਰੀ ਆਖਦੇ।*
*ਆਯੋ ਤੌ ਲਗ ਧੂਮੀ (ਧੂੰਮਾਂ ਪਾਉਂਦਾ), ਸੂਰਾ ਵੇਖਿਆ। ੧੪੯।*
*ਹੋਵਤ ਲਖ ਹਜਾਰੀ, ਮਰਦੇ ਤੁਰਕ ਯੋਂ।*
*ਖੇਤ੍ਰ ਵਗਾਈ ਦਾਤ੍ਰੀ ਜਯੋਂ ਕਿਰਸਾਨੀਆਂ।*
*ਲੋਥਾਂ ਲੋਥ ਪ੍ਰਕਾਰੀ, ਜਾਨ ਪਹਾੜ ਜਯੋ।*
*ਲਖੀਐ ਬਾਲ ਕੁਮਾਰੀ, ਜੋਧਾ ਮਾਰਦਾ। ੧੫੧।*

ਇਸ ਤਰ੍ਹਾਂ ਬਾਬਾ ਜੁਝਾਰ ਸਿੰਘ ਨੂੰ ਜੰਗ ਵਿਚ ਆਹੂ ਲਾਹਦੇ ਦੇਖ ਤੁਰਕਾਂ ਨੇ ਰਲਵਾਂ ਹਮਲਾ ਕਰਨ ਦੀ ਠਾਨੀ। ਇਵੇਂ ਸਾਹਿਬਜ਼ਾਦੇ ਨੂੰ ਘੇਰ ਲਿਆ ਜਿਵੇਂ ਬੱਦਲ ਘੇਰਾ ਪਾਉਂਦਾ ਹੈ। ਇਸੇ ਘੇਰੇ ਵਿਚ ਵੀ ਬਾਬਾ ਜੁਝਾਰ ਸਿੰਘ ਜ਼ਰਾ ਨਾ ਰੁਕੇ। ਵਾਢੀ ਪਾਈ ਗਏ :

*"ਤੇਗ ਲਈ ਕਰ ਮਯਾਨੀ, ਕੀਤੀ ਵਾਢ ਸਬ।*
*ਗਾਜੀ ਗਜਯੋ ਭਾਰੀ, ਕੜਕਯੋ ਕਾਲ ਜਯੋਂ।*
*ਹੋਏ ਤੁਰਕ ਹੈਰਾਨੀ, ਕਰਦੇ ਯਾ ਅਲਾ।*
*ਕੇਹੇ ਸੂਰ ਮਹਾਨੀ, ਮੱਥਾ ਲਾਇਐ।" ੧੫੬।*

ਇਸ ਤਰ੍ਹਾਂ ਜੂਝਦੇ ਜੂਝਦੇ ਸ਼ਾਮ ਹੋ ਗਈ। ਇਕ ਘੜੀ ਦਿਨ ਰਹਿੰਦਾ ਸੀ ਕਿ ਬਾਬਾ ਜੁਝਾਰ ਸਿੰਘ ਜੀ ਸ਼ਹੀਦੀ ਪਾ ਗਏ। ਉਥੇ ਪੁੱਜੇ ਜਿਥੇ ਗੁਰੂ ਨਾਨਕ ਜੀ ਬਿਰਾਜੇ ਹੋਏ ਸਨ। ਹਰ ਕੋਈ ਦਰਗਾਹ ਵਿਚ ਕਹਿ ਰਹਿਆ ਸੀ ਕਿ ਹੁਣ ਭਲੇ ਪੁਰਸ਼ ਤੇ ਗਊ ਸੁਖ ਪਾਵਣਗੇ ਅਤੇ ਧਰਤੀ ਤੇ ਸੁਖ ਵਾਪਰੇਗਾ ਅਤੇ ਨਾਮ ਜਪਦਿਆਂ ਸੰਤਾਂ ਨੂੰ ਕੋਈ ਵਿਘਨ ਨਹੀਂ ਪਾਉਣ ਲੱਗਾ :

*"ਅਬ ਹੋਇ ਸੁਰ ਧੇਨ ਧਰ ਸੁਖੀ ਸਾਰੀ*
*ਤਬ ਸੰਤ ਹਰਿਨਾਮ ਮੈ ਸੁਖ ਪਾਵੈ।"*

ਗੁਰੂ ਜੀ ਨੇ ਦੂਜੇ ਸਾਹਿਬਜ਼ਾਦੇ ਦੀ ਸ਼ਹਾਦਤ ਤੇ ਸ਼ੁਕਰ ਕੀਤਾ ਕਿ ਅਮਾਨਤ ਅਦਾ ਹੋਈ।

### ਚਮਕੌਰ ਦੀ ਗੜ੍ਹੀ ਛੱਡਣੀ

ਗੁਰੂ ਜੀ ਜਾਣ ਗਏ ਸਨ ਕਿ ਹੁਣ ਹੀ ਗੜ੍ਹੀ 'ਤੇ ਭਾਰੀ ਹਮਲਾ ਹੋਵੇਗਾ ਕਿਉਂਕਿ ਵੈਰੀਆਂ ਦੇ ਹੌਸਲੇ ਹੋਰ ਵਧ ਗਏ ਹਨ। ਗੁਰੂ ਜੀ ਨੇ ਦੋਵੇਂ ਹੱਥੀਂ ਤੀਰ ਚਲਾਉਣੇ ਆਰੰਭ ਕਰ ਦਿੱਤੇ। ਤੀਰਾਂ ਦੀ ਬਾਰਸ਼ ਹੀ ਕਰ ਦਿੱਤੀ। ਸਭ ਫ਼ੌਜਾਂ ਪਿੱਛੇ ਹਟ ਗਈਆਂ :

*"ਬਾਨ ਮੇਘ ਬਰਖਾ ਕਰ ਡਾਰੀ।*
*"ਨਖ ਸਿਖ ਅਰਿ ਦਲ ਦਏ ਸੁਮਾਰੀ।" ੧੬੩।*

ਜੋ ਵੀ ਗੜ੍ਹੀ ਦੇ ਨੇੜੇ ਨਜ਼ਰ ਆਇਆ ਉਸ ਨੂੰ ਥਾਂ ਹੀ ਮੁਕਾ ਦਿੱਤਾ। ਕਿਸੇ ਹੱਲਾ ਕਰ ਨੇੜੇ ਆਉਣ ਦੀ ਕੋਸ਼ਿਸ਼ ਵੀ ਕੀਤੀ ਉਸ ਨੂੰ ਉਥੇ ਹੀ ਮਾਰ ਗਿਰਾਇਆ :

*"ਜੋ ਦਿਵਾਰ ਤੇ ਬਾਹਰ ਨਿਕਸਾ*
*ਤਾ ਕੌ ਮਾਰੈ ਸਰ ਅਤਿ ਬਿਗਸਾ।*
*ਔਰ ਖ਼ਾਨ ਆਯੋ ਇਕ ਜ਼ਾਹਿਰ।*
*ਤਾ ਕੌ ਮਾਰਯੋ ਕਰ ਜਗ ਸਾਹਿਰ (ਫੱਟ ਹੀ)।*
*ਹਲਾ ਕਰ ਇਕ ਸੈਨਪ ਧਾਵਾ।*
*ਏਕ ਬਾਨ ਸੌ ਤਾਹਿ ਗਿਰਾਵਾ।" ੧੬੫।*

ਕਮਾਲ ਇਹ ਸੀ ਕਿ ਇਕੋ ਵੇਲੇ ਕਮਾਨ ਤੋਂ ਚਾਰ ਤੀਰ ਛੱਡੇ ਜੋ ਟਿਕਾਣਿਆਂ ਨੂੰ

ਜਾ ਲੱਗੇ। ਇਕ ਖੁਆਜਾ ਮਹਿਮੂਦ ਅਲੀ (ਜਿਸ ਨੂੰ ਗੁਰੂ ਜੀ ਨੇ ਕਾਇਰ ਹੋਣ ਕਾਰਨ ਮਰਦੂਦ ਲਿਖਿਆ ਸੀ) ਦੀ ਪੇਟੀ ਵਿਚ ਜਾ ਲੱਗਾ। ਤੀਰ ਨਾਲ ਪੱਤਰ ਵੀ ਸੀ ਜਿਸ 'ਤੇ ਲਿਖਿਆ ਸੀ :

*"ਕਸਮ ਉਠਾ ਕੇ ਫਿਰ ਜਾਣਾ,*
*ਦੀਨ ਦੁਨੀ ਤੋਂ ਜਾਣਾ ਹੈ।*
*ਅਜ ਤੂੰ ਦੋਵੇਂ ਹੀ ਗਵਾ ਲਏ ਹਨ।"*

ਦੂਜਾ ਤੀਰ ਘੋੜੇ ਤੇ ਸਵਾਰ ਵਜੀਦ ਖ਼ਾਨ ਦੇ ਘੋੜੇ ਨੂੰ ਜਾ ਲੱਗਾ। ਪਤ੍ਰ ਤੇ ਲਿਖਿਆ ਸੀ :

*''ਕਸਮ ਖਾ ਕੇ ਜੋ ਬੇਈਮਾਨ ਹੁੰਦਾ ਹੈ, ਉਹ ਦੋਜ਼ਖ ਦੀ ਅੱਗ ਵਿਚ ਸੜਦਾ ਹੈ ਅਤੇ ਜੋ ਯਕੀਨ ਰੱਖਦਾ ਹੈ, ਉਹ ਉੱਚਾ ਹੁੰਦਾ ਹੈ।*

*ਤੀਜਾ* ਲਾਹੌਰ ਦੇ ਨਵਾਬ ਦੇ ਕੁੱਲੇ ਵਿਚ ਜਾ ਖੁੱਭਿਆ। ਜਿਸ ਨਾਲ ਭੇਜੇ ਰੁੱਕੇ ਤੇ ਲਿਖਿਆ ਸੀ :

*ਕੁਰਾਨ ਦੀ ਕਸਮ ਨੂੰ ਤੋੜਨ ਵਾਲਾ ਦੋਜ਼ਖ ਵਿਚ ਪਵੇਗਾ। ਉਹ ਸਮਾਂ ਆ ਰਹਿਆ ਹੈ ਜਦ ਸਿੰਘ ਸਾਰੇ ਸੂਬੇ ਵਿਚ ਹਲਚਲ ਮਚਾ ਦੇਣਗੇ।*

ਚੌਥਾ ਤੀਰ ਅਜਮੇਰ ਚੰਦ ਦੀ ਲੱਤ ਨੂੰ ਜਾ ਲੱਗਾ ਤੇ ਨਾਲ ਲੱਗੀ ਚਿੱਠੀ 'ਤੇ ਲਿਖਿਆ ਹੋਆ ਸੀ :

*ਤੈਨੂੰ ਆਰਾਮ ਕਦੇ ਨਹੀਂ ਮਿਲੇਗਾ ਪਰ ਸਾਡਾ ਰਾਖਾ ਅਕਾਲ ਪੁਰਖ ਹੈ।*

ਇਹ ਤੀਰਾਂ ਨਾਲ ਭੇਜੇ ਪੱਤਰ ਦੱਸ ਰਹੇ ਸਨ ਕਿ ਗੁਰੂ ਜੀ ਤੇ ਸਿੱਖ ਚੜ੍ਹਦੀ ਕਲਾ ਵਿਚ ਵਿਚਰ ਰਹੇ ਹਨ। ਸਿਰਫ਼ ਉਨ੍ਹਾਂ ਨੂੰ ਇਹ ਅਫ਼ਸੋਸ ਜ਼ਰੂਰ ਸੀ ਕਿ ਮੁਗ਼ਲਾਂ ਨੇ ਕਸਮਾਂ ਚੁੱਕ ਕੇ ਉਨ੍ਹਾਂ ਨਾਲ ਧੋਖਾ ਕੀਤਾ।

ਗੜ੍ਹੀ ਵਿਚ ਰਹਿ ਗਏ ਬਾਕੀ ਦੇ ਸੱਤ ਸਿੰਘਾਂ ਨੂੰ ਗੁਰੂ ਜੀ ਨੇ ਕਿਹਾ : 'ਸਾਡੇ ਸਾਰਿਆਂ ਲਈ ਹੁਣ ਸੂਰਮਿਆਂ ਵਾਂਗ ਜਾਨ ਵਾਰ ਦੇਣ ਤੋਂ ਇਲਾਵਾ ਹੋਰ ਕੋਈ ਰਾਹ ਨਹੀਂ। ਸਾਡੇ ਲਹੂ ਦੀ ਇਕ ਬੂੰਦ ਵੀ ਵਿਅਰਥ ਨਹੀਂ ਜਾਵੇਗੀ। ਖ਼ਾਲਸੇ ਨੂੰ ਚਾਰ ਓਟਾਂ ਸਦਾ ਹਨ। *ਪਹਿਲੀ ਅਕਾਲ ਪੁਰਖ ਦੀ। ਦੂਜੀ ਗੁਰ ਸ਼ਬਦ ਦੀ, ਤੀਜੀ ਸੰਗਤ ਦੀ ਤੇ ਚੌਥੀ ਆਪਣੀ।* ਡਟੇ ਰਹਿਣਾ ਸੂਰਮਿਆਂ ਦਾ ਕਰਤੱਵ ਹੈ।

ਮਹਾਰਾਜ ਨੇ ਆਪਣਾ ਨਿਰਣਾ ਸੁਣਾ ਦਿੱਤਾ ਕਿ ਉਹ ਸੂਰਜ ਦੀ ਪਹਿਲੀ ਕਿਰਨ ਨਿਕਲਦੇ ਸਾਰ ਮੈਦਾਨਿ-ਜੰਗ ਵਿਚ ਕੁੱਦ ਕੇ ਜੂਝਣਗੇ। ਸਿੰਘਾਂ ਬੜੇ ਜਤਨ ਕੀਤੇ ਕਿ ਗੁਰੂ ਜੀ ਆਪਣਾ ਫ਼ੈਸਲਾ ਬਦਲਣ ਪਰ ਗੁਰੂ ਜੀ ਕੀਤੇ ਇਰਾਦੇ ਤੇ ਅਟੱਲ ਸਨ। ਹੁਣ ਸਿੰਘਾਂ ਨੇ ਪੰਥ ਦਾ ਰੂਪ ਧਾਰ ਹੁਕਮ ਦਿੱਤਾ ਕਿ ਉਹ ਗੜ੍ਹੀ ਛੱਡ ਜਾਣ। ਪੰਥ ਦਾ ਭਲਾ ਇਸ ਵਿਚ ਹੈ ਕਿ ਉਨ੍ਹਾਂ ਦੇ ਵਜੂਦ ਦਾ ਹੋਣਾ ਜ਼ਰੂਰੀ ਹੈ। ਆਪ ਜੀ ਨੇ ਹੁਕਮ ਅੱਗੇ ਸਿਰ ਝੁਕਾਇਆ ਅਤੇ ਪਹਿਲਾਂ ਭਾਈ ਸੰਤ ਸਿੰਘ ਨੂੰ ਜੋ ਕੋਹਾਟ, ਕੁਰਮ, ਬੰਗਸ਼ ਦਾ ਰਹਿਣ ਵਾਲਾ ਸੀ ਪਾਸ ਬੁਲਾ ਕੇ ਆਪਣੀ ਸੱਤਾ ਬਖ਼ਸ਼ੀ ਤੇ ਨਾਲ ਹੀ ਸੰਗਤ ਸਿੰਘ ਦੇ ਨਾਮ ਦੇ ਸਿੱਖ ਨੂੰ

ਜਿਸ ਦਾ ਮੂੰਹ ਮੁਹਾਂਦਰਾ ਗੁਰੂ ਜੀ ਨਾਲ ਮਿਲਦਾ ਸੀ, ਨੂੰ ਜਿਗਾ, ਕਲਗੀ ਤੇ ਦਸਤਾਰ ਬਖ਼ਸ਼ ਕੇ ਕਿਹਾ ਕਿ ਜਾ ਮਮਟੀ 'ਤੇ ਬੈਠ ਜਾ ਅਤੇ ਉਤਨੀ ਦੇਰ ਤਕ ਡਟਿਆ ਰਹੀਂ ਜਦ ਤਕ ਅਸੀਂ ਦੂਰ ਨਹੀਂ ਨਿਕਲ ਜਾਂਦੇ :

*"ਦੋਇ ਰਹੇ ਇਕ ਸੰਗਤ ਸਿੰਘਹਿ,*
*ਤਾਇ ਕੋ ਪੇਖ ਕਹੀ ਗੁਰ ਬਾਨੀ।*
*ਸੰਤਹਿ ਸਿੰਘ ਕੋ ਆਪ ਜੁਝਾਇ ਕੈ*
*ਬੋਲ ਲਿਯੋ ਜੁ ਬੰਗੇਸਰ ਮਾਨੀ।*
*ਜੋਤ ਦਈ ਤਿਹ ਕੋ ਅਪਨੀ ਪੁਨਿ,*
*ਦੀ ਕਲਗੀ ਔ ਜਿਗਾ ਸੁਖਦਾਨੀ।*
*ਸੰਗਤ ਸਿੰਘ ਹੈ ਨਾਮ ਜਿਸੈ ਕਛੁ,*
*ਤਾ ਬਪੁ ਹੈ ਕਰਿ ਸ੍ਰੀ ਗੁਰ ਸਾਨੀ।*
(ਜਿਸਦਾ ਮੂੰਹ ਮੁਹਾਂਦਰਾ ਤੇ ਜਿਸਮ ਦੀ ਬਣਾਵਟ ਗੁਰੂ ਜੀ ਜੇਹੀ ਸੀ)
*ਮੁਕਟ ਦਯੋ ਅਸ ਬੈਨ ਕਹੈ,*
*ਤੁਮ ਮੋ ਪਰ ਜਾਇ ਅਬੈ ਸੁਨ ਪਾਹੀ।". ੧੬੧।*
(ਹੁਣੇ ਹੀ ਉਸ ਥਾਂ ਬੈਠ ਜਾ, ਜਿਥੇ ਮੈਂ ਬੈਠਾ ਸੀ)

ਇਸ ਤਰ੍ਹਾਂ ਭਾਈ ਸੰਗਤ ਸਿੰਘ ਨੂੰ ਥਾਪੀ ਦੇ ਕੇ ਆਪਣੀ ਥਾਂ 'ਤੇ ਬਿਠਾ ਅਤੇ ਸੰਤ ਸਿੰਘ ਨੂੰ ਜੂਝਨ ਲਈ ਤਿਆਰ ਕਰਕੇ, ਆਪਣਾ ਇਰਾਦਾ ਮਾਲਵਾ ਜਾਣ ਦਾ ਦੱਸਿਆ। ਦੋਵੇਂ ਹੱਥੀਂ ਤੀਰ ਚਲਾਉਂਦੇ ਗੜ੍ਹੀ ਤੋਂ ਬਾਹਰ ਨਿਕਲ ਗਏ :

*ਦ੍ਵੈ ਕਰ (ਦੋਹੀਂ ਹੱਥੀਂ) ਬਾਨ ਕਰੋ ਖਲ ਖੰਡਨ।*
*ਜਾਵਤ ਹੈਂ ਹਮ ਮਾਲਵ ਤਾਹੀ। ੧੬੧।*

ਆਪਣੇ ਨਾਲ ਭਾਈ ਦਾਨ ਸਿੰਘ, ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਰੱਖੇ ਤੇ ਭਾਈ ਕੇਹਰ ਸਿੰਘ, ਭਾਈ ਸੰਤੋਖ ਸਿੰਘ, ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ, ਭਾਈ ਜੀਵਨ ਸਿੰਘ, ਭਾਈ ਲਧਾ ਸਿੰਘ ਗੜ੍ਹੀ ਦੀ ਰਾਖੀ ਹਿਤ ਛੱਡ ਦਿੱਤੇ।

ਗੜ੍ਹੀ ਵਿਚੋਂ ਸਖ਼ਤ ਘੇਰੇ ਦੇ ਬਾਵਜੂਦ ਗੁਰੂ ਪਾਤਸ਼ਾਹ ਦੂਰ ਨਿਕਲ ਗਏ। ਉਨ੍ਹਾਂ ਆਪ ਵੀ ਜ਼ਫ਼ਰਨਾਮੇ ਵਿਚ ਲਿਖਿਆ ਕਿ ਦੇਖ ਔਰੰਗਜ਼ੇਬ ਮੇਰਾ ਅੱਲਾਹ ਦੀ ਮਿਹਰ ਸਦਕਾ ਵਾਲ ਤੱਕ ਵਿੰਗਾ ਨਾ ਹੋਇਆ ਤੇ ਸਰੀਰ 'ਤੇ ਝਰੀਟ ਤਕ ਨ ਆਈ :

*'ਨੇ ਪੇਚੀਦ ਮੂਏ,*
*ਨ ਰੰਜੀਦਾ ਤਨ।'*

ਕੋਇਰ ਸਿੰਘ ਦੇ ਲਫ਼ਜ਼ਾਂ ਵਿਚ :

ਰਸਾਵਲ ਛੰਦ : *ਗੁਰ ਈਸ ਰਾਖੈ ਨ ਰੌਮੰਕ ਭਾਖੈ।*
*ਨਹੀ ਕੇਸ ਐਂਚਾ। ਤਿਸੈ ਕਾਲ ਖੈਂਚਾ। ੧੭੦।*

ਗੁਰੂ ਜੀ ਦੇ ਗੜ੍ਹੀ ਤੋਂ ਬਾਹਰ ਹੋਣ ਬਾਅਦ ਤੂਫ਼ਾਨ ਤੇ ਹਨੇਰੀ ਆਈ। ਬਾਰਸ਼ ਹੋਣ ਲੱਗੀ। ਰਾਤ ਸਮੇਂ ਹਨੇਰਾ ਛਾ ਗਿਆ।

*"ਤਬੈ ਮੇਘ ਆਏ।*
*ਘਨੇ ਘੋਰ ਛਾਏ।" ੧੭੨।*

ਹੱਥ ਨੂੰ ਹੱਥ ਸੁਝਾਈ ਨਹੀਂ ਸੀ ਦੇਂਦਾ :

*"ਹਾਥ ਪਸਾਰ ਲਖੈ ਨ ਜੁਹਾਰੀ।*
*ਅਸਿ ਪਾਨ ਧਰੇ ਪ੍ਰਭ ਆਵਤ ਹੈਂ,*
*ਘਨ ਘੋਰ ਘਟਾ ਅਤਿ ਬੀਜਲ ਭਾਰੀ। ੧੭੭।*

ਜੰਗਲਾਂ ਵਿਚੋਂ ਹੁੰਦੇ ਮਾਛੀਵਾੜੇ ਪੁੱਜ ਗਏ :

*"ਰਹੈ ਬਨੰ ਮਾਹੀ।*
*ਮੀਨੰਵਾਰ (ਮਾਛੀਵਾੜੇ) ਆਹੀ।"*

ਗੁਰੂ ਦੇ ਚਰਨਾਂ ਵਿਚ ਭੱਖੜਾ ਚੁੱਭੀ ਜਾਏ। ਦੂਰ ਤਕ ਕੁਝ ਦਿੱਸਦਾ ਨਹੀਂ ਸੀ। ਸਾਥੀਆਂ ਦਾ ਸਾਥ ਵੀ ਛੁੱਟ ਗਿਆ। ਨਾ ਹਾਥੀ, ਨਾ ਘੋੜੇ, ਨਾ ਸੇਵਕ, ਨਾ ਫ਼ੌਜ। ਬਿਲਕੁਲ ਅਕੇਲੇ ਸਨ ਪਰ ਮਜਾਲ ਕੀ ਰਤਾ ਭਰ ਵੀ ਮਾਯੂਸੀ ਆਈ ਹੋਵੇ। ਉਸ ਵੇਲੇ ਵੀ ਮਿਤ੍ਰ ਪਯਾਰੇ ਨੂੰ ਹਾਲ ਮੁਰੀਦਾਂ ਦਾ ਉਚਾਰ ਰਹੇ ਸਨ ਤੇ ਕਹਿ ਰਹੇ ਸਨ ਕਿ ਇਹ ਜਗ ਮ੍ਰਿਗ ਤ੍ਰਿਸ਼ਨਾ ਦੇ ਜਾਲ ਨਯਾਈਂ ਹੈ। ਜਿਵੇਂ ਨਦੀ ਵਿਚ ਤਿਣਕੇ ਇਕੱਠੇ ਹੋ ਜਾਂਦੇ ਹਨ, ਤਿਵੇਂ ਜਗ ਦੇ ਲੋਕਾਂ ਦਾ ਮੇਲ ਹੈ। ਸਾਥ ਹਰ ਇਕ ਦਾ ਥੋੜ੍ਹ-ਚਿਰਾ ਹੀ ਹੈ। ਮਾਰੂਥਲ ਵਿਚ ਜਿਵੇਂ ਜਲ ਦਾ ਭੁਲੇਖਾ ਪੈਂਦਾ ਹੈ ਇਵੇਂ ਹੀ ਲੋਕੀਂ ਜੋ ਹੈ ਨਹੀਂ, ਉਸ ਨੂੰ ਪ੍ਰਾਪਤ ਕਰਨ ਦੌੜਦੇ ਹਨ ਪਰ ਅੰਤ ਨੂੰ ਕੁਝ ਹੁੰਦਾ ਹੀ ਨਹੀਂ। ਗੁਰੂ ਗ਼ਮ ਤੇ ਦ੍ਵੈਖ ਤੋਂ ਉੱਤੇ ਹਨ :

*"ਸੈਨ ਘਨੀ ਸਭ ਤਯਾਗ ਗਈ,*
*ਅਬ ਏਕਲ ਆਨ ਰਹੇ ਭਵ ਮਾਹੀ। ੧੭੮।*
*ਨਾਮ ਰੂਪ ਸਭ ਝੂਠ ਸੰਜੋਗਾ।*
*ਮ੍ਰੀਚ ਮਾਹਿ ਜਯੋਂ ਨੀਰ, ਪ੍ਰਯੋਗਾ।"*

ਮੁਗ਼ਲ ਫ਼ੌਜਾਂ ਨੇ ਰਾਤ ਨੂੰ ਹੀ ਹੱਲਾ ਬੋਲਣਾ ਚਾਹਿਆ ਸੀ ਪਰ ਵਜ਼ੀਰ ਖ਼ਾਨ ਨੇ ਸਲਾਹ ਦਿੱਤੀ ਕਿ ਦਿਨ ਚੜ੍ਹੇ ਇਕੋ ਵਾਰੀ ਤਗੜਾ ਹੱਲਾ ਬੋਲਣਾ ਠੀਕ ਰਵ੍ਹੇਗਾ। ਅਗਲੇ ਦਿਨ ਪਹੁ ਫਟੇ ਹੀ ਪੰਜ ਸਿੰਘ ਗੜ੍ਹੀ ਤੋਂ ਬਾਹਰ ਆਏ ਤੇ ਜੈਕਾਰੇ ਛੱਡਦੇ ਜੂਝਦੇ ਸ਼ਹੀਦੀਆਂ ਪਾ ਗਏ। ਭਾਈ ਸੰਤ ਸਿੰਘ ਜੀ ਸ਼ਹੀਦ ਹੋਣ ਵੇਲੇ *'ਖਾਲਸਾ ਖਾਲਸਾ'* ਕਹਿ ਰਹੇ ਸਨ। ਭਾਈ ਸੰਗਤ ਸਿੰਘ ਦਾ ਸੀਸ, ਕਲਗੀ ਜਿਗਾ ਸਮੇਤ ਸਰਹੰਦ ਤੇ ਫਿਰ ਦੱਖਣ ਔਰੰਗਜ਼ੇਬ ਪਾਸ ਲੈ ਗਏ। ਦੁਨੀਆ ਇਹ ਹੀ ਜਾਣਦੀ ਰਹੀ ਕਿ ਕਲਗੀ ਵਾਲਾ ਸ਼ਹੀਦ ਹੋ ਗਿਆ ਹੈ :

**ਪਿੱਛੇ ਗੜ੍ਹੀ ਦਾ ਵਰਤਾਂਤ**

*"ਅਬ ਸੁਨ ਗਾਥ ਸੁ ਨਾਥ ਕੀ*
*ਜਾ ਵਿਧਿ ਭੀਈ ਚਮਕੌਰ।*

*ਕਲਗੀ ਜਿਗਾ ਸਮੇਤ ਸਿਰ,*
*ਲੈ ਗਏ ਵਾਹੀ ਠੌਰ। ੨੯੪।*
*ਹਜ਼ਰਤ (ਔਰੰਗਜ਼ੇਬ) ਪੈ ਸਿਰ ਲੈ ਗਏ ਜੋਈ।*
*ਸੰਗਤ ਸਿੰਘ ਜਾਨੀਐ ਸੋਈ।*
*ਨਾਮ ਸੁਨਯੋ ਗੁਰ ਕੌ ਤਿਨ ਸਾਰੇ।*
*ਅਸ ਵਿਧਿ ਰਈ ਸਹਰ ਮੈ ਭਾਰੇ।" ੨੯੫।*

ਗੜ੍ਹੀ ਵਿਚ ਘਿਰੇ ਸਿੰਘਾਂ ਨੇ ਰੁਸਤਮ ਦੀ ਯਾਦ ਤਾਜ਼ਾ ਕਰ ਦਿੱਤੀ।

**ਮਾਛੀਵਾੜੇ ਗੁਰੂ ਜੀ**

ਮਾਛੀਵਾੜੇ ਵਿਚ ਗੁਰੂ ਜੀ ਇਕ ਘਰ ਦੇਖ, ਉਸ ਵੱਲ ਗਏ। ਆਪ ਜੀ ਦੇ ਬਸਤ੍ਰ ਲੀਰਾਂ ਲੀਰਾਂ ਹੋਏ ਸਨ। ਨਾ ਕਲਗੀ ਤੇ ਨਾ ਜਿਗਾ ਸੀ। ਦਰਵਾਜ਼ੇ ਤੇ ਦਸਤਕ ਦੇਣ ਨਾਲ ਇਕ ਔਰਤ ਬਾਹਰ ਆਈ ਤੇ ਉਸ ਨੂੰ ਆਪਣਾ ਥਹੁ ਪਤਾ ਦਿਤੇ ਬਗੈਰ ਹੀ ਗੁਰੂ ਜੀ ਨੇ ਕਿਹਾ : ਸੋਲਹ ਪਹਿਰ ਦਾ ਕੋਈ ਅੰਨ ਮੂੰਹ ਵਿਚ ਨਹੀਂ ਪਿਆ, ਜੋ ਕੁਝ ਹੈ, ਖਾਣ ਲਈ ਦੇਹ।'

*"ਸੋਰਹਿ ਜਾਮ ਹਮਹਿ ਨੋ ਭਏ।*
*ਭੁਖ ਆਹਰ ਤੁਮਰੇ ਗ੍ਰਿਹ ਆਏ।*
*ਦੇਹ ਅੰਨ ਹਮ ਪ੍ਰਾਨ ਸੁਧਾਰੇ।"*

ਇਹ ਸੁਣ ਕੇ ਉਸ ਔਰਤ ਨੇ ਕਿਹਾ : ਐ ਭਿਖਾਰੀ ! ਮੈਂ ਪ੍ਰਣ ਕੀਤਾ ਹੋਆ ਹੈ ਕਿ ਪਹਿਲਾਂ ਸਿੱਖ ਦੇ ਮੂੰਹ ਵਿਚ ਪਾ ਕੇ ਹੀ ਆਪਣੇ ਮੂੰਹ ਵਿਚ ਪਾਉਣਾ ਹੈ। ਪਹਿਲਾਂ ਸਿੱਖ ਨੂੰ ਛਕਾਵਾਂਗੀ, ਫਿਰ ਕਿਸੇ ਹੋਰ ਨੂੰ। ਮਹਾਰਾਜ ਨੇ ਕਿਹਾ : ਭੁੱਖੇ ਨੂੰ ਦੇਣਾ ਵੱਡਾ ਸਵਾਬ ਹੁੰਦਾ ਹੈ। ਹਰ ਇਕ ਵਿਚ ਉਸ ਦੀ ਜੋਤ ਹੈ। ਇਸ ਤੋਂ ਵੱਡਾ ਪੁੰਨ ਹੋਰ ਕੋਈ ਨਹੀਂ ਕਿ ਭੁੱਖਾ ਰੱਜ ਜਾਏ। ਪਰ ਔਰਤ ਇਹ ਹੀ ਕਹੀ ਜਾਏ ਕਿ ਸਾਨੂੰ ਗੁਰੂ ਦਾ ਉਪਦੇਸ਼ ਹੈ :

*"ਸਿਖ ਸੋਈ ਜੋ ਸਿਖਹਿ ਮਾਨੇ।*
*ਗੁਰ ਆਗੇ ਨਹਿ ਔਰਹਿ ਜਾਨੇ।"*

ਸੋ ਭਾਈ ਤੂੰ ਕਿਧਰੇ ਹੋਰ ਜਾ। ਪਹਿਲਾਂ ਮੈਂ ਸਿੱਖ ਨੂੰ ਹੀ ਛਕਾਵਾਂਗੀ :

*"ਤੁਮ ਕੌ ਹਮ ਜਾਨਤ ਹੈ ਨਾਹੀ।*
*ਕੌਨ ਠੌਰ ਵਸਤੋ ਹੈ ਕਾਹੀ।*

ਧੰਨ ਕਲਗੀਆਂ ਵਾਲਾ ਜੋ ਉਸੇ ਸਬਰ ਵਿਚ ਅੱਗੇ ਟੁਰ ਪਏ ਅਤੇ ਆਪਣੀ ਪਛਾਣ ਤਕ ਨਾ ਦੱਸੀ।

*"ਚਲੈ ਸੁ ਜਾਤ ਆਪ ਸੁਖਕਾਰੀ।"*

ਬਿਲਕੁਲ ਨਾ ਦੱਸਿਆ ਕਿ ਉਹ ਹੀ ਕਲਗੀ ਵਾਲੇ ਹਨ ਪਰ ਕੁਦਰਤ ਦਾ ਕਰਨਾ ਐਸਾ ਹੋਆ ਕਿ ਉਸੇ ਵਕਤ ਤੀਵੀਂ ਦਾ ਘਰ ਵਾਲਾ ਪਾਠ ਕਰਦੇ ਪਾਣੀ ਦਾ ਘੜਾ ਭਰ ਕੇ ਉਸੇ ਸਮੇਂ ਬਾਹਰੋਂ ਘਰ ਦਾਖ਼ਲ ਹੋਣ ਲੱਗਾ ਤਾਂ ਇਹ ਹੈਰਾਨ ਹੋ ਗਿਆ ਕਿ ਇਹ

ਕੀ ਚਮਤਕਾਰ ਹੋਇਆ ਹੈ। ਮਹਾਰਾਜ ਇਥੇ ਕਿਵੇਂ ਆ ਗਏ। ਇਹ ਰੂਪ ਕੀ ਬਣਾਇਆ ਹੋਇਆ ਨੇ। ਘੜਾ ਹੇਠਾਂ ਰੱਖ ਕੇ ਕਹਿਣ ਲੱਗਾ : ਪਿਤਾ ਜੀ ! ਇਹ ਕੀ ਕੌਤਕ ਹੈ। ਉਸੇ ਸਮੇਂ ਹੱਥ ਜੋੜ ਗੁਰੂ ਜੀ ਨੂੰ ਬਾਹੋਂ ਪਕੜ ਤੰਬੂ ਦੇ ਅੰਦਰ ਲੈ ਗਿਆ :

*"ਘਟ ਕੋ ਕੰਧਹਿ ਹਾਥ ਉਚਾਈ।*
*ਆਵਤ ਮੁੱਖ ਮੈ ਜਾਪ ਸੁਹਾਈ।*
*ਜਬ ਪ੍ਰਭੁ ਕੋ (ਕਲਗੀ ਵਾਲੇ ਨੂੰ) ਆਵਤ ਤਿਨ ਪੇਖਾ।*
*ਮਨ ਮੈ ਐਸ ਬਾਤ ਤਿਨ ਲੇਖਾ। ੧੯੮।*
*ਇਹੁ ਪ੍ਰਭੁ ਓਹ ਹੈ ਅਤਿ ਅਨੁਰਾਗੀ।*
*ਈਹਾਂ ਕਿਵ ਕਰ ਡੀਠਹਿ ਲਾਗੀ।*
*ਉਲਟ ਰੂਪ ਅਵਰਨ ਕੋ ਧਾਰੀ।*
*ਚਲੇ ਜਾਤ ਅਬ ਕਿਸਹਿ ਪ੍ਰਕਾਰੀ।" ੧੯੯।*
*ਲੀਨੀ ਪਕੜ ਭੁਜਾ ਗੁਰਦੇਵਾ।*
*ਲੈ ਗਯੋ ਤੰਬੂ ਮਾਹਿ ਅਭੇਵਾ। ੨੦੬।*

ਘਰਵਾਲੀ ਬੜੀ ਸ਼ਰਮਸਾਰ ਹੋਈ ਅਤੇ ਕਹਿਣ ਲੱਗੀ ਕਿ ਮੇਰੀ ਮੱਤ ਨੂੰ ਕੀ ਹੋਆ ਕਿ ਮੈਂ ਪਛਾਣ ਹੀ ਨਾ ਸਕੀ। ਸਚਮੁੱਚ ਹੀ ਔਰਤ ਦੀ ਮੱਤ ਬਹੁਤ ਘੱਟ ਹੁੰਦੀ ਹੈ। ਮਹਾਰਾਜ ਇਹ ਸੁਣ ਕੇ ਕਹਿਣ ਲੱਗੇ ਕਿ ਤੂੰ ਆਪਣੇ ਆਪ ਨੂੰ ਕਿਉਂ ਕੋਸਦੀ ਹੈਂ? ਤੂੰ ਤਾਂ ਸਗੋਂ ਮਾਨਯੋਗ ਹੈਂ ਜਿਸ ਦਾ ਨਿਸਚਾ ਗੁਰੂ ਦੇ ਬਚਨਾਂ ਤੇ ਅਟੱਲ ਹੈ। ਤੂੰ ਜੋ ਨੇਮ ਕਰ ਰੱਖਿਆ ਸੀ, ਤੂੰ ਤਾਂ ਸਗੋਂ ਉਸ ਤੇ ਪਹਿਰਾ ਦਿੱਤਾ ਹੈ :

*"ਕਿਮ ਨਿੰਦ ਹੋ ਨਿਜ ਮਾਨਨੀ,[1]*
*ਧਨ ਆਹਿ ਨਿਸਚਾ ਤੋ ਬਰੇ।" ੨੦੯।*

**ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਦੀ ਸ਼ਹਾਦਤ**

ਸਰਸਾ ਤੋਂ ਪਰਿਵਾਰ ਵਿਛੜਨ ਸਮੇਂ ਮਾਤਾ ਗੁਜਰੀ ਜੀ ਨਾਲ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਿਹ ਸਿੰਘ ਜੀ ਸਨ। ਇਕ ਝੁੱਗੀ ਦੇਖ ਪਨਾਹ ਲਈ। ਉਹ ਝੁੱਗੀ ਕੁੰਮੇ ਮਾਸ਼ਕੀ ਦੀ ਸੀ। ਲਛਮਣੀ ਨਾਂ ਦੀ ਇਕ ਬ੍ਰਾਹਮਣੀ ਰੋਟੀ ਆਦਿ ਮਾਤ ਗੁਜਰੀ ਤੇ ਸਾਹਿਬਜ਼ਾਦਿਆਂ ਨੂੰ ਪਹੁੰਚਾਂਦੀ ਰਹੀ। ਮਾਤਾ ਜੀ ਉਸ ਨੂੰ ਰੋਟੀ ਬਦਲੇ ਦੋ ਸੋਨੇ ਦੀਆਂ ਚੂੜੀਆਂ ਵੀ ਦਿੱਤੀਆਂ। ਉਥੋਂ ਹੀ ਸਹੇੜੀ ਦਾ ਇਕ ਬ੍ਰਾਹਮਣ ਗੰਗੂ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਆਪਣੇ ਪਿੰਡ ਲੈ ਆਇਆ ਪਰ ਲਾਲਚ ਦੇ ਮਾਰੇ ਗੰਗੂ ਨੇ ਸਾਹਿਬਜ਼ਾਦੇ ਤੇ ਮਾਤਾ ਸਰਹੰਦ ਦੇ ਨਵਾਬ ਹਵਾਲੇ ਕਰ ਦਿੱਤੇ।

ਹੱਥਾਂ ਵਿਚ ਹੱਥਕੜੀ ਤੇ ਪੈਰੀਂ ਬੇੜੀਆਂ ਸਾਹਿਬਜ਼ਾਦਿਆਂ ਨੂੰ ਪਾਈਆਂ ਗਈਆਂ ਅਤੇ

---

1. ਤੂੰ ਤਾਂ ਸਗੋਂ ਮਾਣ ਵਾਲੀ ਹੈਂ।

ਇਸ ਤਰ੍ਹਾਂ ਬੰਦੀ ਪਾਏ ਪਹਿਲਾਂ ਮੁਰਿੰਡਾ ਤੇ ਫਿਰ ਸਰਹੰਦ ਲੈ ਆਏ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਦੇਖ-ਦੇਖ ਤਰ੍ਹਾਂ-ਤਰ੍ਹਾਂ ਦੀਆਂ ਰਾਹ ਵਿਚ ਲੋਕ ਗੱਲਾਂ ਕਰ ਰਹੇ ਸਨ। ਕੋਈ ਆਖੇ ਕਿ 'ਮਰਵਾ ਦਿਉ' ਅਤੇ ਕੋਈ ਆਖੇ ਕਿ 'ਤੁਰਕ ਬਣਾ ਲਵੋ' :

*"ਗਹਿ ਕੇ ਗਏ ਸਿਰੰਦ ਮਝਾਰੀ।*
*ਹਾਥਨ ਮੱਧ ਹਥੌੜੀ ਡਾਰੀ।*
*ਪਦ ਮੈ ਤਾਹਿ ਜੰਜੀਰ ਧਰਾਏ।*
*ਕੋਈ ਕਹੈ : ਬਾਲਨ ਮਰਵਾਏ।*
*ਕੋਈ ਕਹੈ ਯਾ 'ਬੰਦਹਿ ਕੀਜੈ।'*
*ਕੋਈ ਕਹੈ : ਤੁਰਕ ਇਨ ਕੀਜੈ।"*

ਭਾਵੇਂ ਸਾਹਿਬਜ਼ਾਦਿਆਂ ਨੂੰ ਹੱਥਕੜੀਆਂ ਲੱਗੀਆਂ ਹੋਈਆਂ ਸਨ ਪਰ ਮਾਤਾ ਜੀ ਵਿਸਾਹ ਨਹੀਂ ਸਨ ਕਰਦੇ। ਮਾਤਾ ਜੀ ਦੀ ਗੋਦ ਵਿਚੋਂ ਹੀ ਖੋਹ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਪੇਸ਼ ਕਰਨ ਲਈ ਲੈ ਗਏ :

*"ਖੋਸ ਗੋਦ ਤੇ ਲੈ ਗਏ ਵਾਹੀ।*
*ਪ੍ਰਾਤ ਕਚਹਿਰੀ ਮਾਹਿ ਤਹਾਂ ਹੀ।"*

ਸਾਹਿਬਜ਼ਾਦਿਆਂ ਨੀਲੀਆਂ ਕਮੀਜ਼ਾਂ ਪਹਿਨੀਆਂ ਹੋਈਆਂ ਸਨ। ਜਦ ਉਨ੍ਹਾਂ ਨੂੰ ਪਕੜ ਕਚਹਿਰੀ ਵੱਲ ਲੈ ਜਾ ਰਹੇ ਸਨ ਤਾਂ ਇੰਝ ਲਗਦਾ ਸੀ ਜਿਵੇਂ ਕੋਈ ਬੱਦਲੀ ਅਸਮਾਨ ਵਿਚ ਹੌਲੇ-ਹੌਲੇ ਟੁਰ ਰਹੀ ਹੈ। ਕੋਮਲ ਹੱਥਾਂ ਵਿਚ ਹੱਥਕੜੀਆਂ ਤੇ ਪੈਰਾਂ ਵਿਚ ਬੇੜੀਆਂ ਸਨ :

*"ਨੀਲ ਝਗੁਰੀਆ ਤਨ ਮੈ ਕੈਸੇ।*
*ਬਿਜੁਲੀ ਸਯਾਮ ਅਭ੍ਰ ਮੈ ਜੈਸੇ। ੨੨੬।*
*ਕੋਮਲ ਅੰਗ ਹਥੌੜੀ ਹਾਥਾ।*
*ਪਾਦ ਜੰਜੀਰ ਤਿਨ੍ਹ ਕੇ ਸਾਥਾ।" ੨੨੭।*

ਸਾਰੇ ਸਰਹੰਦ ਵਿਚ ਹਾਹਾਕਾਰ ਮੱਚੀ ਹੋਈ ਸੀ। ਸਭ ਤ੍ਰਾਹ ਤ੍ਰਾਹ ਕਰ ਰਹੇ ਸਨ :

*"ਉਹਾ ਨਗਰ ਮੈ ਹਾਹਾ ਕਾਰਾ।"*

ਜਦ ਸਾਹਿਬਜ਼ਾਦੇ ਨਵਾਬ ਅੱਗੇ ਪੇਸ਼ ਹੋਏ ਤਾਂ ਅਦਾਲਤ ਵਿਚ ਇਕ ਹੀ ਆਵਾਜ਼ ਸੁਣਾਈ ਦੇ ਰਹੀ ਸੀ ਕਿ :

*"ਮਾਰਨ ਯੋਗ ਸੁ ਬਾਲਕ ਨਾਹਿਨ,*
*ਦੀਨ ਲਿਆਵਨ ਮਾਹਿ ਬਖਾਨੀ।"*

ਇਹ ਤਾਂ ਤਖ਼ਤ ਤੇ ਬਿਠਾਲਣਯੋਗ ਹਨ। ਕੁਝ ਨੇ ਇਥੋਂ ਤਕ ਕਿਹਾ ਕਿ ਇਨ੍ਹਾਂ

ਦੇ ਵਜ਼ਨ ਦਾ ਸੋਨਾ ਰਕਮ ਦੇਂਦੇ ਹਾਂ ਪਰ ਹਾਨੀ ਨਾ ਪਹੁੰਚਾਯੋ :

*"ਕੋਈ ਬਿਖੈਂ ਤਨ,*
*ਕੋਈ ਕਹੈ ਅੰਨ,*
*ਦੇਹਿ ਇਨੈ,*
*ਨਹਿ ਯਾ ਕਰਿ ਹਾਨੀ।" ੨੩੨।*

ਪਰ ਇਕ ਇਹ ਆਵਾਜ਼ ਵੀ ਪ੍ਰਬਲ ਹੋ ਉਠ ਰਹੀ ਸੀ ਕਿ ਇਨ੍ਹਾਂ ਨੇ ਸਾਡਾ ਰਾਜ ਲੁੱਟਿਆ ਹੈ। ਸੋ ਇਨ੍ਹਾਂ ਨੂੰ ਛੱਡਣਾ ਨਹੀਂ ਚਾਹੀਦਾ :

*"ਜਿਮ ਲੂਟੇ ਇਨ ਦੇਸ ਹਮਾਰੇ।*
*ਇਵ ਹੀ ਦੁਖ ਦੇਵਹਿ ਯਾ ਭਾਰੇ।" ੨੩੩।*

ਨਿਰਣਾ ਇਹ ਹੀ ਲਿਆ ਗਿਆ ਕਿ ਇਨ੍ਹਾਂ ਨੂੰ ਦੀਨ ਵਿਚ ਲਿਆ ਕੇ ਔਰੰਗਜ਼ੇਬ ਨੂੰ ਖ਼ਬਰ ਪੁਜਾ ਕੇ ਉਸ ਦੀ ਪ੍ਰਸੰਨਤਾ ਲਈ ਜਾਏ।

ਸੋ ਬੜੇ ਠਰੰਮੇ ਨਾਲ ਨਵਾਬ ਨੇ ਸਾਹਿਬਜ਼ਾਦਿਆਂ ਨੂੰ ਮੁਖ਼ਾਤਬ ਹੋ ਕੇ ਕਿਹਾ ਕਿ ਤੁਹਾਡਾ ਔਰੰਗਜ਼ੇਬ ਬਾਦਸ਼ਾਹ ਨਾਲ ਮੇਲ ਕਰਾ ਦੇਂਦੇ ਹਾਂ। ਦੇਸਾਂ ਦਾ ਰਾਜ ਵੀ ਦਿਵਾ ਦੇਂਦੇ ਹਾਂ। ਪਹਿਨਣ ਲਈ ਤਰ੍ਹਾਂ-ਤਰ੍ਹਾਂ ਦੀਆਂ ਰੇਸ਼ਮੀ ਪੁਸ਼ਾਕਾਂ ਵੀ ਦੇਂਦੇ ਹਾਂ। ਵੱਡੇ-ਵੱਡੇ ਘਰਾਣਿਆਂ ਦੀਆਂ ਲੜਕੀਆਂ ਨਾਲ ਸ਼ਾਦੀਆਂ ਵੀ ਕਰਾ ਦਿਆਂਗੇ। ਬਸ ਇਕ ਗੱਲ ਕਿ ਇਸਲਾਮ ਦੇ ਦਾਇਰੇ ਵਿਚ ਆ ਜਾਓ। *'ਨੀਲੇ ਬਸਤ੍ਰ ਧਾਰਨ ਕਰ ਲਵੋ'।* ਇਹ ਯਾਦ ਰਵ੍ਹੇ ਕਿ ਸਾਹਿਬਜ਼ਾਦਿਆਂ ਕੇਸਰੀ ਚੋਲੇ ਪਾਏ ਹੋਏ ਸਨ ਭਾਵੇਂ ਝੱਗੀਆਂ ਨੀਲੀਆਂ ਸਨ :

*'ਕੇਸਰੀ ਅੰਗ ਪੌਸ਼ਾਕ ਮਹਾਬਰ।'*

ਨਵਾਬ ਨੇ ਕਿਹਾ :

*"ਤੁਮੈ ਸਾਹ ਕੋ ਮੇਲ ਕਰਾਵੈਂ।*
*ਬਹੁ ਦੇਸਨ ਕੋ ਰਾਜ ਦਿਵਾਵੈਂ।*
*ਪਟ ਭੂਖਨ ਤੁਮ ਅਨਗਨ ਦੈਹੈਂ।*
*ਦੁਖਤਰ ਸਹਿਤ ਸੂਬਤਰ ਹ੍ਵੈ ਹੈਂ।*
*ਜੇਤੀ ਨਾਰਿ ਚਾਹ ਹੋ ਦੇਹੀ।*
*ਨੀਲ ਪਟੰਬਰ ਧਾਰੋ ਏਹੀ।" ੨੩੫।* (ਅਧਿਆਇ ਸੋਲ੍ਹਵਾਂ)

ਸਾਹਿਬਜ਼ਾਦੇ ਇਹ ਸੁਣ ਕੇ 'ਧ੍ਰਿਗ ਧ੍ਰਿਗ' ਕਹਿੰਦੇ ਰਹੇ। *'ਬਾਲਕ ਤਾ ਮਨ ਧ੍ਰਿਗ ਧ੍ਰਿਗ ਉਚਾਰੇ।'* ਬੜਾ ਅਜੀਬ ਨਜ਼ਾਰਾ ਸੀ ਕਿ ਸਰਹੰਦ ਦੇ ਨਰ ਨਾਰੀ ਤਾਂ ਰੋ ਕੁਰਲਾ ਰਹੇ ਸਨ ਪਰ ਸਾਹਿਬਜ਼ਾਦੇ ਸ਼ਾਂਤ ਚਿਤ ਤੇ ਅਡੋਲਤਾ ਦੀ ਮੂਰਤ ਸਨ। ਭਾਵੇਂ ਉਨ੍ਹਾਂ ਨੂੰ ਭੁੱਖਿਆਂ ਰੱਖਿਆ ਜਾ ਰਹਿਆ ਸੀ। ਪਾਣੀ ਤਕ ਨਹੀਂ ਸੀ ਦਿੱਤਾ ਜਾ ਰਹਿਆ। ਕਿਧਰੇ ਪੰਜਵੇਂ ਦਿਨ ਜਾ ਕੇ ਰਤਾ ਕੁ ਜਲ ਪੀਣ ਨੂੰ ਦਿੱਤਾ ਗਿਆ :

*"ਭੂਖੈ ਰਹੈ ਕਿਤਕ ਦਿਨ ਮਾਹੀ।*
*ਨੀਰ ਨਾਹਿ ਤਿਨ ਕਛੁਅਕ ਪਯਾਹੀ।"*

ਬੜੇ ਢੰਗਾਂ ਨਾਲ ਕਾਜ਼ੀ ਨੇ ਸਮਝਾਇਆ ਕਿ ਭਿਸ਼ਤ ਦੇ ਭਾਗੀ ਵੀ ਬਣੋਗੇ। ਕਾਫ਼ਰ ਤਾਂ ਦੋਜ਼ਖ ਵਿਚ ਪੈਂਦਾ ਹੈ। ਜੇ ਸਾਡਾ ਮਜ਼ਹਬ ਧਾਰਨ ਨਹੀਂ ਕਰੋਗੇ ਤਾਂ ਜਾਨੋਂ ਮਾਰ ਦਿਆਂਗੇ :

*"ਮਜਬ ਕਬੂਲ ਸੁ ਇਹ ਕਰੋ*
*ਨਹਿ ਤੁਮ ਡਾਰੈਂ ਮਾਰ।"*

ਇਹ ਸੁਣ ਕੇ ਵੱਡੇ ਸਾਹਿਬਜ਼ਾਦੇ ਨੇ ਕਿਹਾ : ਕਾਜ਼ੀ ਸਾਡੀ ਗੱਲ ਵੀ ਹੁਣ ਧਿਆਨ ਨਾਲ ਸੁਣ। *ਕਾਫ਼ਰ ਉਹ ਨਹੀਂ ਹੁੰਦਾ ਜੋ ਹਸ ਆਪਾ ਵਾਰੇ। ਕਾਫਰ ਤਾਂ ਉਹ ਹੁੰਦਾ ਹੈ, ਜੋ ਖ਼ੁਦਾ ਦੇ ਕੀਤੇ ਨੂੰ ਢਾਹ ਉਲਟਾਣਾ ਚਾਹਵੇ। ਇਹ ਕੁਰਾਨ ਵਿਚ ਹਜ਼ਰਤ ਮੁਹੰਮਦ ਸਾਹਿਬ ਨੇ ਆਪ ਲਿਖਿਆ ਹੈ :*

*"ਸੁਨਿ ਕਾਜੀ ਅਸ ਬੈਨ ਹਮਾਰੇ।*
*ਨਹਿ ਕਾਫਰ ਜੋ ਆਪ ਸੁ ਮਾਰੇ।*
*ਕੀਤੀ ਬਾਤ ਖ਼ੁਦਾਇ ਕੀ ਜੋਈ।*
*ਜਾਇ ਮੇਟ ਕਾਫਰ ਅਤਿ ਸੋਈ।*
*ਜੋ ਖੁਦਾਇ ਕੀ ਕੀਤੀ ਢਾਹੈ।*
*ਕਾਫ਼ਰ ਆਪ ਨਬੀ ਯੌ ਕਹਾ ਹੈ।" ੨੪੩।*

ਹੋਰ ਇਹ ਵੀ ਯਾਦ ਰੱਖੀਂ ਕਾਜ਼ੀ ਕਿ ਵਾਹਿਗੁਰੂ ਨੇ ਸਾਨੂੰ ਜਿਸ ਸ਼ਾਨਦਾਰ ਘਰ ਵਿਚ ਜਨਮ ਦਿੱਤਾ ਹੈ ਇਸ ਅੱਗੇ ਸਭ ਤੁਛ ਹਨ। ਮੌਤ ਦੇ ਡਰਾਵੇ ਕਿਸ ਨੂੰ ਦੇਂਦਾ ਹੈਂ। ਸਾਨੂੰ ਤਾਂ ਸ਼ਹੀਦ ਹੋਣ ਦਾ ਚਾਅ ਹੈ। ਇਹ ਸੁਣ ਕਾਜ਼ੀ ਗੁੱਸੇ ਨਾਲ ਕੰਬਣ ਲੱਗ ਪਿਆ

*"ਜੋ ਤਿਹ (ਵਾਹਿਗੁਰੂ ਨੇ) ਜਨਮ ਦੀਓ ਸੋ ਨੀਕੋ।*
*ਔਰ ਸਭੈ ਲਾਗਤ ਹੈ ਫੀਕੋ।*
*ਮਰਨ ਯਾਹਿ ਤੇ ਭਲਾ ਨਿਹਾਰੈ।"*
*ਯੌਂ ਸੁਨ ਕਾਜੀ ਕੋਪਤਿ ਭਾਰੈ। ੨੪੫।*

ਇਹ ਸੁਣ ਕੇ ਹੋਰ ਤਾਂ ਚੁੱਪ ਰਹੇ ਪਰ ਸੁੱਚਾ ਨੰਦ ਬੋਲਿਆ ਕਿ ਇਨ੍ਹਾਂ ਜੰਗ ਕੀਤੇ ਬਗ਼ੈਰ ਨਹੀਂ ਰਹਿਣਾ :

*'ਕਰ ਹੈ ਬਿਨਾ ਰਹੈ ਨਹੀਂ ਰਾਰਾ।' ੨੪੭।*

ਸੋ ਸਿਆਣਪ ਇਸੇ ਵਿਚ ਹੈ ਕਿ ਇਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਜਾਏ :

*'ਇਹ ਮੂਏ ਬਿਨ ਨਹਿ ਕਲਯਾਨੀ।' ੨੪੬।*

ਇਧਰ ਸਰਹੰਦ ਦੀ ਸੰਗਤ ਨੇ ਬੈਠ ਵਿਚਾਰ ਕੀਤੀ ਕਿ ਸਾਨੂੰ ਵੀ ਕੋਈ ਚਾਰਾ ਸਾਹਿਬਜ਼ਾਦਿਆਂ ਨੂੰ ਬਚਾਉਣ ਦਾ ਕਰਨਾ ਚਾਹੀਦਾ ਹੈ। ਸ਼ਹਿਰੀਆਂ ਨੇ ਨਿਰਣਾ ਲਿਆ ਕਿ ਸਾਹਿਬਜ਼ਾਦਿਆਂ ਦੀ ਕੀਮਤੀ ਜਾਨ ਬਚਾਉਣ ਹਿਤ ਉਨ੍ਹਾਂ ਦੇ ਤੋਲ ਮੁਤਾਬਕ ਸੋਨਾ ਨਵਾਬ ਨੂੰ ਪੇਸ਼ ਕੀਤਾ ਜਾਏ। ਪਰ ਇਕ ਸਿੱਖ ਨੇ ਕਿਹਾ ਕਿ ਐਸਾ ਨਹੀਂ ਜੇ ਹੋਣਾ। ਸੋਨਾ ਵੀ ਉਨ੍ਹਾਂ ਰੱਖ ਲੈਣਾ ਹੈ ਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਵੀ ਕਰ ਦੇਣਗੇ। ਭਾਣਾ ਅਵੱਸ਼ ਵਰਤਣਾ ਹੈ :

*ਸੀਰੰਦ (ਸਰਹਿੰਦ) ਕੀ ਸੰਗਤਿ ਸਬੈ*
*ਮਨ ਮੈ ਕਰਤ ਬੀਚਾਰ।*
*ਤੋਲ ਸੁ ਇਨ ਕਰ ਦੀਜੀਐ*
*ਕਨਕ ਯਾਹਿ ਨਿਰਧਾਰ। ੨੫੧।*
*ਏਕ ਸਿਖ ਤਬ ਯੌਂ ਕਹੀ :*
*ਸਵਰਨ ਲੇਹਿਗੇ ਲੂਟ।*
*ਹੋਵਗ ਸੁ ਗੁਰ ਨੇ ਠਟੀ,*
*ਹਮਰੀ ਕਹਾ ਪਹੂਚ।" ੨੫੨।*

ਸੰਗਤਾਂ ਦੀ ਤੜਪਨਾ ਦਾ ਅੰਦਾਜ਼ਾ ਇਥੋਂ ਹੀ ਲਗਾਇਆ ਜਾ ਸਕਦਾ ਹੈ ਕਿ ਵਹੀਰਾਂ ਘੱਤ ਸੰਗਤਾਂ ਦਰਸ਼ਨਾਂ ਲਈ ਪੁੱਜ ਰਹੀਆਂ ਸਨ। ਸੁੱਚਾ ਨੰਦ ਕਹਿੰਦਾ ਸੀ ਕਿ ਛੇਤੀ ਕਰੋ। ਜੇ ਔਰੰਗਜ਼ੇਬ ਤਕ ਗੱਲ ਪਹੁੰਚ ਗਈ ਤਾਂ ਤੇਰੇ ਹੱਥ ਕੁਝ ਨਹੀਂ ਰਹਿਣਾ। ਸੋ ਸਾਹਿਬਜ਼ਾਦਿਆਂ ਨੂੰ ਜਦ ਫਿਰ ਪੇਸ਼ ਕਰਨ ਲਈ ਲੈ ਕੇ ਆਏ ਤਾਂ ਮਾਤਾ ਗੁਜਰੀ ਨੇ ਕਿਹਾ ਕਿ ਇਨ੍ਹਾਂ ਦੀ ਥਾਂ ਮੈਨੂੰ ਬੰਦੀ ਬਣਾਈ ਰੱਖੋ। ਉਤਨੀ ਦੇਰ ਤਕ ਤਾਂ ਉਡੀਕੋ ਜਦ ਤਕ ਔਰੰਗਜ਼ੇਬ ਦਾ ਹੁਕਮ ਨਹੀਂ ਆਉਂਦਾ। ਜੇ ਉਸ ਦਾ ਹੁਕਮ ਇਹ ਆਵੇ ਕਿ ਬਾਲਾਂ ਨੂੰ ਨਹੀਂ ਮਾਰਨਾ ਤਾਂ ਵੀ ਬੇਸ਼ੱਕ ਮੈਨੂੰ ਮਾਰ ਦੇਣਾ :

*"ਬਾਂਧ ਗ੍ਰਿਹ ਹਮ ਰਾਖੀਐ*
*ਲਿਖ ਸਾਹਿ ਬਾਤ ਪਠਾਈਐ।*
*ਜੋ ਲਿਖੈ ਬਾਲ ਨ ਮਾਰਨੇ*
*ਤਬ ਮੋਹਿ ਮਾਰ ਪਠਾਈਐ।" ੨੫੯।*

ਜਦ ਨੀਂਹਾਂ ਵਿਚ ਚਿਣਨ ਦਾ ਹੁਕਮ ਸੁਣਾਇਆ ਗਿਆ ਤਾਂ ਨਵਾਬ ਮਲੇਰਕੋਟਲੇ ਨੇ ਬਹੁਤ ਉੱਚੀ ਆਹ ਦਾ ਨਾਅਰਾ ਮਾਰ ਕਹਿਆ : *ਸ਼ੀਰ ਖੋਰਾਂ ਨੂੰ ਕੁਝ ਨਾ ਕਹੋ ਤੁਹਾਡੀ ਜੜ੍ਹ ਕੱਟੀ ਜਾਏਗੀ।* ਉਸ ਦੀ ਚੀਕ ਨਾਲ ਸਭ ਪਾਸੇ ਤ੍ਰਾਸ ਛਾ ਗਿਆ ਜਿਸ ਬੋਹੜ ਹੇਠਾਂ ਬਾਲ ਖੜ੍ਹੇ ਕੀਤੇ ਸਨ, ਉੱਤੇ ਬੈਠਾ ਇਕ ਤੋਤਾ ਇਹ ਦ੍ਰਿਸ਼ ਦੇਖ ਰਹਿਆ ਸੀ। ਤੋਤਾ ਇਹ ਪੁਕਾਰਦਾ ਉੱਡ ਗਿਆ *'ਜੜ੍ਹ ਕੱਟੀ ਗਈ'*, *'ਜੜ੍ਹ ਕੱਟੀ ਗਈ'*। ਤੋਤਾ ਪੰਜਾਬ ਭਰ ਉੱਡ ਥਾਂ-ਥਾਂ ਇਹ ਹੀ ਅਲਾਂਦਾ ਰਹਿਆ *'ਜੜ੍ਹ ਕਟੀ ਗਈ।'* ਮੁਗ਼ਲ ਫ਼ੌਜ

ਦੀ ਇਕ ਟੁਕੜੀ ਉਸ ਤੋਤੇ ਨੂੰ ਪਕੜਨ ਤਕ ਭੇਜੀ ਗਈ। ਇਤਨੀ ਦਿਲ ਚੀਰਵੀਂ ਸ਼ਹਾਦਤ ਸੀ ਸਾਹਿਬਜ਼ਾਦਿਆਂ ਦੀ।[1]

ਕੋਇਰ ਸਿੰਘ ਦੇ ਸ਼ਬਦਾਂ ਵਿਚ :

ਬਹੁਤ ਤਸੀਹੇ ਦੇ ਕੇ ਉਨ੍ਹਾਂ ਨੂੰ ਨੀਂਹਾਂ ਵਿਚ ਚਿਣ ਦਿੱਤਾ ਗਿਆ। ਲਾਇੰਤਹਾ ਤਸੀਹੇ ਦਿੱਤੇ ਗਏ ਪਰ ਸਾਹਿਬਜ਼ਾਦਿਆਂ ਸੀ ਤੱਕ ਨਾ ਕੀਤੀ। ਦੋਹਾਂ ਅਵਤਾਰ ਰੂਪ ਸਾਹਿਬਜ਼ਾਦਿਆਂ ਨੇ ਭਾਣਾ ਜਾਣ ਤਸੀਹੇ ਤਨ ਤੇ ਸਹੇ। ਦੀਵਾਰ ਵਿਚ ਚਿਣਦੇ-ਚਿਣਦੇ ਹੀ ਸਾਹਿਬਜ਼ਾਦੇ ਸ਼ਹੀਦ ਹੋ ਗਏ। ਸਭ ਪਾਸੇ ਹਾਹਾਕਾਰ ਮੱਚੀ ਹੋਈ ਸੀ। ਹਨੇਰੀ ਤੂਫ਼ਾਨ ਨੇ ਸ਼ਹਿਰ ਨੂੰ ਘੇਰ ਲਿਆ ਸੀ। ਵੱਡੇ-ਵੱਡੇ ਲੋਕ ਤਾਂ ਘਰ ਬਾਰ ਛੱਡ ਕੇ ਕਿਧਰੇ ਹੋਰ ਜਾ ਵੱਸੇ। ਹਰ ਕੋਈ ਜਾਣਦਾ ਸੀ ਕਿ ਇਹ ਨਗਰੀ ਤਬਾਹ ਹੋਣੀ ਹੀ ਹੋਣੀ ਹੈ :

*"ਦੇ ਕਰ ਦੂਖ ਬਹੁਤ ਅਧਿਕਾਏ।*
*ਤਬ ਨੀਹੋ ਮੈ ਬਾਲ ਚਿਨਾਏ।*
*ਬਹੁਤ ਕਲੇਸ ਤੁਰਕ ਤਬ ਦੀਨਾ।*
*ਮੁਖ ਸੇ ਨਾਹ ਉਚਾਰਨ ਕੀਨਾ। ੨੬੫।*
*ਜੁਗ ਅਵਤਾਰ (ਦੋਹਾਂ ਅਵਤਾਰ ਰੂਪ ਸਾਹਿਬਜ਼ਾਦਿਆਂ)*
*ਸਹੀ ਮਿਲ ਪੀੜਾ।*
*ਪਰਾਲਬਧ ਵਸ ਜਾਨ ਸਰੀਰਾ।*
*ਜਬੈ ਚਿਨਾਇ ਭੀਤ ਮੈ ਦੀਨੇ।*
*ਰਹੀ ਨ ਭੀਤ ਦ੍ਰਿਸ਼ਟ ਨਹੀਂ ਚੀਨੇ।" ੨੬੬।*

ਸਭ ਆਖ ਰਹੇ ਸਨ :

*ਧੰਨਿ ਧੰਨਿ ਗੁਰਦੇਵ ਸੁਤ ਤਨ ਕੋ ਲੋਭ ਨ ਕੀਨ।*
*ਧਰਮ ਰਾਖ ਕਲ ਸੋ ਗਏ, ਦਾਦੇ (ਨੌਵੇਂ ਪਾਤਸ਼ਾਹ) ਸੋ ਜਸ ਲੀਨ।*

ਮਾਤਾ ਜੀ ਨੇ ਇਹ ਸਾਕਾ ਹੁੰਦੇ ਸਾਰ ਪ੍ਰਾਣ ਤਿਆਗ ਦਿੱਤੇ। ਸਸਕਾਰ ਲਈ ਥਾਂ ਮੁਹਰਾਂ ਵਿਛਾ ਕੇ ਟੋਡਰ ਮੱਲ ਜੌਹਰੀ ਨਾਂ ਦੇ ਸ਼ਾਹੂਕਾਰ ਨੇ ਹਾਸਲ ਕੀਤੀ ਜਿਥੇ ਅੱਜ ਜੋਤੀ ਸਰੂਪ ਦਾ ਗੁਰਦੁਆਰਾ ਸੋਭਾ ਪਾ ਰਹਿਆ ਹੈ।

**ਮਾਛੀਵਾੜੇ ਤੋਂ ਮੁਕਤਸਰ**

ਮਾਛੀਵਾੜੇ ਹੀ ਨਿਹਾਲੇ ਖਤ੍ਰੀ ਦੀ ਮਾਂ ਨੇ ਖੱਦਰ ਦਾ ਥਾਨ ਭੇਟ ਕੀਤਾ। ਭਾਈ ਮਾਨ ਸਿੰਘ, ਭਾਈ ਧਰਮ ਸਿੰਘ ਤੇ ਭਾਈ ਦਇਆ ਸਿੰਘ ਵੀ ਆ ਮਿਲੇ ਸਨ। ਖੱਦਰ ਨੂੰ ਨੀਲਾ ਰੰਗ ਕਰਕੇ ਸਾਰਿਆਂ ਨੇ ਚੋਲੇ ਪਹਿਣ ਲਏ। ਨਬੀ ਖ਼ਾਨ ਤੇ ਗ਼ਨੀ ਖ਼ਾਨ ਅਤੇ ਤਿੰਨਾਂ ਸਿੰਘਾਂ

1. ਕ੍ਰਿਪਾ ਕਰਕੇ ਪੁਸਤਕ 'ਆਦਿ ਸਿਖ ਤੇ ਆਦਿ ਸਾਖੀਆਂ' ਵਿਚ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੇਖਣ ਦੀ ਖੇਚਲ ਵੀ ਕਰਨੀ।

ਨੇ ਆਪ ਜੀ ਨੂੰ ਉੱਚ ਦਾ ਪੀਰ ਆਖ ਕੇ ਇਕ ਪਲੰਘ 'ਤੇ ਉਠਾ ਦੀਨਾ ਕਾਂਗੜ ਤੱਕ ਲੈ ਆਏ। ਨਬੀ ਖ਼ਾਨ ਤੇ ਗਨੀ ਖ਼ਾਨ ਦੋਵੇਂ ਭਰਾ ਸਨ :

*"ਨਬੀ ਖਾਨ ਗਨੀ ਖਾਨ ਬਿਰਾਦਰ।*
*ਗੁਰ ਕੇ ਸੰਗ ਭਏ ਤਬ ਹਾਜਰ।*
*ਬਡੀ ਟਹਲ ਗੁਰ ਕੀ ਤਿਨ ਕੀਨੀ।*
*ਰਹੈਂ ਸੁ ਹਾਜਰ ਅਹਿਨਿਸ ਭੀਨੀ।" ੨੮੬।*

ਗੁਰੂ ਜੀ ਉਨ੍ਹਾਂ ਦੀ ਸੇਵਾ ਤੋਂ ਇਤਨੇ ਪ੍ਰਸੰਨ ਹੋਏ ਕਿ ਹੇਹਰ ਪਿੰਡ ਪੁੱਜਣ 'ਤੇ ਹੁਕਮਨਾਮਾ ਵੀ ਬਖ਼ਸ਼ਿਆ :

*"ਹਮਰਾ ਹੁਕਮ ਨਾਮ ਯਹਿ ਲੀਜੈ।*
*ਦਰਸਨ ਬੀਚ ਪੰਥ ਕਾ ਕੀਜੈ।"*

ਉਨ੍ਹਾਂ ਫਿਰ ਵੀ ਨਿੰਮ੍ਰਤਾ ਵਿਚ ਕਿਹਾ ਕਿ ਅਸਾਂ ਖ਼ਿਦਮਤ ਕਿਸੇ ਲਾਲਚ ਵੱਸ ਨਹੀਂ ਕੀਤੀ, ਅਸਾਂ ਤਾਂ

*"ਖਿਜਮਤ ਕਰੀ ਖੁਦਾਇ ਕੈ ਨਾਮਾ।"*

ਮਹਾਰਾਜ ਨੇ ਫ਼ੁਰਮਾਇਆ ਕਿ ਜਦ ਬਰਕਤਾਂ ਮਿਲਣ, ਰਾਜ ਪ੍ਰਾਪਤ ਹੋਏ ਤੇ ਮਨ ਆਜਿਜ਼ ਰਹਿੰਦਾ ਹੈ ਅਤੇ ਫਿਰ ਆਜਿਜ਼ ਹੁੰਦਿਆਂ ਵੀ ਸਖ਼ਤ ਕਦਮ ਰਹਿੰਦਾ ਹੈ (ਨ ਹਠ ਤਜ ਦੀਜੈ) ਉਸ ਨੂੰ ਕਦੇ ਮਾਯੂਸੀ ਨਹੀਂ ਘੇਰਦੀ। ਮੁਸ਼ਕਲਾਂ ਨੂੰ ਪਾਰ ਕਰਨ ਦਾ ਇਕ ਹੀ ਮੰਤ੍ਰ ਹੈ : *ਸਹਿਨਸ਼ੀਲਤਾ।* ਜੋ ਹਰ ਵੇਲੇ ਬੁੱਧੀ ਦੀ ਤੱਕੜੀ 'ਤੇ ਗੁਣ ਅਉਗੁਣ ਦੀ ਜਾਂਚ ਕਰਦਾ ਰਹਿੰਦਾ ਹੈ, ਕੋਈ ਗੱਲ ਬਗੈਰ ਤੋਲੇ ਨਹੀਂ ਕਰਦਾ ਅਤੇ ਰਾਜ ਨੂੰ ਆਪਣਾ ਨਹੀਂ ਜਾਣਦਾ, ਲੋਕਾਂ ਦਾ ਜਾਣਦਾ ਹੈ, ਹਰ ਵੇਲੇ ਸਾਵਧਾਨ ਰਹਿੰਦਾ ਹੈ, ਅੱਲਾਹ ਜੋ ਸਭ ਦਾ ਮਾਲਕ ਹੈ ਉਸ ਨੂੰ ਦਿਲੋਂ ਨਹੀਂ ਵਿਸਾਰਦਾ, *ਦਫਤਰ ਤੇ ਮੁਨਸ਼ੀ ਦੇ ਕਹੇ ਹੀ ਸਭ ਕੁਝ ਨਹੀਂ ਕਰੀ ਜਾਂਦਾ, ਨਾ ਕਿਸੇ ਨਾਲ ਬਹੁਤਾ ਵੈਰ ਪਾਂਦਾ ਹੈ ਅਤੇ ਨਾ ਹੀ ਕਿਸੇ ਨਾਲ ਬਹੁਤਾ ਨੇੜ ਰੱਖਦਾ ਹੈ,* ਐਸਾ ਰਾਜਾ ਰਾਜ ਕਾਲ ਸੁਹਣਾ ਨਿਭਾ ਜਾਂਦਾ ਹੈ। ਪਰਜਾ ਦੀ ਪਾਲਣਾ ਸ਼ੇਰ ਦੀ ਨਿਗਾਹ ਵਾਂਗ ਕਰਨੀ ਚਾਹੀਦੀ ਹੈ। *ਨਜ਼ਰ ਤਾਂ ਬੇਸ਼ੱਕ ਸ਼ੇਰ ਵਾਲੀ ਰੱਖੇ ਪਰ ਦਿਲੋਂ ਹਰ ਇਕ ਨੂੰ ਪਿਆਰ ਕਰੇ।* ਜਿਵੇਂ ਗਵਾਲਾ ਸਭ ਦੀ ਸੰਭਾਲ ਕਰਦਾ ਹੈ। ਬੁਰੇ ਪਾਸੇ ਆਪਣੇ ਆਪ ਨੂੰ ਨਾ ਜਾਣ ਦੇਵੇ। ਜਿਸ ਨੇ ਐਸੀ ਰਾਜਨੀਤੀ ਅਪਣਾਈ, ਉਸ ਦਾ ਰਾਜ ਕਾਇਮ ਰਹਿੰਦਾ ਹੈ :




*"ਰਾਜ ਬੀਚ ਮਨ ਆਜਿਜ਼ ਕੀਜੈ।*
*ਆਜਿਜ਼ ਬੀਚ, ਨ ਹਠ ਤਦ ਦੀਜੈ।*
*ਵਿਪਤਾ ਬੀਚ ਮੰਤ੍ਰ ਨਿਜ ਗਹੀਐ।*
*ਸ਼ਾਂਤ ਸੀਲ ਕੀ ਪੋਟ ਹੋਇ ਰਹੀਐ। ੨੯੨।*

*ਗੁਣ ਔਗੁਣ ਕਾ ਤੁਲਾ ਸੌ ਕਰੀਐ।*
*ਤੋਲਨਹਾਰ ਵਿਚਾਰ ਸੁ ਧਰੀਐ।*
*ਰਾਜ ਬਿਰਾਨਾ ਜਾਨੈ ਜੋਈ।*
*ਖਸਮ ਖੁਦਾਇ ਏਕ ਦਿਲ ਹੋਈ। ੨੯੩।*
*ਸਵਾਧਾਨ ਮਨ ਅਪਨਾ ਕੀਜੈ।*
*ਦਫਤ੍ਰ ਮੁਨਸੀ ਰੈਯਤ ਨ ਭੀਜੈ।*
*ਨਹਿ ਅਤਿ ਵੈਰ ਨਾ ਮਿਤ੍ਰਾਚਾਰੀ।*
*ਨਿਪੁਨ ਸੁ ਕਾਰਜ ਮੈ ਨਿਰਧਾਰੀ। ੨੯੪।*
*ਰੈਯਤ ਨਜਰ ਸਿੰਘ ਕੀ ਹੋਈ।*
*ਅਪਨਾ ਮਿਤ੍ਰ ਨ ਜਾਨੈ ਕੋਈ।*
*ਆਜਿਜ਼ ਮੈ ਹੋਇ ਗ੍ਰਾਲ ਪਛਾਨਾ।*
*ਦ੍ਰਿਸ਼ਟ ਕਠੋਰ ਸੌ ਮਨ ਰਹਮਾਨਾ। ੨੯੫।*
*ਕਰਮ ਪ੍ਰਤਾਪ ਆਪਨੌ ਜਾਨੈ।*
*ਬੁਰੇ ਕਰਮ ਮੈ ਮਨ ਨਹੀਂ ਆਨੈ।*
*ਤਾ ਤੈ ਰਾਜਨੀਤ ਯੌਂ ਆਹੀ।*
*ਸਬ ਹੀ ਗੁਨ ਲੀਜੈ ਅਵਿਗਾਹੀ।" ੨੯੬।*

ਇਨ੍ਹਾਂ ਪੰਜਾਂ (ਮਾਲੀ, ਗਵਾਲੇ, ਚਉਪੜ ਖੇਡਣ ਵਾਲੇ, ਰਾਜੇ ਅਤੇ ਮਹੰਤ) ਵਿਚੋਂ ਜੋ ਰਾਜਨੀਤੀ ਦੇ ਚਾਰੇ ਹਥਿਆਰ ਸਾਮ, ਦਾਮ, ਦੰਡ ਤੇ ਭੇਦ ਨੂੰ ਵਰਤਦਾ ਹੈ, ਉਹ ਹੀ ਅਕਲ ਵਾਲਾ ਕਹਿਲਾਣ ਦਾ ਹੱਕਦਾਰ ਹੈ।

*"ਮਾਲੀ ਗੁਆਲੀ ਪਾਸਗੀ, ਰਾਜਾ ਔਰ ਮਹੰਤ।*
*ਸਾਮ ਦਾਮ ਗੁਨ ਜਾਹਿ ਮੈ, ਸੋ ਜਾਨੌ ਬੁਧਿਵੰਤ।" ੨੯੭।*

ਜਦ ਖ਼ਾਲਸੇ ਦਾ ਰਾਜ ਹੋਵੇਗਾ, ਉਸ ਵੇਲੇ ਇਸ ਹੁਕਮਨਾਮੇ ਦੀ ਤੁਹਾਨੂੰ ਕਦਰ ਹੋਵੇਗੀ

*"ਜਬ ਹੀ ਰਾਜ ਖਾਲਸ ਕਾ ਹੋਈ।*
*ਤਬ ਮਾਲੂਮ ਏਹ ਵਸਤ ਸੌ ਹੋਈ।" ੨੯੮।*

ਉਨ੍ਹਾਂ ਨੇ ਇਤਨਾ ਸੁਣ ਕੇ ਹੁਕਮਨਾਮੇ ਨੂੰ ਮੱਥੇ ਲਗਾਇਆ ਤੇ ਫਿਰ ਸਿਰ ਤੇ ਰੱਖ ਲਿਆ।

ਕਨੇਚ ਤੋਂ ਗੁਰੂ ਜੀ ਨੇ ਮਾਹੀ ਨਾਂ ਦੇ ਸਿੱਖ ਨੂੰ ਸਰਹਿੰਦ ਖ਼ਬਰ ਲੈਣ ਲਈ ਭੇਜਿਆ ਸੀ ਤੇ ਉਸਨੇ ਹਿਰਦੇ ਵੇਧਕ ਖ਼ਬਰ ਲਿਆ ਕੇ ਦਿੱਤੀ ਕਿ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਜ਼ਾਲਮਾਂ ਸ਼ਹੀਦ ਕਰ ਦਿੱਤਾ ਹੈ, ਮਹਾਰਾਜ ਨੇ ਵੀ ਸੁਭਾਵਕ ਬਚਨ ਬੋਲੇ ਸਨ ਕਿ *'ਜੜ੍ਹ ਇਸ ਰਾਜ ਦੀ ਪੁੱਟੀ ਗਈ'*, ਖ਼ਾਲਸੇ ਨੂੰ ਸੰਬੋਧਨ ਕਰਦੇ ਫ਼ਰਮਾਇਆ

ਕਿ ਤਗੜੇ ਹੋਵੋ :

*"ਤੁਰਕਾਂ ਦਾ ਨਾਸ ਕਰਨਾ ਹੈ"*
*"ਹਨ ਹੈ ਤੁਰਕ, ਸੋ ਰਚੈ ਉਪਾਈ।"*

ਸਿੰਘਾਂ ਜਦ ਕਹਿਆ ਕਿ ਮੁਗ਼ਲਾਂ ਦੀ ਫ਼ੌਜ ਦੀ ਸ਼ਕਤੀ ਬੜੀ ਹੈ ਤਾਂ *ਮਹਾਰਾਜ ਨੇ ਕਿਹਾ ਕਿ ਝੂਠੇ ਤੇ ਜ਼ਾਲਮ ਦੀ ਸ਼ਕਤੀ ਨਾਸ ਹੁੰਦਿਆਂ ਵੀ ਪਤਾ ਨਹੀਂ ਲੱਗਦਾ।*

ਸੰਗਤਾਂ ਦੀਆਂ ਵਹੀਰਾਂ ਹੀ ਆਉਣ ਲੱਗੀਆਂ। ਦਰਸ਼ਨ ਕਰਕੇ ਸਿੱਖ ਨਿਹਾਲ ਹੁੰਦੇ ਅਤੇ ਅੰਮ੍ਰਿਤ ਛਕ ਕੇ ਗੁਰੂ ਕੋਲ ਬੈਠਣ ਯੋਗ ਬਣਦੇ :

*"ਸਰਬ ਦੇਸ ਬੈਰਾੜ ਕੋ ਮਨ ਬਚ ਕਰਮ ਬਿਚਾਰ।*
*ਭਯੋ ਸਿਖ ਤਬ ਖਾਲਸਾ, ਸਤਿਗੁਰ ਕੈ ਦਰਬਾਰ।" ੩੦੩।*
*ਇਕ ਸੰਗਤਿ ਆਵੈ ਇਕ ਜਾਈ।*
*ਦਰਸ਼ਨ ਕੈ ਨਖ ਸਿਖ ਸੀਅਰਾਈ।*[1]
*ਇਹ ਬਿਧਿ ਅਦਭੁਤ ਦਰਸ਼ਨ ਦੀਨੇ।*
*ਭੈ ਨਿਵਾਰ ਨਿਰਭੈ ਕਰ ਲੀਨੇ। ੩੦੪।*

ਉਥੋਂ ਹੀ ਔਰੰਗਜ਼ੇਬ ਦੇ ਨਾਮ ਜ਼ਫਰਨਾਮਾ ਲਿਖਿਆ ਜਿਸ ਵਿਚ ਬਾਰਾਂ ਹਕਾਇਤਾਂ ਵੀ ਹਨ :

## ਜ਼ਫਰਨਾਮਾ

*"ਗੁਰ ਤਬ ਲਿਖੀ ਪਤ੍ਰਿਕਾ ਭਾਰੀ।*
*ਜ਼ਫਰਨਾਮ ਹੈ ਸਭ ਜਗ ਜਾਨੈ।*
*ਲਿਖੀ ਹਿਕਾਯਤ ਦ੍ਵਾਦਸ (ਬਾਰਾਂ) ਤਾ ਮੈ।" ੩੦੮।*

ਉਸ ਵਿਚ ਲਿਖਿਆ : ਪਹਿਲਾਂ ਤਾਂ ਤੂੰ ਕਸਮ ਖਾਧੀ। ਮੈਂ ਉਸ ਚੁਕੀ ਸਹੁੰ ਅਨੁਸਾਰ ਜਦ ਚਮਕੌਰ ਪੁੱਜਾ ਤਾਂ ਅੱਗੋਂ ਦਸ ਲੱਖ ਫ਼ੌਜ ਚਾੜ੍ਹ ਆਂਦੀ। ਇਹ ਕਾਰਾ ਤੂੰ ਜਾਣ ਬੁਝ ਕੇ ਕੀਤਾ ਹੈ। ਇਸ ਦਾ ਲੇਖਾ ਦਰਗਾਹ ਵਿਚ ਪੁੱਛਿਆ ਜਾਏਗਾ :

*"ਗਾਫਲ ਹ੍ਵੈ ਕੀਓ ਕਾਮ ਗਵਾਰਾ।*
*ਲੈ ਹੋ ਲੇਖਾ ਮੈ ਦਰਬਾਰਾ।" ੩੧੧।*

ਤੇਰੇ ਘਰ ਤਾਂ ਇਨਸਾਫ਼ ਵਰਗੀ ਕੋਈ ਸ਼ੈ ਹੈ ਹੀ ਨਹੀਂ ਪਰ ਸਾਹਿਬ (ਵਾਹਿਗੁਰੂ) ਅਦਾਲਤ ਕਰਦਾ ਹੈ। ਇਨਸਾਫ਼ ਦੇਂਦਾ ਹੈ। ਵੱਡੇ ਵੱਡੇ ਹੰਕਾਰੀਆਂ ਦੀ ਆਕੜ ਭੰਨ ਦੇਂਦਾ ਹੈ। ਰੋਜ਼ੇ ਹਸ਼ਰ ਵਾਲੇ ਦਿਨ ਤੇਰੀ ਰੂਹ ਨੂੰ ਬੁਲਾ ਕੇ ਹਿਸਾਬ ਲਵੇਗਾ :—

*"ਸਾਹਿਬ ਸਦਾ ਅਦਾਲਤੀ ਜਾਨਾ।*
*ਕਯਾਮਤ ਰੋਜ ਕਰੈ ਸੁਧ ਮਾਨਾ।*
*ਰੂਹ ਬੁਲਾਏ ਕਰੈ ਅਦਲਾਹੀ।"*

---

1. ਪੂਰਨ ਇਕਾਗ੍ਰਤਾ ਮਿਲਦੀ ਹੈ।

ਉਥੇ ਕੀ ਜਵਾਬ ਦੇਵੇਂਗਾ, ਹੁਣ ਹੀ ਢੂੰਡ ਰੱਖ। ਜਿਤਨੇ ਵਾਹਿਗੁਰੂ ਨੇ ਦੋਜ਼ਖ ਬਣਾਏ ਹਨ, ਝੂਠਿਆਂ ਲਈ ਹੀ ਬਣਾਏ ਹਨ।

ਜੇ ਤੈਨੂੰ ਇਹ ਖ਼ਿਆਲ ਹੈ ਕਿ ਤੂੰ ਮਿਹਨਤ ਕਰਕੇ ਖਾਂਦਾ ਹੈਂ, ਇਸ ਲਈ ਦੋਜ਼ਖ਼ ਦੀ ਅੱਗ ਤੋਂ ਬਚ ਜਾਏਂਗਾ ਤਾਂ ਇਹ ਭੁਲੇਖਾ ਲਾਹ ਸੁਟ। ਘੋੜੇ ਜਿਤਨੀ ਵੀ ਕੀ ਕਿਸੇ ਨੇ ਮਿਹਨਤ ਕੀਤੀ ਹੈ ? ਜੇ ਘੋੜੇ ਨੂੰ ਜੰਨਤ ਨਸੀਬ ਨਹੀਂ ਹੁੰਦੀ ਤਾਂ ਤੂੰ ਵੀ ਖ਼ਾਤਰ ਜਮਾ ਰੱਖ ਕਿ ਤੈਨੂੰ ਵੀ ਨਸੀਬ ਨਹੀਂ ਹੋਣੀ :

*"ਜੌ ਖਾਧੇ ਤੇ ਭਿਸਤ ਜੋ ਹੋਈ।*
*ਹੈ (ਘੋੜੇ) ਸਮ ਮਿਹਨਤ ਕਰੈ ਨ ਕੋਈ।*
*ਜੇ ਵਹਿ ਅਸਵ ਭਿਸਤ ਸਿਧੈ ਹੈਂ।*
*ਤਾ ਪਾਛੈ ਤੂੰ ਭੀ ਫਿਰ ਜੈ ਹੈਂ।" ੩੧੬।*

ਜੇ ਤੈਨੂੰ ਇਹ ਗੁਮਾਨ ਹੈ ਕਿ ਮੈਂ ਨਮਾਜ਼ ਅਦਾ ਕਰਦਾ ਹਾਂ। ਕੁਰਾਨ ਪੜ੍ਹਦਾ ਹਾਂ ਤਾਂ ਇਹ ਨਾ ਭੁੱਲੀਂ ਕਿ

*"ਅਮਲਾਂ ਬਿਨਾ ਭਿਸਤ ਨਹਿ ਕੋਈ।*
*ਮਨ ਕੋ ਕਰੇ ਖ਼੍ਵਾਰ ਸੋ ਸੋਈ।" ੩੧੭।*

ਇਹ ਨਾ ਭੁੱਲੀਂ ਕਿ ਇਕ ਦਗਰਾ ਪੰਛੀ ਦੇ ਪੰਖਾਂ ਤੇ ਕਲਮਾ ਦੇ ਚਿੰਨ੍ਹ ਧੁਰੋਂ ਪਏ ਹਨ। ਜੇ ਉਸ ਪੰਛੀ ਨੂੰ ਭਿਸ਼ਤ ਵਿਚ ਦਾਖ਼ਲਾ ਨਹੀਂ ਮਿਲਿਆ ਤਾਂ ਤੈਨੂੰ ਵੀ ਨਹੀਂ ਮਿਲਣਾ :

*"ਬਦਰਾ ਪੰਛੀ ਪਰਨ ਪਰ*
*ਲਿਖਯੋ ਕੁਰਾਨ ਬਨਾਇ।*
*ਬਿਨ ਅਮਲਾਂ ਕੋਈ ਭਿਸਤ ਨਹਿ*
*ਦੇਖੋ ਮਨ ਚਿਤ ਲਾਇ।" ੩੧੮।*

ਇਹ ਕੋਈ ਬੰਦਗੀ ਨਹੀਂ ਕਿ ਚਾਰ ਕੁਰਾਨ ਦੀਆਂ ਆਇਤਾਂ ਯਾਦ ਕਰਕੇ ਫਿਰ ਪੜ੍ਹ ਲਈਆਂ ਅਤੇ ਮਨ ਉੱਡਦਾ ਤੇ ਸ਼ਰਾਰਤਾਂ ਵਿਚ ਪਿਆ ਰਹਿਆ। ਮਨ ਸਿਉਂ ਉਲਟਾ ਬਰਤਨਾ ਹੀ ਠੀਕ ਬੰਦਗੀ ਹੈ। ਮਨ ਦਾ ਕਹਿਆ ਨਾ ਕਰਨਾ। ਅਮਲ ਬਿਨਾਂ ਕੋਈ ਭਿਸ਼ਤ ਨਹੀਂ ਗਿਆ। ਇਹ ਹੀ ਕੁਰਾਨ ਵਿਚ ਹੈ ਅਤੇ ਇਹ ਹੀ ਹੋਰ ਪੁਸਤਕਾਂ ਵਿਚ ਲਿਖਿਆ ਹੈ :

*"ਸਾਚ ਬੰਦਗੀ ਇਸੈ ਨ ਜਾਨੋ।*
*ਚਾਰ ਰੁਬਾਇਤ ਪੜ੍ਹੀ ਜ਼ੁਬਾਨੋ।*
*ਮਨ ਤੌ ਰਹਾ ਖਿਲਤ (ਖੇਡਦਾਂ) ਕਈ ਥਾਨਾ।*
*ਮੁਖ ਤੇ ਪੜੀ ਕਤੇਬ ਕੁਰਾਨਾ।" ੩੨੦।*

ਤੂੰ ਕਿਵੇਂ ਆਪਣੇ ਆਪ ਨੂੰ ਧਰਮੀ ਕਹਿੰਦਾ ਹੈਂ ਜਿਸਨੇ ਆਪਣੇ ਮਨ ਦੀ ਖ਼ੁਸ਼ੀ ਲਈ ਬਾਪ ਮਾਰਿਆ। ਭਰਾ ਕਤਲ ਕੀਤੇ :

*"ਮਨ ਕੀ ਖੁਸੀ ਕਾਜ ਯਹਿ ਜਾਨੋ।*
*ਮਾਰੇ ਬਾਪ ਬਿਰਾਦਰ ਮਾਨੋ।" ੩੨੧।*

ਸੋ ਤੂੰ ਹੀ ਦੱਸ ਤੂੰ ਬੰਦਗੀ ਕੀ ਕੀਤੀ? ਦੁਨੀਆ ਦੇ ਪਿਆਰ ਰੱਖਣ ਵਾਲੇ ਨੂੰ ਕੁਰਾਨ ਵਿਚ ਕੁੱਤਾ ਕਹਿਆ ਹੈ। ਦੁਨੀਆ ਮੁਰਦਾਰ ਹੈ। ਇਸ ਦਾ ਤਾਲਬ ਕੁੱਤਾ ਹੈ ਤਾਂ ਤੇ ਕੁੱਤਿਆਂ ਦੀ ਸਿਫ਼ਾਰਸ਼ ਪੈਗ਼ੰਬਰ ਕਿਉਂ ਕਰਦਾ ਹੈ। ਇਕ ਖ਼ਿਆਲ ਤੈਨੂੰ ਇਹ ਹੈ ਕਿ ਮੁਹੰਮਦ ਸਾਹਿਬ ਤੈਨੂੰ ਬਚਾ ਲੈਣਗੇ ਕਿਉਂਕਿ ਤੂੰ ਬੁੱਤ ਢਾਹੇ ਹਨ। ਕਾਫ਼ਰ ਮੁਕਾਏ ਹਨ ਪਰ ਤੂੰ ਭੁਲਾ ਹੈਂ। ਘਰ ਘਰ ਬੁੱਤ ਬਣ ਗਏ ਹਨ :

*ਏਕ ਬੁਤ ਤੈ ਦਯੋ ਭਨਾਈ।*
*ਘਰ ਘਰ ਪੂਜਾ ਬੁਤ ਬਨਾਈ।*

ਜੇ ਤੈਨੂੰ ਗ਼ੁਮਾਨ ਹੈ ਕਿ ਸ਼ਰਹ ਉੱਪਰ ਕਾਇਮ ਰਹਿਆ ਹੈਂ ਤਾਂ ਇਹ ਭੁਲੇਖਾ ਵੀ ਕੱਢ ਦੇਹ। *ਜੇ ਪੰਥਹੁ ਕੇ ਸ਼ਰਹ ਕਰ ਕੇ ਲੋਕ ਬਖਸ਼ੇ ਜਾਂਦੇ ਤਾਂ ਸਾਹਿਬ ਦਾ ਭਜਨ ਹੀ ਕੋਈ ਨਾ ਕਰਦਾ। ਜੇ ਅੱਲਾਹ ਦੀ ਬੰਦਗੀ ਤੇ ਸਾਹਿਬ ਲੋਕਾਂ ਦੀ ਖ਼ੁਸ਼ੀ ਬਿਨਾਂ ਹੀ ਮੁਕਤ ਹੋਣਾ ਲੋੜਦਾ ਹੈ ਉਸਦਾ ਦਾਅਵਾ ਝੂਠਾ ਹੈ।* ਜੇ ਤੈਨੂੰ ਗ਼ੁਮਾਨ ਹੈ ਕਿ ਲੋਕ ਤੇਰਾ ਜਸ ਕਰਦੇ ਹਨ। *ਜਸ ਖ਼ੁਦਗਰਜ਼ੀ ਨਮਿਤ ਲੋਕ ਫਰਾਊਨ ਦਾ ਵੀ ਕਰਦੇ ਸਨ। ਪਰਵਦਗਾਰ ਨੇ ਫਰਾਊਨ ਨੂੰ ਦੋਜ਼ਖ ਵਿਚ ਜਲਾਇਆ ਹੈ।*

*ਜਸ ਇਹ ਹੈ ਕਿ ਹਿਰਦੇ ਆਜਜ਼ੀ ਹੋਵੇ, ਲੋਕ ਭਲਾਈ ਦਾ ਚਾਅ ਹੋਵੇ।*

ਜੇ ਤੈਨੂੰ ਇਹ ਖ਼ਿਆਲ ਹੈ ਕਿ ਅੱਲਾਹ ਸਤਾਰ ਹੈ। ਪੜਦੇ ਕੱਜਦਾ ਹੈ। ਇਹ ਯਾਦ ਰੱਖੀਂ ਪੜਦਾ ਉਸੇ ਦਾ ਕੱਜਦਾ ਹੈ ਜਿਸ ਨੇ ਦੂਜੇ ਦੇ ਪੜਦੇ ਕੱਜੇ ਹਨ। ਜਿਸ ਦੇ ਹਿਰਦੇ ਖ਼ੁਦੀ ਦਾ ਸੁਭਾਉ ਨਹੀਂ ਸਤਾਰੀ ਉਨ੍ਹਾਂ 'ਤੇ ਹੀ ਹੁੰਦੀ ਹੈ।[1]

ਤੋੜਨਾ ਭੰਨਣਾ ਤਾਂ ਆਪਣੀ ਖੁਦੀ ਨੂੰ ਹੈ। ਉਹ ਤਾਂ ਤੂੰ ਕੀਤਾ ਨਹੀਂ। ਫਿਰ ਖ਼ੁਦਾ ਨੂੰ ਕਿਵੇਂ ਪ੍ਰਾਪਤ ਹੋਵੇਂਗਾ :

*"ਆਪ ਤਯਾਗ ਭੰਨੇ ਖੁਦ ਜੋਈ।*
*ਖਾਲਕ ਤਾਹਿ ਪਰਾਪਤ ਹੋਈ।" ੩੨੬।*

ਇਕ ਗੱਲ ਹੁਣ ਵੀ ਤੈਨੂੰ ਲਿਖਦਾ ਹਾਂ ਕਿ ਜੇ ਰਤਾ ਭਰ ਵੀ ਤੇਰੇ ਵਿਚ ਸੱਚਾਈ ਹੈ, ਤਾਂ ਇਧਰ ਆ। ਗੁਰੂ ਘਰ ਸਦਾ ਤਰਸਵਾਨ ਹੈ। ਖ਼ਿਮਾ ਬਖ਼ਸ਼ਦਾ ਹੈ। ਜਦ ਰਲ ਕੇ ਦੋਵੇਂ ਬੈਠਾਂਗੇ। ਗੱਲਬਾਤ ਕਰਾਂਗੇ ਤਾਂ ਮੈਨੂੰ ਯਕੀਨ ਹੈ ਕਿ ਗੱਲਬਾਤ ਵਿਚ ਚੰਗੀ ਗੱਲ ਹੀ ਨਿਕਲੇਗੀ :

---

1. ਚਾਰ ਸ਼ੈਆਂ ਦਾ ਤਰਕ (ਛਡਿਆਂ) ਕੀਤਿਆਂ ਪੜਦਾ ਨਹੀਂ ਲਹਿੰਦਾ। ਤਰਕ ਦੁਨੀਆ, ਤਰਕ ਦਗ਼ਾ, ਤਰਕ ਦਰੋਗ਼ ਅਤੇ ਤਰਕ ਤਰਕ (ਤਿਆਗ ਦਾ ਹੰਕਾਰ ਛੱਡਿਆਂ)।

*"ਕਰੀਏ ਦੋਇ ਜ਼ੁਬਾਨੀ ਬਾਤਾ।*
*ਤਬ ਹੋਵੈ ਇਤ ਉਤ ਕੁਸਰਾਤਾ।"[1] ੩੨੮।*

ਇਸ ਤਰ੍ਹਾਂ ਦਾ ਜ਼ਫਰਨਾਮਾ ਲਿਖ ਕੇ ਆਪਣੀ ਮੁਹਰ ਵੀ ਲਗਾ ਦਿੱਤੀ ਤੇ ਭਾਈ ਦਯਾ ਸਿੰਘ ਜੀ ਨਾਲ ਪੰਜ ਸਿੰਘ ਕਰਕੇ ਦੱਖਣ ਵੱਲ ਜ਼ਫਰਨਾਮਾ ਪੁਜਾ ਦਿੱਤਾ :

*"ਬਿਜੈ ਨਾਮ ਤਿਹ ਨਾਮ ਧਰ*
*ਸਿੱਕਾ ਹਨਯੋ ਬਿਚਾਰ।" ੩੩੧।*

❄ ❄ ❄

1. ਖੁਸ਼ੀ। ਅਨੰਦ।

੧੫

# ਭਾਈ ਦਯਾ ਸਿੰਘ ਦਾ ਜ਼ਫ਼ਰਨਾਮਾ ਲੈ ਕੇ ਦੱਖਣ ਜਾਣਾ, ਮੁਕਤਸਰ ਦੀ ਜੰਗ

## (ਅਧਿਆਇ ਸਤਾਰ੍ਹਵਾਂ)

### ਦੀਨਾ ਤੋਂ ਦੱਖਣ

ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦਯਾ ਸਿੰਘ ਜੀ ਨੂੰ ਖ਼ਾਸ ਹਦਾਇਤ ਕੀਤੀ ਕਿ ਜ਼ਫ਼ਰਨਾਮਾ ਔਰੰਗਜ਼ੇਬ ਦੇ ਹੱਥੀਂ ਹੀ ਦੇਣਾ ਹੈ :

*"ਲਿਖਾ ਔਰੰਗ ਕੇ ਹਾਥ ਦੀਜੋ।"*

ਨਾਲ ਪੰਜ ਹੋਰ ਸਿੰਘ ਸਨ। ਉਨ੍ਹਾਂ ਛੇਆਂ ਨੇ ਅਹਿਦੀਆਂ ਦਾ ਭੇਸ ਬਣਾ ਲਿਆ। ਪਿੰਡਾਂ ਵਿਚ ਹਾਲਾਂ ਵੀ ਲਈ ਜਾਂਦੇ ਸਨ। ਟਿਕਦੇ ਧਰਮਸਾਲਾਂ ਵਿਚ ਸਨ। ਸੰਗਤਾਂ ਨੂੰ ਗੁਰੂ ਗੋਬਿੰਦ ਸਿੰਘ ਦੀ ਸਲਾਮਤੀ ਦੀ ਖ਼ਬਰ ਦੇਂਦੇ ਜਾਂਦੇ ਸਨ। ਸਿਰਫ਼ ਪੰਜਾਬ ਟੱਪਣਾ ਹੀ ਮੁਸ਼ਕਲ ਸੀ। ਅੱਗੋਂ ਕੋਈ ਖ਼ਾਸ ਰੁਕਾਵਟ ਨਹੀਂ ਸੀ। ਉਹ ਬੜੀ ਆਸਾਨੀ ਨਾਲ ਪੰਜਾਬੋਂ ਲੰਘ ਗਏ। ਦਿੱਲੀ ਤੋਂ ਮਥਰਾ, ਆਗਰਾ, ਚੰਬਲ ਪਾਰ ਕਰਕੇ ਗਵਾਲੀਅਰ ਟਿਕੇ। ਗਵਾਲੀਅਰ ਤੋਂ ੪੦ ਮੀਲ ਦੱਖਣ-ਪੱਛਮ ਕਲਪੁਰੋਂ ਹੁੰਦੇ ਕਾਲਾ ਬਾਗ, ਸਰੌਂਜ, ਉਜੈਨ ਤੇ ਉਥੋਂ ਨਰਬਦਾ ਦਾ ਦਰਿਆ ਪਾਰ ਕੀਤਾ :

*'ਨਦੀ ਨਰਬਦਾ ਪਾਰ ਸਿਧਾਯੋ।'*

ਗਰਮੀ ਦਾ ਬੜਾ ਜ਼ੋਰ ਹੋ ਗਿਆ ਸੀ। ਸਰੀਰ ਵਿਚੋਂ ਚਿਣਗਾਂ ਨਿਕਲ ਰਹੀਆਂ ਸਨ ਪਰ ਸਿੰਘ ਕਿਧਰੇ ਰੁਕੇ ਨਾਂਹ। ਚਲਦੇ ਹੀ ਗਏ।

ਉਥੋਂ ਸ਼ੇਰਗੜ੍ਹ, ਬੁਰਹਾਨਪੁਰ ਹੁੰਦੇ ਔਰੰਗਾਬਾਦ ਪੁੱਜੇ। ਉਨ੍ਹਾਂ ਨੂੰ ਸੂਹ ਮਿਲੀ ਕਿ ਔਰੰਗਜ਼ੇਬ ਨੇ ਅਹਿਮਦ ਨਗਰ ਛਾਵਨੀ ਪਾਈ ਹੋਈ ਹੈ। ਅਹਿਮਦ ਨਗਰ ਭਾਈ ਜੇਠਾ ਸਿੰਘ ਦੇ ਘਰ ਟਿਕਾਣਾ ਕੀਤਾ। ਭਾਈ ਜੇਠਾ ਨੂੰ ਭਾਈ ਦਇਆ ਸਿੰਘ ਨੇ ਧਰਮਸਾਲ ਆਉਣ ਦਾ ਮੰਤਵ ਦੱਸਿਆ। ਭਾਈ ਦਯਾ ਸਿੰਘ ਜੀ ਨੇ ਕਿਹਾ ਕਿ ਕੋਈ ਉਪਰਾਲਾ ਕਰੋ ਕਿ ਔਰੰਗਜ਼ੇਬ ਨਾਲ ਮੇਲ ਹੋਵੇ। ਚਿੱਠੀ ਹੱਥੀਂ ਹੀ ਦੇਣੀ ਹੈ। ਭਾਵੇਂ ਕਿਤਨੀਆਂ ਅਰਜ਼ੀਆਂ ਭਾਈ ਜੀ ਨੇ ਪਾਈਆਂ ਪਰ ਮੇਲ ਨਾ ਹੋ ਸਕਿਆ। ਅਹਿਲਕਾਰ ਕਹਿਣ ਕਿ ਚਿੱਠੀ ਦੇ ਦੇਹ ਔਰੰਗਜ਼ੇਬ ਤਕ ਪਹੁੰਚਾ ਦਿਆਂਗੇ ਪਰ ਭਾਈ ਜੀ ਦ੍ਰਿੜ ਸਨ ਕਿ ਚਿੱਠੀ ਹੱਥੀਂ ਹੀ ਦੇਣੀ ਹੈ।

ਕਾਫ਼ੀ ਸਮਾਂ ਧਿਰ ਲੱਭਦਿਆਂ ਲੰਘ ਗਿਆ। ਭਾਈ ਜੀ ਨੇ ਇਕ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਵੱਲ ਵੀ ਲਿਖ ਭੇਜੀ ਕਿ ਹੁਕਮ ਕਰੋ, ਕੀ ਕਰੀਏ? ਮੇਲ ਸੰਭਵ ਨਹੀਂ।

ਆਖ਼ਰ ਇਹ ਵਿਉਂਤ ਬਣਾਈ ਕਿ ਪਹਿਲਾਂ ਇਕ ਚਿੱਠੀ ਲਿਖ ਕੇ ਉਸ ਦੇ ਤੰਬੂ ਲਾਗੇ ਰੱਖ ਦਿੱਤੀ ਜਾਏ ਜਿਸ 'ਤੇ ਲਿਖਿਆ ਹੋਵੇ ਕਿ ਗੁਰੂ ਦਾ ਇਕ ਸਿੱਖ ਆਇਆ ਹੈ। ਪਹਿਰੇਦਾਰ ਨੂੰ ਇਹ ਚਿੱਠੀ ਦਿੱਤੀ ਗਈ ਕਿ ਜਦ ਔਰੰਗਜ਼ੇਬ ਬਾਹਰ ਆਵੇ ਤਾਂ ਹੱਥੀਂ ਦਈਂ। ਪਹਿਰੇਦਾਰ ਤੇ ਐਸਾ ਪ੍ਰਭਾਵ ਪਿਆ ਕਿ ਉਸਨੇ ਭਾਈ ਦਯਾ ਸਿੰਘ ਦੀ ਚਿੱਠੀ ਔਰੰਗਜ਼ੇਬ ਅੱਗੇ ਰੱਖ ਦਿੱਤੀ। ਚਿੱਠੀ ਵਿਚ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸੇਵਕ *'ਚਾਹਤ ਆਪ ਦੀਦਾਰ।'* ਬਾਦਸ਼ਾਹ ਨੇ ਪੜ੍ਹਦੇ ਸਾਰ ਕਹਿਆ ਕਿ ਉਸ ਸਿੰਘ ਨੂੰ ਬੁਲਾਓ ਜੋ ਗੁਰੂ ਗੋਬਿੰਦ ਸਿੰਘ ਜੀ ਵਲੋਂ ਇਥੇ ਆਇਆ ਹੈ :

*"ਲਯਾਵਹੁ ਬੇਗ ਤਾਹਿ ਮਮ ਤੀਰਾ।*
*ਭ੍ਰਿਤਨਿ (ਨੌਕਰਾਂ ਨੂੰ) ਕਹਯੋ ਸ਼ਾਹ ਮਤਿ ਧੀਰਾ।"*

ਚਾਕਰ ਭਾਈ ਦਯਾ ਸਿੰਘ ਜੀ ਨੂੰ ਨਾਲ ਲੈ ਕੇ ਔਰੰਗਜ਼ੇਬ ਪਾਸ ਲੈ ਗਏ। ਭਾਈ ਜੀ ਨੇ ਸ਼ਸਤ੍ਰ ਧਾਰੇ ਹੋਏ ਸਨ। ਹੁਣ ਔਰੰਗਜ਼ੇਬ ਦੇ ਅੰਗ ਰਖਸ਼ਕ ਕਹਿਣ ਕਿ ਸ਼ਸਤ੍ਰਾਂ ਸਮੇਤ ਅੰਦਰ ਜਾਣ ਨਹੀਂ ਦੇਣਾ। ਸਿੰਘ ਡਟੇ ਰਹੇ ਕਿ ਸ਼ਸਤ੍ਰ ਸਾਡੇ ਮਤ ਦਾ ਹਿੱਸਾ ਹੈ। ਇਸ ਝਗੜੇ ਵਿਚ ਰਾਤ ਪੈ ਗਈ। ਰਾਤ ਨੂੰ ਔਰੰਗਜ਼ੇਬ ਨੂੰ ਮਾੜੇ ਮਾੜੇ ਸੁਪਨੇ ਆਉਣ। ਉਸ ਨੂੰ ਸੁਪਨੇ ਵਿਚ ਹੀ ਆਇਆ ਕਿ ਜੋ ਰਾਜ ਗੁਰੂ ਨਾਨਕ ਦੀ ਬਖ਼ਸ਼ਿਸ਼ ਨਾਲ ਮਿਲਿਆ ਹੈ, ਉਸੇ ਘਰ ਦੇ ਤੁਸਾਂ ਸੱਤ ਸ਼ਹੀਦ[1] ਕੀਤੇ ਹਨ। ਇਹ ਅੱਛਾ ਨਹੀਂ ਕੀਤਾ। ਸੁਪਨਾ ਦੇਖ ਕੇ ਤ੍ਰਭਕ ਕੇ ਉਠਿਆ ਤੇ ਅੰਗ ਰਖਸ਼ਕ ਨੂੰ ਪੁੱਛਿਆ ਕਿ ਜਿਸ ਸਿੰਘ ਨੂੰ ਲੈਣ ਲਈ ਗਏ ਸਨ ਉਹ ਆਇਆ ਹੈ ਕਿ ਨਹੀਂ। ਉਸੇ ਵੇਲੇ ਭਾਈ ਦਯਾ ਸਿੰਘ ਨੂੰ ਅੰਦਰ ਬੁਲਾਇਆ ਗਿਆ।

**ਮੁਲਾਕਾਤ ਭਾਈ ਦਯਾ ਸਿੰਘ ਦੀ ਔਰੰਗਜ਼ੇਬ ਨਾਲ**

ਭਾਈ ਜੀ ਅਤੇ ਨਾਲ ਦੇ ਸਿੰਘਾਂ ਨੇ ਔਰੰਗਜ਼ੇਬ ਨਾਲ ਮੁਲਾਕਾਤ ਹੋਣ ਵੇਲੇ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ' ਬੁਲਾਈ ਅਤੇ ਜ਼ਫਰਨਾਮਾ ਔਰੰਗਜ਼ੇਬ ਦੇ ਹੱਥੀਂ ਦਿੱਤਾ। ਸਭ ਅਹਿਲਕਾਰ ਹੈਰਾਨ ਹੋਏ ਖੜ੍ਹੇ ਸਨ :

*ਨਿਡਰ ਸਿੰਘ ਸ਼ਾਹਨ ਸ਼ਾਹ ਤਟ ਜਾਈ।*
*ਪ੍ਰਗਟ ਖਾਲਸੇ ਫਤੇ ਬੁਲਾਈ। ੩੨।*
*ਹੁਕਮ ਧਰਾ ਹਜਰਤ ਕੇ ਆਗੇ।*
*ਟਕ ਟਕ ਲੋਗ ਪੇਖਨੇ ਲਾਗੇ। ੩੩।*

ਔਰੰਗਜ਼ੇਬ ਜ਼ਫਰਨਾਮਾ ਪੜ੍ਹ ਕੇ ਇਕ ਘੜੀ ਚੁੱਪ ਰਹਿਆ *(ਮੋਨ ਧਾਰ ਇਕ ਘਟਿ ਹੋਇ ਰਹਾ)* ਅਤੇ ਪਹਿਲੀ ਗੱਲ ਇਹ ਪੁੱਛੀ ਕਿ ਕੀ ਖਾਲਸਾ ਪ੍ਰਗਟ ਹੋ ਗਿਆ ਹੈ ? 'ਹਾਂ' ਵਿਚ ਜਵਾਬ ਸੁਣ ਕੇ ਉਸ ਕਿਹਾ :

---

1. ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ, ਮਾਤਾ ਗੁਜਰੀ ਅਤੇ ਚਾਰ ਸਾਹਿਬਜ਼ਾਦੇ।

*'ਇਤਨੀ ਛੇਤੀ ਕਿਉਂ ਕੀਤੀ'।* ਉਸ ਦਾ ਰੰਗ ਪੀਲਾ ਹੋ ਗਿਆ ''ਅਰੁਨ ਬਦਨ ਤੇ ਭਯੋ ਸੁ ਫਿੱਕਾ।''

ਜ਼ਫਰਨਾਮਾ ਦਾ ਕਿਤਨਾ ਕੁ ਪ੍ਰਭਾਵ ਉਸ 'ਤੇ ਪਿਆ, ਉਸ ਦਾ ਅੰਦਾਜ਼ਾ ਇਥੋਂ ਲਗਾਓ ਕਿ ਉਸ ਨੇ ਜੋ ਚਿੱਠੀ ਆਪਣੇ ਇਕ ਪੁੱਤਰ ਆਜ਼ਮ ਨੂੰ ਲਿਖੀ ਉਸ ਵਿਚ ਮੰਨਿਆ : *ਮੈਂ ਚੰਗੀ ਹਕੂਮਤ ਨਹੀਂ ਕਰ ਸਕਿਆ ਅਤੇ ਨਾ ਹੀ ਪਰਜਾ ਦਾ ਸਨੇਹ ਹਾਸਲ ਕਰ ਸਕਿਆ ਹਾਂ। ਆਇਆ ਮੈਂ ਖਾਲੀ ਹੱਥ ਸਾਂ ਪਰ ਜਾਂਦੀ ਵਾਰੀ ਪਾਪਾਂ ਦੀ ਪੰਡ ਚੁਕ ਕੇ ਜਾ ਰਹਿਆ ਹਾਂ। ਪਤਾ ਨਹੀਂ ਕੀਤੇ ਗੁਨਾਹਾਂ ਹੀ ਕਿਤਨੀ ਕੁ ਸਜ਼ਾ ਦਰਗਾਹੋਂ ਮੈਨੂੰ ਮਿਲੇਗੀ।*

ਜੋ ਕਾਗਜ਼ ਮਰਨ ਪਿੱਛੋਂ ਉਸ ਦੇ ਸਿਰ੍ਹਾਣੇ ਹੇਠੋਂ ਨਿਕਲਿਆ ਉਹ ਇਕ ਪ੍ਰਕਾਰ ਦਾ *'ਸ਼ਿਕਸਤਨਾਮਾ'* ਹੀ ਸੀ। ਉਸ ਵਿਚ ਲਿਖਿਆ ਸੀ : ''ਕੋਈ ਸ਼ੱਕ ਨਹੀਂ ਕਿ ਮੈਂ ਹਿੰਦੁਸਤਾਨ ਦਾ ਬਾਦਸ਼ਾਹ ਰਹਿਆ ਹਾਂ ਪਰ ਅਫ਼ਸੋਸ ਹੈ ਕਿ ਕੋਈ ਭਲਾ ਕਾਰਜ ਨਹੀਂ ਕੀਤਾ। ਮੇਰੀ ਅੰਦਰਲੀ ਆਤਮਾ ਫਿਟਕਾਰ ਪਾ ਮੈਨੂੰ ਆਖ ਰਹੀ ਹੈ : ਤੂੰ ਗੁਨਾਹਗਾਰ ਹੈਂ।

''ਮੇਰੀ ਕਬਰ ਸੰਘਣੇ ਜੰਗਲ ਵਿਚ ਬਣਾਉਣੀ। ਜਦ ਮੈਨੂੰ ਦਫ਼ਨਾਇਆ ਜਾਏ ਤਾਂ ਮੇਰਾ ਮੂੰਹ ਨੰਗਾ ਹੀ ਰੱਖਣਾ। ਮੇਰੇ ਮੂੰਹ ਤੇ ਮਿੱਟੀ ਨਾ ਪਾਉਣੀ। ਮੈਂ ਸੁਣ ਰੱਖਿਆ ਹੈ ਕਿ ਨੰਗੇ ਮੂੰਹ ਜਾਣ ਵਾਲੇ ਦੇ ਵੱਡੀ ਅਦਾਲਤ ਵਿਚ ਗੁਨਾਹ ਮੁਆਫ਼ ਕਰ ਦਿੱਤੇ ਜਾਂਦੇ ਹਨ। ਮੇਰੀ ਕਬਰ ਦੇ ਨੇੜੇ ਤੇੜੇ ਵੀ ਕੋਈ ਦਰੱਖ਼ਤ ਨਾ ਲਗਾਉਣਾ। ਮੇਰੇ ਜੈਸੇ ਪਾਪੀ ਨੂੰ ਕੋਈ ਹੱਕ ਨਹੀਂ ਕਿ ਉਸ ਦੀ ਲਾਸ਼ ਦਰੱਖ਼ਤ ਦੀ ਠੰਢੀ ਛਾਂ ਤਕ ਮਾਣੇ।

''ਰੱਬ ਕਿਸੇ ਨੂੰ ਬਾਦਸ਼ਾਹ ਨਾ ਬਣਾਏ। ਬਾਦਸ਼ਾਹ ਦੁਨੀਆ ਦਾ ਸਭ ਤੋਂ ਬਦਬਖ਼ਤ ਮਨੁੱਖ ਹੁੰਦਾ ਹੈ। ਮੇਰੇ ਪਾਪਾਂ ਦਾ ਜ਼ਿਕਰ ਰੱਬ ਵਾਸਤੇ ਨਾ ਕੀਤਾ ਜਾਏ। ਮੇਰੀ ਜ਼ਿੰਦਗੀ ਅਜਾਈਂ ਗਈ। ਮੇਰੀ ਜ਼ਿੰਦਗੀ ਦੀ ਕੋਈ ਵਾਰਤਾ ਨਾ ਕੀਤੀ ਜਾਏ :

*"ਉਭੇ ਸਾਹ ਲਗੀ ਅਤਿ ਭਾਰੀ।*
*ਏਕ ਅੱਚਵੀ ਅਤਿ ਦੁਖ ਭਾਰੀ। ੪੦।*
*ਗਿਣਤੀ ਮਾਹਿ ਦਿਨੇ ਦਿਨ ਜਾਹੀ।*
*ਭਈ ਸੀ ਪੀਰੀ ਮੁਹ ਪਰ ਭਾਈ। ੪੧।*
*ਨਹਿ ਅਤਿ ਮੁਲਖ ਤੇ ਪੈਦੇਵਾਰੀ।*
*ਸਭ ਹੂੰ ਰੈਯਤ ਸੰਗ ਵਿਗਾਰੀ[1] ।"*

ਔਰੰਗਜ਼ੇਬ ਨੇ ਮੋੜਵੀਂ ਚਿੱਠੀ ਗੁਰੂ ਜੀ ਨੂੰ ਲਿਖੀ ਕਿ ਮੇਰਾ ਪੰਜਾਬ ਆਵਣ ਨਹੀਂ ਹੋਣਾ, ਤੁਸੀਂ ਦੱਖਣ ਦਰਸ਼ਨ ਦਿਓ, ਰਾਹ ਮੁਕਾਮ ਸੁਰੱਖਿਅਤ ਕਰ ਦਿੱਤੇ ਹਨ ਤੇ ਪੰਜਾਬ ਵਿਚ ਖ਼ਾਸ ਹਦਾਇਤਾਂ ਭੇਜ ਦਿੱਤੀਆਂ ਹਨ।

## ਮੁਕਤਸਰ ਦਾ ਯੁੱਧ

ਗੁਰੂ ਜੀ ਨੇ ਬਹੁਤੀ ਦੇਰ ਦੀਨਾ ਟਿਕਣਾ ਠੀਕ ਨਾ ਜਾਣ ਕੋਟਕਪੂਰੇ ਵੱਲ ਜਾਣ ਦਾ ਮਨ ਬਣਾ ਲਿਆ ਕਿਉਂਕਿ ਕਪੂਰਾ ਨਾਂ ਦਾ ਇਕ ਸਿੱਖ ਬੜਾ ਹਿਤ ਜਤਲਾਂਦਾ ਸੀ। ਮਹਾਰਾਜ ਜਾਣਦੇ ਸਨ ਕਿ ਸਰਹਿੰਦ ਦਾ ਨਵਾਬ ਸੂਹ ਮਿਲਦੇ ਸਾਰ ਹੱਲਾ ਬੋਲੇਗਾ ਅਤੇ ਕਿਲ੍ਹੇ ਵਿਚੋਂ ਮੁਕਾਬਲਾ

1. ਸਾਰੀ ਪਰਜਾ ਨਾਲ ਮੇਰੀ ਵਿਗੜ ਗਈ ਹੈ। ਥਾਂ-ਥਾਂ ਬਗ਼ਾਵਤਾਂ ਹੋ ਰਹੀਆਂ ਹਨ।

ਕਰਨਾ ਸਹਲ ਹੋ ਜਾਏਗਾ। ਪਹਿਲਾਂ ਤਾਂ ਕਪੂਰਾ ਅੱਗੇ ਹੋ ਸੇਵਾ ਕਰਦਾ ਰਹਿਆ ਪਰ ਜਦ ਗੁਰੂ ਜੀ ਨੇ *'ਕੋਟ ਦੇਹ ਤਬ ਸੰਗਰ ਕੀਜੈ'* ਦਾ ਬਚਨ ਕੀਤਾ ਤਾਂ ਡਰ ਗਿਆ ਤੇ ਕਹਿਆ ਕਿ 'ਤੁਸੀਂ ਤਾਂ ਮੈਨੂੰ ਉਜਾੜਨਾ ਲੋੜਦੇ ਹੋ ਮੈਂ ਤਾਂ ਮਹਿਮਾਨ ਜਾਣ ਸੇਵਾ ਕੀਤੀ।' ਮਹਾਰਾਜ ਨੇ ਫ਼ਰਮਾਇਆ 'ਮੈਂ ਕੀ ਤੈਨੂੰ ਉਜਾੜਨਾ ਹੈ, ਤੂੰ ਆਪੇ ਹੀ ਉਜੜ ਜਾਏਂਗਾ।' ਐਸਾ ਹੀ ਹੋਆ। ਉਹ ਈਸਾ ਖ਼ਾਨ ਮੰਝ ਦੇ ਹੱਥੋਂ ਜਿਸ ਨਾਲ ਉਸ ਦੀ ਪੁਰਾਣੀ ਦੁਸ਼ਮਣੀ ਸੀ ਪਕੜ ਫਾਂਸੀ 'ਤੇ ਚਾੜ੍ਹਿਆ ਗਿਆ। ਦੀਨਾ ਤੋਂ ਹੀ ਗੁਰੂ ਜੀ ਨੇ ਹੁਕਮਨਾਮੇ ਭੇਜ ਦਿੱਤੇ ਸਨ ਕਿ ਸ਼ਸਤ੍ਰ ਸਜਾ ਕਾਂਗੜ ਦੇਸ਼ ਪੁੱਜੋ।

ਗੁਰੂ ਜੀ ਨੂੰ ਸੁਨੀਅਰ ਪਿੰਡ ਹੀ ਖ਼ਬਰ ਪੁੱਜ ਗਈ ਸੀ ਕਿ ਨਵਾਬ ਸਰਹਿੰਦ ਫ਼ੌਜ ਚੜ੍ਹਾ ਕੇ ਲਿਆ ਰਹਿਆ ਹੈ। ਆਪ ਜੀ ਕੋਟ ਕਪੂਰਾ ਤੋਂ ਰੁਪਾਣਾ ਤੇ ਉਥੋਂ ਫ਼ੌਜਾਂ ਦੀ ਚੜ੍ਹਾਈ ਦੀ ਸੂਹ ਪਾ ਕੇ *'ਟਿਬੀ ਤਰਫ਼ ਸਿਧਾਰੇ'* ਤੇ ਪਾਣੀ ਦੀ ਢਾਬ ਦੇਖ ਸਿੰਘਾਂ ਨੂੰ ਕਿਹਾ 'ਇਥੇ ਜੁੱਧ ਮਚਾਓ।' ਇਥੇ ਹੀ ਮਾਝੇ ਦੀ ਪੰਚਾਇਤ ਦੇ ਕੁਝ ਲੋਕਾਂ ਨੇ ਕਿਹਾ ਕਿ 'ਜੇ ਆਗਿਆ ਬਖ਼ਸ਼ੋ ਤਾਂ ਵਿਚ ਪੈ ਕੇ ਗੱਲ ਨਿਬੇੜ ਦਿੰਦੇ ਹਾਂ। ਤੁਸੀਂ ਨਿਸਚਿੰਤ ਹੋ ਕੇ ਫਿਰੋ। ਹਾਕਮਾਂ ਨਾਲ ਰਖ-ਰਸੂਖ ਬਣਾਈ ਰੱਖਣਾ ਹੀ ਸਮੇਂ ਦੀ ਮੰਗ ਹੈ।'

ਮਹਾਰਾਜ ਪਹਿਲਾਂ ਤਾਂ ਬੜੇ ਠਰੰਮੇ ਨਾਲ ਉਨ੍ਹਾਂ ਦੇ ਵਿਚਾਰ ਸੁਣਦੇ ਰਹੇ ਪਰ ਫਿਰ ਕਿਹਾ 'ਹੁਣ ਝਗੜਾ ਨਿਬੇੜਨ ਆਏ ਹੋ। ਉਸ ਸਮੇਂ ਕਿਥੇ ਸਾਓ ਜਦ ਗੁਰੂ ਅਰਜਨ ਦੇਵ ਜੀ ਤੇ ਭਾਣਾ ਵਰਤਿਆ ਸੀ। ਗੁਰੂ ਤੇਗ ਬਹਾਦਰ ਜੀ ਦਿੱਲੀ ਸੀਸ ਦੇਣ ਗਏ ਸਨ। ਸ਼ੀਰ-ਖੋਰ ਜਦ ਮਾਰੇ ਜਾ ਰਹੇ ਸਨ। ਮੈਂ ਐਸੇ ਸਿੱਖਾਂ ਨੂੰ ਕੀ ਕਰਨਾ ਹੈ ਜੋ ਸਮਾਂ ਆਉਣ ਤੇ ਦਗ਼ਾ ਦੇ ਕੇ ਮੂੰਹ ਮੋੜ ਲੈਣ :

*"ਹਮਰੇ ਝਗਰੇ ਚਹੁਹੁ ਨਿਬੇਰਾ।*
*ਕਹਾ ਗਏ ਤੁਮ ਪੂਰਬ ਵੇਰਾ।*
*ਸ੍ਰੀ ਗੁਰੂ ਅਰਜਨ ਕੋ ਭਾ ਕਾਰਨ।*
*ਨਹਿ ਕਸ ਕੇ ਨ ਕੀਨ ਉਚਾਰਨ।*
*ਨਿਜ ਨਿਜ ਸਦਨ ਰਹੇ ਡਰ ਧਾਰਯੋ।*
*ਸਕਲ ਪੰਚਾਇਤ ਕੋ ਬਲ ਹਾਰਯੋ।*
*ਤੁਮ ਕੋ ਸਿਖ ਕਰ ਕਿਆ ਹਮ ਲੈ ਹੈਂ।*
*ਪਰੇ ਕਾਜ ਜਬ ਦਗ਼ਾ ਕਮੈ ਹੈਂ।"*

ਇਹ ਬਚਨ ਸੁਣ ਕਈਆਂ ਨੇ ਤਾਂ ਖ਼ਿਮਾ ਮੰਗੀ ਪਰ ਕੁਝ ਵਾਪਸ ਮੁੜ ਗਏ। ਜੋ ਮੁੜੇ ਸਨ ਉਨ੍ਹਾਂ ਮੁਗ਼ਲ ਸੈਨਾ ਨੂੰ ਗੁਰੂ ਜੀ ਵੱਲ ਚੜ੍ਹਾਈ ਕਰਦੇ ਦੇਖਿਆ ਤਾਂ ਮੁੜਨ ਦੀ ਥਾਂ ਟਾਕਰਾ ਕਰਨ ਦਾ ਫ਼ੈਸਲਾ ਕਰ ਲਿਆ। ਉਹ ਜਾਣ ਗਏ ਕਿ ਹਕੂਮਤ ਕੋਈ ਫ਼ੈਸਲਾ ਕਰਨਾ ਨਹੀਂ ਚਾਹੁੰਦੀ ਸਿਰਫ਼ ਗੁਰੂ ਜੀ ਨੂੰ ਹੀ ਮਾਰਨਾ ਲੋੜਦੀ ਹੈ।

ਭਾਈ ਰਾਇ ਸਿੰਘ ਜੀ (ਭਾਈ ਮਨੀ ਸਿੰਘ ਜੀ ਦੇ ਭਰਾ) ਨੇ ਲਕੀਰ ਖਿੱਚ ਕੇ ਕਹਿਆ ਕਿ ਹੁਣ ਕੁਰਬਾਨ ਹੋਣ ਦਾ ਸਮਾਂ ਹੈ। ਜਿਸ ਜਿਸ ਨੇ ਸ਼ਹੀਦੀ ਲੈਣੀ ਹੈ ਉਹ ਲਕੀਰ ਟੱਪ ਆਵੇ। ਸਾਰੇ ਹੀ ਲਕੀਰ ਟੱਪ ਗਏ। ਲਕੀਰ ਟੱਪਣ ਵਾਲਿਆਂ ਦੀ ਗਿਣਤੀ ਚਾਲੀ ਸੀ।

ਉਨ੍ਹਾਂ ਚਾਲੀਆਂ ਨੇ ਹੀ ਅੱਗੇ ਵਧ ਕੇ ਟਾਕਰਾ ਕੀਤਾ :

*ਮਹਾ ਜੰਗ ਤਿਹ ਠਾਂ ਅਬ ਭਯੋ।*
*ਹਾ ਹਾ ਕਾਰ ਚਤੁਰ ਦਿਸ ਭਯੋ।*
*'ਦੇ ਦੇ ਪਰੇ ਸੁ ਤੁਰਕ ਨਗਾਰੇ,*
*ਕੇਹਰਿ ਜਯੋਂ ਮੁਕਤੇ ਭਭਕਾਰੇ।'*
*ਭਯੋ ਜੁਧ ਅਤਿਸੈ ਘਨ ਭਾਰੋ।*
*ਪ੍ਰਲੈ ਕਾਲ ਜਯੋਂ ਦੁਤੀ ਨਿਹਾਰੋ।੬੪।*

ਸਿੰਘਾਂ ਨੇ ਐਸੀ ਰਣ-ਨੀਤੀ ਅਪਣਾਈ ਕਿ ਇਕ ਇਕ ਹੀ ਅਗਾਂਹ ਟਾਕਰੇ ਤੇ ਜਾਏ। ਉਸ ਪਿੱਛੇ ਪੰਜ ਹੋਰ ਉਸਦੀ ਸਹਾਇਤਾ ਤੇ ਰਹਿਣ। ਗੁਰੂ ਜੀ ਟਿੱਬੀ ਤੋਂ ਨਿਰਾ ਯੁੱਧ ਦੇਖ ਨਹੀਂ ਸਨ ਰਹੇ ਸਗੋਂ ਤੀਰਾਂ ਦੀ ਵਰਖਾ ਕਰ ਰਹੇ ਸਨ ਤਾਂ ਕਿ ਦੁਸ਼ਮਣਾਂ ਵਿਚ ਭਾਜੜ ਪਈ ਰਹੇ। ਤੀਰ ਇਸ ਤਰ੍ਹਾਂ ਪੈਂਦੇ ਸਨ ਜਿਵੇਂ ਅਸਮਾਨੋਂ ਬਿਜਲੀ ਗਿਰਦੀ ਹੈ :

*"ਇਤ ਮੁਕਤਨ ਯੋਂ ਜੁਧ ਮਚਾਯੋ।*
*ਬਿਸਿਖ ਚਾਪ (ਤੀਰ ਕਮਾਨ) ਪ੍ਰਭੁ (ਗੁਰੂ ਪਾਤਸ਼ਾਹ) ਉਤ ਝੜ ਲਾਯੋ।*
*ਇਹ ਬਿਧਿ ਪਰੇ ਅਰਿਨ ਮੈ ਬਾਨਾ।*
*ਜਯੋਂ ਨਭ ਬਿੱਜੁਲ ਧਰਨ ਮਹਾਨਾ।" ੬੫।*

ਇਹ ਜੰਗ ਸਵਾ ਪਹਿਰ (ਚਾਰ ਘੰਟੇ ਦੇ ਕਰੀਬ) ਹੁੰਦੀ ਰਹੀ। ਮੁਗ਼ਲ ਫ਼ੌਜਾਂ ਪਾਣੀ ਨਾ ਮਿਲਣ ਕਾਰਨ ਮੈਦਾਨ ਛੱਡ ਕੋਟਕਪੂਰੇ ਵੱਲ ਭੱਜ ਗਈਆਂ ਅਤੇ ਗੁਰੂ ਜੀ ਵੀ ਟਿੱਬੀ ਤੋਂ ਹੇਠਾਂ ਉਤਰ ਉਥੇ ਗਏ ਜਿੱਥੇ ਸਿੰਘਾਂ ਸ਼ਹੀਦੀਆਂ ਪਾਈਆਂ ਸਨ :

*"ਸਵਾ ਪਹਰ ਯੋਂ ਲਰੇ ਸੁ ਬੀਰਾ।*
*ਪੁਨਿ ਪਾਨੀ ਪੂਛਯੋ ਨਹਿ ਤੀਰਾ।*
*ਫਿਰੀ ਤੁਰਕ ਬਲ ਕੋਟ ਸਿਧਾਰੀ।*
*ਪੁਨਿ ਆਏ ਚਲ ਤਿਹ ਅਵਤਾਰੀ।" ੬੬।*

ਉਨ੍ਹਾਂ ਸ਼ਹੀਦ ਹੋਏ ਸਿੰਘਾਂ ਪਾਸ ਗੁਰੂ ਜੀ ਗਏ ਅਤੇ ਇਕ-ਇਕ ਸਿੰਘ ਨੂੰ ਅਸੀਸ਼ ਦਿੱਤੀ। ਕਿਸੇ ਨੂੰ ਪੰਜ ਹਜ਼ਾਰੀ, ਕਿਸੇ ਨੂੰ ਦਸ ਹਜ਼ਾਰੀ ਦਾ ਵਰ ਦੇਣ ਲੱਗੇ। ਮਹਾਰਾਜ ਨੂੰ ਇਸ ਤੋਂ ਪਹਿਲਾਂ ਇਤਨੇ ਵੈਰਾਗ ਵਿਚ ਕਦੇ ਕਿਸੇ ਨਹੀਂ ਸੀ ਡਿੱਠਾ :

*ਨਹਿ ਏ ਸੋਗ ਪੂਰਬੇ ਧਾਰਾ।*
*ਜਸ ਗੁਰ ਕੀਨ ਚਰਿਤ੍ਰ ਸੁ ਭਾਰਾ।੭੧।*

ਸਾਰੇ ਸ਼ਹੀਦ ਸਿੰਘਾਂ ਨੂੰ ਜਦ ਵਰ ਦੇ ਚੁੱਕੇ ਤਾਂ ਦੂਰ ਗਿਰੇ ਭਾਈ ਮਹਾਂ ਸਿੰਘ ਪਾਸ ਪੁੱਜੇ। ਆਪ ਜੀ ਨੇ ਭਾਈ ਜੀ ਦੀ ਨਬਜ਼ 'ਤੇ ਹੱਥ ਰੱਖਿਆ ਤਾਂ ਉਹ ਚਲ ਰਹੀ ਸੀ। ਆਪ ਜੀ ਨੇ ਚਿਹਰੇ ਤੇ ਜਲ ਦੇ ਛਿੱਟੇ ਮਾਰੇ। ਉਸ ਦਾ ਸਿਰ ਆਪਣੇ ਪੱਟ ਤੇ ਰੱਖਿਆ ਤੇ ਫ਼ਰਮਾਇਆ :

ਹੋਸ਼ ਸੰਭਾਲ! ਧਰਮੀ ਬੀਰਾ,
ਤੂੰ ਸਾਡਾ ਮਹਾਨ ਸਿੰਘ ਹੈਂ। ਕੁਝ ਮੰਗ। ਗੁਰੂ ਤੁੱਠਾ ਹੈ।

ਭਾਈ ਜੀ ਨੇ ਕਿਹਾ ਕਿ ਜੇ ਤੁੱਠੇ ਹੋ ਤਾਂ ਸਾਡੀਆਂ ਅੱਖਾਂ ਸਾਹਮਣੇ ਉਹ ਬੇਦਾਵੇ ਵਾਲਾ ਕਾਗ਼ਜ਼ ਪਾੜ ਦਿਓ ਜੋ ਸਿੱਖ ਅਨੰਦਪੁਰ ਦੇ ਆਏ ਸਨ :

*"ਅਨੰਦਪੁਰ ਲਿਖ ਹੱਦ ਨਿਕਾਰੋ।*
*ਹਮਰੇ ਨੈਨਨ ਤੀਰ (ਸਾਹਮਣੇ) ਨਿਕਾਰੀ।*
*ਦੀਜੈ ਵਹੁ ਕਾਗਦ ਅਬ ਫਾਰੀ।" ੭੫।*

ਮਹਾਰਾਜ ਨੇ ਕਿਹਾ ਕਿ ਇਹ ਤੁਸਾਂ ਕੀ ਮੰਗ ਲਿਆ ਹੈ। ਮੰਗਣਾ ਹੈ ਤਾਂ ਭਗਤੀ, ਬੈਕੁੰਠ ਦਾ ਵਾਸਾ ਜਾਂ ਚੌਦਾਂ ਲੋਕਾਂ ਦਾ ਰਾਜ ਮੰਗੋ। ਜੋ ਟੁੱਟ ਗਏ ਹਨ ਉਨ੍ਹਾਂ ਨੂੰ ਟੁੱਟਿਆਂ ਹੀ ਰਹਿਣ ਦਿਓ। ਉਨ੍ਹਾਂ ਦਾ ਨਾਮ ਨਾ ਲਵੋ ਮੇਰੇ ਸਾਹਮਣੇ!

*"ਭਗਤ ਵੈਕੁੰਠ ਸੁਰਗ ਕਿਨ ਲੀਜੈ।*
*ਚੌਦਹਿ ਲੋਕ ਰਾਜ ਕਿਨ ਕੀਜੈ।*
*ਜੋ ਟੂਟੇ, ਜਾਵਨ ਤਿਹ ਦੀਜੈ।*
*ਤਿਨ ਬੇਮੁਖ ਕਾ ਨਾਮ ਨ ਲੀਜੈ।" ੭੭।*

ਭਾਈ ਜੀ ਨੇ ਕਿਹਾ ਸਾਨੂੰ ਹੋਰ ਕੁਝ ਨਹੀਂ ਚਾਹੀਦਾ। ਸਾਨੂੰ ਆਪਣੇ ਲਈ ਰਿੱਧੀਆਂ ਸਿੱਧੀਆਂ ਦੀ ਲੋੜ ਨਹੀਂ :

*ਰਿਧਿ ਸਿਧਿ ਜੋ ਚਾਰ ਪਦਾਰਥ।*
*ਹਮ ਲੇਵੇਂ ਨਹੀਂ ਅਪਨੇ ਸਵਾਰਥ। ੭੮।*

ਖ਼ਿਮਾ ਦੇਣੀ ਗੁਰੂ ਪਿਤਾ, ਸਾਨੂੰ ਹੁਣ ਸਮਝ ਪਈ ਹੈ ਕਿ ਤੁਸੀਂ ਕਿਸੇ ਨਿਜ ਲਈ, ਸੁਆਰਥ ਹਿਤ ਨਹੀਂ ਸੀ ਪਏ ਲੜਦੇ। ਇਹ ਭੇਤ ਭਰੀ ਗੱਲ ਵਾਲਾ ਦਰਵਾਜ਼ਾ ਸਾਡੇ ਤੇ ਹੁਣ ਖੁਲ੍ਹਿਆ ਹੈ :

*"ਤੁਮ ਪਰ-ਸਵਾਰਥ ਦੇਹ ਜੋ ਧਰੀ।*
*ਖੁਲੇ ਕਿਵਾੜ ਸਮਝ ਇਹ ਪਰੀ।' ੭੮।*

ਗੁਰੂ ਮਹਾਰਾਜ ਨੇ ਕਈ ਵਾਰੀ ਕਹਿਆ ਕਿ ਕਾਗ਼ਜ਼ ਪਾੜਨ ਲਈ ਨਾ ਆਖੋ ਪਰ ਉਹ ਕਾਗਜ਼ ਪਾੜਨ ਲਈ ਹੀ ਬੇਨਤੀ ਕਰਦੇ ਰਹੇ। ਗੁਰੂ ਜੀ ਨੇ ਬਖ਼ਸ਼ਸ਼ ਦੇ ਘਰ ਆ ਕੇ ਉਹ ਕਾਗ਼ਜ਼ ਬੇ-ਦਾਵੇ ਦਾ ਪਾੜ ਦਿੱਤਾ :

*"ਤਿਨ ਕੋ ਵਹੈ ਬਖਸ਼ ਕਰ ਕੀਨਾ।*
*ਕਾਗਜ਼ ਵਹੈ ਫਾੜ ਕੇ ਦੀਨਾ।" ੭੯।*

ਸਾਰੀਆਂ ਸ਼ਹੀਦ ਦੇਹਾਂ ਨੂੰ ਇਕ ਥਾਂ ਹੀ ਕਰ ਅੰਗੀਠਾ ਬਣਾ ਸਸਕਾਰ ਕੀਤਾ। ਆਪਣੀ ਹੱਥੀਂ ਹੀ ਅੰਗੀਠੇ ਨੂੰ ਅੱਗ ਦਿੱਤੀ।

*"ਆਪਨ ਹਾਥ ਅਨਲ ਤਿਹ ਦੀਨੋ।'*

ਜਦ ਤਕ ਅੰਗੀਠਾ ਬਲਦਾ ਰਹਿਆ ਮਹਾਰਾਜ ਜੀ ਉਥੇ ਹੀ ਬੈਠੇ ਰਹੇ ਅਤੇ ਕੀਰਤਨ ਹੁੰਦਾ ਰਹਿਆ। ਗੁਰੂ ਗੋਬਿੰਦ ਸਿੰਘ ਜੀ ਨੇ ਉਥੇ ਹੀ ਬਚਨ ਕੀਤਾ : 'ਇਹ ਚਾਲੀ ਹੀ ਮੁਕਤੇ ਹੋਏ' :

*ਸ੍ਰੀ ਮੁਖ ਸੇ ਨਿਜ ਬਚਨ ਉਚਾਰੇ।*
*ਮੁਕਤੇ ਭਏ ਸਬੈ ਵਹੁ ਪਯਾਰੇ।*
*ਸਿਰ ਦੈ ਸਭ ਮੁਕਤੇਸਰ ਲਰੇ।*
*ਨਾਮ ਮੁਕਤਸਰ ਤਾ ਤੇ ਧਰੇ।*
*ਮਾਘ ਮਾਸ ਪਹਿਲੀ ਹੈ ਜਾਨੋ।*
*ਬਡੋ ਨੀਰ ਤੇ ਜੁੱਧ ਪਛਾਨੋ। ੯੪।*

ਸਾਰੇ ਜਨਮ ਮਰਨ ਤੋਂ ਰਹਿਤ ਹੋਏ। ਉਨ੍ਹਾਂ ਉੱਚੀ ਪਦਵੀ ਪਾਈ। ਉੱਚ ਪਦਵੀ ਜੋ ਰਖੀਸਰਾਂ, ਤਪੀਸਰਾਂ, ਸਿਧਾਂ, ਮੁਨੀਸਰਾਂ ਨੂੰ ਵੀ ਪ੍ਰਾਪਤ ਨਹੀਂ ਹੁੰਦੀ, ਉਹ ਇਨ੍ਹਾਂ ਮੁਕਤਿਆਂ ਨੂੰ ਮਿਲੀ ਹੈ। ਫਿਰ ਸੋਹਿਲਾ ਦਾ ਪਾਠ ਕਰ ਇਹ ਬਚਨ ਕੀਤਾ :

''ਇਹ ਸਾਡਾ ਦੀਵਾਨ ਕਾ ਅਸਥਾਨ ਤੇ ਮੁਕਤਿਆਂ ਦਾ ਸ਼ਹੀਦ ਗੰਜ ਏਕ ਸਮਾਨ ਹੈ। ਇਹ ਸ਼ਰੋਮਣੀ ਤੀਰਥ ਰਾਜ ਹੈ। ਸ੍ਰੀ ਅੰਮ੍ਰਿਤਸਰ ਜਿਤਨਾ ਹੀ ਇਸ਼ਨਾਨ ਕਾ ਫਲ ਹੈ :

*"ਤੀਰਥ ਰਾਜ ਸਿਰੋਮਣਿ ਥਾਪ ਸੁ,*
*ਆਪ ਸਿਰੀ ਮੁਖ ਬਾਕ ਉਚਾਰੇ।*
*ਜੋ ਨਰ ਨਾਰਿ ਸੁ ਪਛ ਪਸੂ,*
*ਮੁਕਤੇਸਰ ਮੈ ਇਕਦਾ[1] ਪਗ ਡਾਰੇ।*
*ਅੰਮ੍ਰਿਤ ਕੇ ਸਰ ਮੱਜਨ ਕੈ*
*ਸਭ ਪਾਵਤ ਸੋ ਫਲ ਸਾਧੁ ਬਿਚਾਰੇ।" ੯੫।*

ਇਹ ਯੁੱਧ ਪੋਹ ਦੀ ਤੀਹ ਨੂੰ ਹੋਇਆ ਸੀ ਤੇ ਸਸਕਾਰ ਸ਼ਹੀਦਾਂ ਦਾ ਮਾਘ ਦੀ ਪਹਿਲੀ ਨੂੰ ਹੋਇਆ ਸੀ। ਦਿਨ ਐਤਵਾਰ ਦਾ ਸੀ :

*ਮਾਘਿ ਮਸਾਂਤ[2] ਜੁਧ ਜੁ ਹੋਈ।*
*ਅਗਨਿ ਦਈ ਪਹਿਲੇ ਹੈ ਸੋਈ।' ੯੪।*

ਸ਼ਹੀਦ ਸਿੰਘਾਂ ਨੂੰ ਮਹਾਰਾਜ ਨੇ 'ਪੰਜ ਹਜ਼ਾਰੀ, ਦਸ ਹਜ਼ਾਰੀ, ਵੀਹ ਹਜ਼ਾਰੀ' ਦੇ ਖ਼ਿਤਾਬ ਦਿੱਤੇ :

*'ਪੰਚ ਸਹੰਸ੍ਰ ਏ ਮੁਹ ਬੀਰਾ।*
*ਦਸ ਸਹੰਸ੍ਰ ਬੀਸ ਸੁ ਧੀਰਾ।'*

ਕਈਆਂ ਨੂੰ ਕਸ਼ਮੀਰ ਦਾ ਰਾਜਾ, ਲਾਹੌਰ ਦਾ ਰਾਜਾ, ਕੰਧਾਰ ਦਾ ਰਾਜ-ਸਾਜ ਤੇ ਤੁਰਕੀ ਦੇ ਤਖ਼ਤ ਦੇ ਮਾਲਕ ਦੇ ਖ਼ਿਤਾਬ ਤਕ ਦਿੱਤੇ।[3]



1. ਇਕ ਵਾਰੀ।
2. ਮਸਾਂਤ ਦਾਂ ਭਾਵ ਹੈ, ਮਹੀਨੇ ਦਾ ਅੰਤ ਆਖ਼ਰੀ ਦਿਨ।
3. ਪੂਰੇ ਵਿਸਥਾਰ ਲਈ ਮੇਰੀ ਪੁਸਤਕ 'ਪੁਰਖ ਭਗਵੰਤ' ਦੇਖੋ।

## ੧੯

# ਮੁਕਤਸਰ ਤੋਂ ਤਲਵੰਡੀ, ਦਮਦਮਾ ਸਾਹਿਬ

## (ਅਧਿਆਇ ਅਠਾਰਵਾਂ)

ਮੁਕਤਸਰ ਤੋਂ ਆਪ ਜੀ ਪਿੰਡ ਵਜੀਦਪੁਰ ਪੁੱਜੇ। ਉਥੇ ਜਦ ਇਕ ਸਿੱਖ ਨੇ ਕਿਹਾ ਕਿ ਨੇੜੇ ਹੀ ਕਸੂਰ ਹੈ ਜੋ ਪਠਾਣਾਂ ਦਾ ਗੜ੍ਹ ਹੈ। ਸੋ ਬਚ ਕੇ ਰਹੀਏ। ਮਹਾਰਾਜ ਨੇ ਕਹਿਆ ਕਿ ਹੁਣ ਤੁਰਕਾਂ ਦਾ ਬਲ ਕਮਜ਼ੋਰ ਪੜ੍ਹ ਗਿਆ ਹੈ। ਕੁਝ ਦਿਨਾਂ ਵਿਚ ਹੀ ਨੌਬਤ ਖ਼ਾਲਸੇ ਦੀ ਵੱਜਣੀ ਹੈ :

**ਲੱਖੀ ਜੰਗਲ**

*"ਬਹੁਤ ਨੌਬਤਾਂ ਬਜੈ ਹਮਾਰੀ।*
*ਕੇਤਕ ਦਿਨ ਮਹਿ ਤਿਨਾਹ ਮਝਾਰੀ।"*

ਉਥੋਂ ਇਕ ਭਿਆਨਕ ਜੰਗਲ ਵਿਚ ਜਿਸ ਨੂੰ ਲੱਖੀ ਜੰਗਲ ਕਹਿੰਦੇ ਸਨ ਵੱਲ ਚਲ ਪਏ। ਨਾਲ ਵੀ ਕਿਸੇ ਨੂੰ ਨਾ ਲਿਆ :

*'ਕੇਵਲ ਏਕ ਆਪ ਜਗ ਨਾਥਾ।*
*ਦੁਤਿਯ ਭਗੌਤੀ ਦਹਿਨੇ ਹਾਥਾ।'*

ਪਰ ਸਿੱਖਾਂ ਦਾ ਪਿਆਰ ਵੀ ਅਥਾਹ ਸੀ। ਉਹ ਵੀ ਭਾਲਦੇ ਢੂੰਡਦੇ ਉਥੇ ਹੀ ਆ ਗਏ ਜਿਥੇ ਗੁਰੂ ਜੀ ਬਿਰਾਜੇ ਸਨ। ਦਰਸ਼ਨਾਂ ਨੂੰ ਸਿੰਘਾਂ ਦੀ ਇਤਨੀ ਵੱਡੀ ਗਿਣਤੀ ਆਈ ਕਿ ਮੇਲਾ ਹੀ ਲੱਗ ਗਿਆ :

*'ਮੇਲਾ ਭਯੋ ਸੁ ਆਨ ਹਜ਼ੂਰਾ।*
*ਸਿਖ ਸਖਾ ਆਵਤ ਨਿਤ ਸੂਰਾ।' ੧੭।*

ਦਰਸ਼ਨਾਂ ਦੀ ਕਤਾਰ ਹੀ ਲੱਗੀ ਹੋਈ ਸੀ। ਕਿਸੇ ਨੂੰ ਨਾ ਭੁੱਖ ਦੀ ਪਰਵਾਹ ਸੀ ਤੇ ਨਾ ਤ੍ਰੇਹ ਦੀ। ਸਿੱਖਾਂ ਦਾ ਇਤਨਾ ਸਨੇਹ ਸਿਦਕ ਤੱਕ ਮਹਾਰਾਜ ਨੇ ਰੁਬਾਈ ਉਚਾਰੀ :

*'ਲਖੀ ਜੰਗਲ ਖਾਲਸਾ ਆਇ ਦੀਦਾਰ ਲਗੋ ਨੇ।*
*ਸੁਣ ਕੇ ਸਦੁ ਮਾਹੀ ਦਾ, ਮੇਹੀਂ ਪਾਣੀ ਘਾਹ ਮੁਤੋ ਨੇ।*
*ਕਿਸੇ ਨਾਲ ਨ ਰਲੀਆ ਕਾਈ, ਕੋਈ ਸ਼ੌਕ ਪਇਓ ਨੇ।*
*ਗਇਆ ਫਿਰਾਕ ਮਿਲਿਆ ਮਿਤ ਮਾਹੀ,*
*ਤਾਹੀ ਸ਼ੁਕਰ ਕੀਤੋ ਨੇ।'*

ਉਥੋਂ ਥੇਹੜੀ ਤੇ ਕਾਲ ਝਿਰਾਣੀ ਹੁੰਦੇ ਬਠਿੰਡਾ ਕਿਲ੍ਹਾ ਆਏ। ਮੁਹੰਮਦ ਗੌਰੀ ਨੇ ਇਸ ਪੁਰਾਤਨ ਕਿਲ੍ਹੇ 'ਤੇ ਹਮਲਾ ਕਰ ਤੇ ਸੁਰੰਗ ਲਗਾ ਕੇ ਕਬਜ਼ਾ ਕੀਤਾ ਸੀ। ਪਿੱਛੋਂ ਇਸ ਕਿਲ੍ਹੇ ਨੂੰ ਗਿਰਾ ਦਿੱਤਾ ਸੀ। ਲੋਕੀਂ ਡਰ ਕੇ ਇਸ ਕਿਲ੍ਹੇ ਵਿਚ ਪੈਰ ਨਹੀਂ ਸਨ ਰੱਖਦੇ। ਇਹ ਸਮਝਦੇ ਸਨ ਕਿ ਇਥੇ ਹੁਣ ਵਾਸਾ ਭੂਤਾਂ ਪ੍ਰੇਤਾਂ ਦਾ ਹੈ। ਮਹਾਰਾਜ ਨੇ ਆਪ੍ਰੂੰ ਚਰਨ ਪਾਏ ਤੇ ਲੋਕਾਂ ਦਾ ਡਰ ਕਢਿਆ ਤੇ ਬਚਨ ਕੀਤਾ ਕਿ ਹੁਣ ਭੂਤਾਂ ਪ੍ਰੇਤਾਂ ਦਾ ਵਾਸਾ ਸਰਹਿੰਦ ਵਿਖੇ ਹੀ ਹੋਵੇਗਾ। ਮਹਾਰਾਜ ਦਾ ਭਾਵ ਸੀ ਕਿ ਸਰਹਿੰਦ ਉੱਜੜ ਜਾਵੇਗਾ ਜਿਥੇ ਸ਼ੀਰ-ਖੋਰਾਂ ਨੂੰ ਨੀਂਹਾਂ ਵਿਚ ਚਿਣ ਸ਼ਹੀਦ ਕੀਤਾ ਗਿਆ ਹੈ।

**ਬਠਿੰਡਾ**

ਭਾਈ ਭਗਤੂ ਦੀ ਸੰਤਾਨ ਨੂੰ ਵਰ ਦਿੱਤਾ ਕਿ ਤੁਹਾਡਾ ਇਸ ਇਲਾਕੇ 'ਤੇ ਰਾਜ ਹੋਵੇਗਾ :

*'ਤੁਮਰਾ ਰਾਜ ਹੋਇ ਯਾ ਮਾਹੀ।*
*ਈਹਾ ਬਸਤ ਮੁਲਕ ਧਰ ਛਾਹੀ।'*

ਸਿੱਖਾਂ ਨੇ ਜਦ ਫਿਰ ਭੂਤਾਂ ਪ੍ਰੇਤਾਂ ਦੀ ਗੱਲ ਛੇੜੀ ਤਾਂ ਮਹਾਰਾਜ ਨੇ ਕਿਹਾ ਕਿ ਜਿਸ ਇਲਾਕੇ ਦਾ ਭਾਈ ਬਹਲੋ ਵਰਗਾ ਅਨਿਨ ਸਿੱਖ ਹੋਆ ਹੈ, ਉਸ ਇਲਾਕੇ ਨੂੰ ਕਿਸੇ ਦਾ ਭੈ ਕੀ ਖਾ ਸਕਦਾ ਹੈ। ਭਾਈ ਬਹਿਲੋ ਦੀ ਕਰਨੀ ਨੂੰ ਜੋ ਯਾਦ ਕਰੇਗਾ ਸੁਖ ਪ੍ਰਾਪਤ ਹੋਣਗੇ :

*"ਭਾਈ ਬਹਲੋ ਕਾ ਜੋ ਨਾਮਾ।*
*ਕਰੈ ਟਹਲ ਨਹਿ ਸੁਧ ਇਸਨਾਨਾ।*
*ਮਹਾਨ ਪ੍ਰੇਮ ਮੈ ਐਸੇ ਰਹੈ।*
*ਜਿਸ ਕਾ ਅੰਤ ਨ ਕੋਈ ਲਹੈ।*
*ਉਸੁ ਕੇ ਹੁਕਮ ਸਾਥ ਏ ਜਾਈ।*
*ਖੁਸ਼ੀ ਮੰਤ੍ਰ ਕੀ ਭਯੋ ਹਿਤਾਈ।" ੩੧।*

ਗੁਰੂ ਜੀ ਸਿੱਖ ਨੂੰ ਕਿਤਨਾ ਮਾਣ ਦੇਂਦੇ ਸਨ।

ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਪੁੱਜੇ ਹੀ ਸਨ ਕਿ ਸਭ ਠੌਰ ਖ਼ਬਰ ਹੋ ਗਈ ਕਿ ਗੁਰੂ ਗੋਬਿੰਦ ਸਿੰਘ ਜੀ ਉਥੇ ਆ ਟਿਕੇ ਹਨ। ਗੁਰੂ ਜੀ ਨੇ ਆਪਣਾ ਕਮਰਕੱਸਾ ਉਥੇ ਹੀ ਉਤਾਰਿਆ। ਭਾਈ ਡੱਲਾ ਵੀ ਇਥੇ ਹੀ ਗੁਰੂ ਦੀ ਹਜ਼ੂਰੀ ਆਇਆ। ਜਦ ਉਸ ਨੇ ਕੀਤੀਆਂ ਸੇਵਾਵਾਂ ਇਵਜ਼ ਗੁਰੂ ਦੇ ਚਰਨਾਂ ਵਿਚ ਪੀੜ੍ਹੀ ਜਿਤਨੀ ਥਾਂ ਮੰਗੀ ਤਾਂ ਮਹਾਰਾਜ ਨੇ ਕਿਹਾ ਕਿ ਇਹ ਤਾਂ ਤਦ ਹੀ ਮਿਲ ਸਕਦੀ ਹੈ ਜੇ ਅੰਮ੍ਰਿਤਪਾਨ ਕੀਤਾ ਹੈ। ਸੰਗਤਾਂ ਦਾ ਇਤਨਾ ਇਕੱਠ ਹੋ ਗਿਆ ਕਿ ਇਕ ਅੰਦਾਜ਼ੇ ਮੁਤਾਬਿਕ ਅਨੰਦਪੁਰ ਸਾਹਿਬ ਤੋਂ ਵੀ ਦਸ ਗੁਣਾ ਰੌਣਕਾਂ ਹੋ ਗਈਆਂ। ਸੂਰਮੇ ਫ਼ੌਜੀਆਂ ਨੂੰ ਗੁਰੂ ਜੀ ਰੋਜ਼ ਇਕ ਅਸ਼ਰਫ਼ੀ ਇਵਜ਼ਾਨੇ ਵਜੋਂ ਦੇਣ ਲੱਗ ਪਏ ਸਨ। ਇਹ ਸੁਣ ਕੇ ਕਿ ਗੁਰੂ ਜੀ ਰੋਜ਼ ਇਕ ਅਸ਼ਰਫੀ ਭਰਤੀ ਕੀਤੇ ਸੂਰਮਿਆਂ ਨੂੰ ਦੇਂਦੇ ਹਨ ਤਾਂ ਭੀੜ ਹੀ ਲੱਗ ਗਈ :

**ਦਮਦਮਾ ਸਾਹਿਬ**

*"ਰੋਜ਼ ਅਸ਼ਰਫੀ ਮੁਦ੍ਰਿਕਾ ਦੇਤ ਗੁਰੂ ਜੀ ਨਿਤ।*
*ਯੌਂ ਸੁਨ ਕਰ ਸਭ ਆਵਹੀ, ਅਨਗਨ ਸੈਨ ਅਮਿਤ।" ੩੫।*

ਰੋਜ਼ ਅੰਮ੍ਰਿਤ ਵੇਲੇ ਨਗਾਰੇ ਗੂੰਜਦੇ। ਦਰਬਾਰ ਸਜਦੇ। ਸੰਗਤਾਂ ਖੁਲ੍ਹੇ ਦੀਦਾਰ ਕਰ ਸਕਣ ਇਸ ਲਈ ਇਕ ਉੱਚਾ ਸੁਹਣਾ ਦਮਦਮਾ ਬਣਾਇਆ। ਆਪ ਜੀ ਜਦ ਦਮਦਮਾ ਸਾਹਿਬ ਬੈਠਦੇ ਤਾਂ ਸੰਗਤਾਂ ਦਰਸ਼ਨ ਪਾ ਨਿਹਾਲ ਹੁੰਦੀਆਂ। ਪਾਸ ਹੀ ਗੁਰ ਸਰ ਦੀ ਖੁਦਵਾਈ ਆਪਣੀ ਨਿਗਰਾਨੀ ਹੇਠ ਕਰਾਂਦੇ। ਆਪਣੀ ਹੱਥੀਂ ਕਾਰ ਕੱਢਦੇ :

*'ਬਹੁਰੋ ਆਪ ਗੁਰਸਰ ਆਵੈ।*
*ਲੈ ਢਾਲਾ ਨਿਜ ਕਾਰ ਕਢਾਵੈ।'*

ਉਥੋਂ ਜੰਡਿਆਲਾ ਵਾਲੀ ਥਾਂ ਪੁੱਜਦੇ ਅਤੇ ਫ਼ੌਜੀਆਂ ਸੂਰਮਿਆਂ ਦੇ ਕਰਤਬ ਦੇਖ ਇਨਾਮ ਵੰਡਦੇ। ਲੋਕੀਂ ਹੈਰਾਨ ਹੋ ਰਹੇ ਸਨ ਕਿ ਇਤਨਾ ਧਨ ਕਿਥੋਂ ਆ ਰਹਿਆ ਹੈ।
ਫਿਰ ਲਿਖਣਸਰ ਦੀ ਥਾਂ ਪੁੱਜਦੇ ਤੇ ਕਲਮਾਂ ਘੜ-ਘੜ ਉਸ ਵਿਚ ਸੁੱਟੀ ਜਾਂਦੇ। ਇਹ ਕੌਤਕ

**ਗੁਰੂ ਕੀ ਕਾਂਸ਼ੀ ਦਾ ਵਰ**

ਦੇਖ ਭਾਈ ਡੱਲਾ ਨੇ ਇਕ ਵਾਰੀ ਮਹਾਰਾਜ ਨੂੰ ਪੁੱਛਿਆ : ਗਰੀਬ ਨਿਵਾਜ਼ ! ਇਥੇ ਪੜ੍ਹਿਆ ਲਿਖਿਆ ਤਾਂ ਕੋਈ ਪੁਰਸ਼ ਹੈ ਨਹੀਂ, ਇਸ ਤਰ੍ਹਾਂ ਕੀਮਤੀ ਕਲਮਾਂ ਘੜ-ਘੜ ਕਿਉਂ ਸਰੋਵਰ ਵਿਚ ਅਜਾਈਂ ਸੁੱਟੀ ਜਾ ਰਹੇ ਹੋ?

ਮਹਾਰਾਜ ਨੇ ਫ਼ਰਮਾਇਆ :

*ਡੱਲਿਆ ! ਤੂੰ ਇਹ ਰਾਜ਼ ਦੀ ਗੱਲ ਨਹੀਂ ਜਾਣਦਾ। ਇਹ ਗੁਰੂ ਕੀ ਕਾਂਸ਼ੀ ਹੈ। ਇਥੋਂ ਅਨੇਕਾਂ ਹੀ ਵਿੱਦਿਆ ਪ੍ਰਾਪਤ ਕਰਕੇ ਆਪਣੀ ਮਾੜੀ ਮੱਤ ਗਵਾ ਕੇ ਵਿਦਿਆਵਾਨ ਬਣਨਗੇ। ਉਨ੍ਹਾਂ ਵਾਸਤੇ ਹੁਣ ਤੋਂ ਹੀ ਕਲਮਾਂ ਘੜ-ਘੜ ਰੱਖ ਰਹਿਆ ਹਾਂ। ਇਥੋਂ ਵਿੱਦਿਆ ਪਾ ਕੇ* ਹਜ਼ਾਰਾਂ ਹੀ ਗੁਣਵਾਨ ਹੋਣਗੇ :

*"ਏ ਹੈ ਪ੍ਰਗਟ ਹਮਾਰੀ ਕਾਸੀ।*
*ਪੜ੍ਹ ਹੈਂ ਯਾਹਿ, ਢੇਰ ਮਤਿ ਨਾਸੀ। ੪੬।*

ਦੋਹਰਾ : *'ਤਿਨ ਕੇ ਕਾਰਨ ਕਲਮ ਗਢ,*
*ਦੇਤ ਪ੍ਰਗਟ ਹਮ ਡਾਰ।*
*ਸਿਖ ਸਖਾ ਹਯਾਂ ਪੜ੍ਹਹਿਗੇ*
*ਹਮਰੇ ਕਈ ਹਜ਼ਾਰ।'*

ਇਕ ਦਿਨ ਡੱਲੇ ਨੂੰ ਕਹਿਣ ਲੱਗੇ ਕੁਝ ਮੰਗ ਤਾਂ ਉਸ ਹੱਥ ਜੋੜ ਕਿਹਾ :

ਮਹਾਰਾਜ ! *'ਮੇਘ ਬਸੇ ਭਗਵਾਨਾ।'*

ਮਹਾਰਾਜ ਨੇ ਫਿਰ ਕਿਹਾ : ਕੁਝ ਹੋਰ ਮੰਗ ! ਤਾਂ ਕਹਿਣ ਲੱਗਾ ਕਿ 'ਮੋਠ ਬਾਜਰਾ ਖੁਲ੍ਹਾ ਹੋਵੇ। ਮਹਾਰਾਜ ਨੇ ਕਿਹਾ : ਡੱਲਿਆ ਕੁਝ ਹੋਰ ਮੰਗ ਤਾਂ ਕਹਿਣ ਲੱਗਾ ਕਿ ਮਹਾਰਾਜ ਔੜ ਕਦੇ ਨਾ ਲੱਗੇ। ਬਾਰਸ਼ ਨਿਤ ਵਰ੍ਹਦੀ ਰਵ੍ਹੇ। ਦੁੱਧ ਦੀ ਥੁੜ ਨਾ ਆਵੇ। ਮੋਠ ਬਾਜਰੀ ਦੀ ਬਹੁਤਾਤ ਹੋਵੇ। ਮਹਾਰਾਜ ਨੇ ਕਿਹਾ : 'ਅੰਨ ਦੁਧ' ਦੀ ਥੁੜ ਨਹੀਂ ਹੋਣ ਲੱਗੀ ਪਰ ਤੂੰ ਰਾਜ ਕਿਉਂ ਨਹੀਂ ਮੰਗਦਾ! ਸਰਹਿੰਦ ਦੀ ਇੱਟ ਨਾਲ ਇੱਟ ਵੱਜ ਜਾਣੀ ਹੈ। ਉਸ ਸਰਸਬਜ਼ ਇਲਾਕੇ ਤੇ ਦਬ-ਦਬਾ ਸਿੰਘਾਂ ਦਾ ਹੋਣਾ ਹੈ। *ਪਹਾੜੀਏ ਕੱਚਿਆਂ ਵਾਂਗ ਝੜ*

*ਪੈਨੇ ਹਨ। ਮਾਝਾ ਵੱਟੇ ਵਾਂਗ ਸਖ਼ਤ ਜਾਨ ਹੋਣ ਕਾਰਨ ਰਾਜ ਕਮਾਏਗਾ। ਮਾਲਵਾ ਅਜੇ ਇਤਨਾ ਅਣਜਾਣ ਹੈ ਕਿ ਮੰਗਣ ਤਕ ਦੀ ਜਾਚ ਨਹੀਂ।* ਚਾਵਲ ਦੀ ਥਾਂ ਮੋਠ ਬਾਜਰਾ ਹੀ ਮੰਗੀ ਜਾਂਦਾ ਹੈ। ਮਾਲਵੇ ਦੇ ਭੋਲੇਪਣ ਤੇ ਮਹਾਰਾਜ ਹੈਰਾਨ ਹੋ ਰਹੇ ਸਨ ਪਰ ਫਿਰ ਵੀ ਫ਼ਰਮਾਇਆ ਕਿ ਮਾਲਵੇ ਵਿਚ ਬੜੀ ਖ਼ੁਸ਼ਹਾਲੀ ਆਵੇਗੀ।

*ਮਾਝਾ ਰੋੜ ਸਿਖ ਜਗ ਰਾਜਾ।*
*ਮਾਲਵ ਬਾਵਰ[1] ਕੋ ਹੈ ਸਾਜਾ।*

**ਅੱਸੀ ਹਜ਼ਾਰ ਸਿੱਖਾਂ ਦਾ ਅੰਮ੍ਰਿਤਪਾਨ ਕਰਨਾ**

ਜਦ ਦਮਦਮਾ ਸਾਹਿਬ ਅੰਮ੍ਰਿਤਪਾਨ ਕਰਨ ਦੀ ਵੰਗਾਰ ਪਈ ਤਾਂ ਇਕ ਦਿਨ ਵਿਚ ਹੀ ਅੱਸੀ ਹਜ਼ਾਰ ਦੇ ਕਰੀਬ ਸਿੰਘਾਂ ਨੇ ਅੰਮ੍ਰਿਤਪਾਨ ਕੀਤਾ। ਸ੍ਰੀ ਗੁਰੂ ਗਰੰਥ ਸਾਹਿਬ ਨੂੰ ਆਖ਼ਰੀ ਰੂਪ ਵੀ ਇਥੇ ਹੀ ਦਿੱਤਾ। ਗੁਰੂ ਤੇਗ ਬਹਾਦਰ ਜੀ ਦੀ ਬਾਣੀ ਰਾਗਾਂ ਵਿਚ ਦਰਜ ਕਰ ਕੇ ਸਲੋਕਾਂ ਨੂੰ ਵਾਰਾਂ ਤੇ ਵਧੀਕ ਸਿਰਲੇਖ ਵਾਲੀ ਥਾਂ ਰੱਖ ਭੋਗ ਮੁੰਦਾਵਣੀ ਤੇ ਹੀ ਪਾਇਆ। ਪਹਿਲਾ ਅਖੰਡ ਪਾਠ ਵੀ ਦਮਦਮਾ ਸਾਹਿਬ ਕੀਤਾ ਗਿਆ। ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਵੀ ਉਥੇ ਆ ਪੁੱਜੇ ਸਨ। ਜਦ ਉਨ੍ਹਾਂ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦਾ ਰਤਾ ਕੁ ਦੁੱਖ ਪ੍ਰਗਟ ਕੀਤਾ ਤਾਂ ਆਪ ਜੀ ਨੇ ਕਿਹਾ ਕਿ ਐਸੇ ਬਹਾਦਰਾਂ ਦੀ ਜਨਨੀ ਨੂੰ ਸ਼ੋਕ ਕਰਨਾ ਕਦਾਚਿਤ ਨਹੀਂ ਸ਼ੋਭਦਾ। ਉਹ ਇਥੇ ਜੱਸ ਖੱਟ ਗਏ ਹਨ ਅਤੇ ਅੱਗੇ ਆਦਰ ਪਾ ਰਹੇ ਹਨ :

*ਅਸ ਬੀਰਨ ਕੀ ਜਨਨੀ ਜੋਇ।*
*ਸੋਕ ਕਰਨ ਕੋ ਉਚਿਤ ਨ ਸੋਇ।*

**ਭਾਈ ਰੂਪਾ ਨੂੰ ਵਰ**

ਭਾਈ ਸਾਧੂ ਤੇ ਭਾਈ ਰੂਪਾ ਗੁਰੂ ਹਰਿਗੋਬਿੰਦ ਜੀ ਦੇ ਅਨਿਨ ਸਿੱਖ ਸਨ। ਇਕ ਵਾਰੀ ਖੇਤੀ ਕਰਦੇ ਪਿਆਰ ਦੀ ਅਨੋਖੀ ਖੇਡ ਖੇਡ ਬੈਠੇ। ਉਨ੍ਹਾਂ ਪਾਣੀ ਪੀਣ ਲਈ ਛੋਟੀ ਘੜੀ ਦਰੱਖ਼ਤ ਤੇ ਟੰਗੀ ਹੋਈ ਸੀ। ਹਵਾ ਲੱਗਣ ਨਾਲ ਪਾਣੀ ਠੰਢਾ ਹੋ ਗਿਆ। ਪੀਣ ਲੱਗੇ ਤਾਂ ਚਿੱਤ ਧਾਰ ਬੈਠੇ ਕਿ ਐਸਾ ਸੀਤਲ ਜਲ ਪਹਿਲਾਂ ਗੁਰੂ ਮੂੰਹ ਵਿਚ ਪਾਉਣ ਤਾਂ ਹੀ ਉਹ ਪੀਣਗੇ। ਗੁਰੂ ਹਰਿਗੋਬਿੰਦ ਜੀ ਨੇੜੇ ਹੀ ਉਤਰੇ ਹੋਏ ਸਨ। ਦਿਲਾਂ ਦੀਆਂ ਜਾਣਨ ਵਾਲੇ ਗੁਰ ਪਾਤਸ਼ਾਹ ਉਥੇ ਪੁੱਜੇ ਤੇ ਦੋਵੇਂ ਨਿਢਾਲ ਹੋ, ਡਿੱਗੇ ਪਿਉ-ਪੁੱਤਰ ਦੇ ਮੂੰਹ ਤੇ ਪਾਣੀ ਦੇ ਛੱਟੇ ਮਾਰ ਕਿਹਾ : 'ਜਲ ਪਿਲਾਓ।'। ਭਾਈ ਸਾਧੂ ਨੇ ਕੁੰਨਾ ਵਿਚੋਂ ਜਲ ਛਕਾਇਆ। ਪਿੱਛੋਂ ਆਪਣੇ ਹੱਥੀਂ ਪਿਤਾ ਅਤੇ ਬੇਟੇ ਨੂੰ ਪਿਲਾਯਾ। ਗੁਰੂ ਜੀ ਉਨ੍ਹਾਂ ਦੀ ਦ੍ਰਿੜ੍ਹ ਭਗਤੀ ਤੋਂ ਇਤਨੇ ਪ੍ਰਸੰਨ ਹੋਏ ਕਿ ਫ਼ਰਮਾਇਆ : ਜੋ ਇੱਛਾ ਹੋਏ ਮੰਗੀਏ। ਉਨ੍ਹਾਂ ਕਿਹਾ ਜੇ ਤੁੱਠੇ ਹੋ ਤਾਂ ਗੁਰੂ ਦੀ ਪ੍ਰੀਤ ਨਾ ਟੁੱਟੇ ਤੇ ਸਿੱਖੀ ਦੀ ਰੀਤ ਦ੍ਰਿੜ੍ਹ ਹੋਏ :

*ਪਦ ਪੰਕਜ ਰਹਿ ਪ੍ਰੀਤ।*
*ਔਰ ਦਾਨ ਦੀਜੀਏ ਪ੍ਰਭੁ ਗੁਰੂ ਸਿਖੀ ਦੀ ਰੀਤ।*

---

1. ਖ਼ੁਸ਼ੀ, ਪ੍ਰਸੰਨਤਾ, ਖ਼ੁਸ਼ਹਾਲੀ।

ਗੁਰੂ ਜੀ ਨੇ ਬਖ਼ਸ਼ਸ਼ ਕਰਕੇ ਆਪਣੀ ਪੌਸ਼ਾਕ ਤੇ ਸ਼ਸਤਰ ਵੀ ਉਨ੍ਹਾਂ ਨੂੰ ਬਖ਼ਸ਼ੇ। ਭਾਈ ਜੀ ਨੇ ਸਿਰੋਪਾ ਸਿਰ ਤੇ ਰੱਖ ਲਿਆ ਤੇ ਸ਼ਸਤਰ ਵੀ ਆਦਰ ਨਾਲ ਸਿਰ ਤੇ ਚੁੱਕ ਲਏ ਤੇ ਗੁਰੂ ਜੀ ਦੇ ਦੱਸੇ ਅਨੁਸਾਰ ਨਵਾਂ ਪਿੰਡ ਵਸਾਉਣ ਲਈ ਚੱਲ ਪਏ। ਮਹਾਰਾਜ ਨੇ ਕਿਹਾ : ਭਾਈ ਜੀ ਇਹ ਪੌਸ਼ਾਕ ਸਿਰ ਤੇ ਰੱਖਣ ਲਈ ਨਹੀਂ, ਪਹਿਨਣ ਲਈ ਦਿੱਤੀ ਹੈ :

*'ਰੂਪ ਚੰਦ, ਨਿਜ ਅੰਗ ਧਰਾਵੋ।*
*ਕਹਿ ਭਾਰ ਨਿਜ ਸੀਸ ਉਠਾਵੋ।'*

ਭਾਈ ਜੀ ਨੇ ਉਸੇ ਨਿੰਮ੍ਰਤਾ ਵਿਚ ਕਿਹਾ : ਮਹਾਰਾਜ ਇਹ ਬੋਝ ਨਹੀਂ। ਇਹ ਤਾਂ ਆਪ ਜੀ ਵਲੋਂ ਮਿਲੀ ਰਹਿਮਤ ਹੈ ਜੋ ਸਾਨੂੰ ਸੁਖ ਦੇ ਰਹੀ ਹੈ। ਮੇਰੇ ਵਿਚ ਇਤਨੀ ਸੱਤਾ ਨਹੀਂ ਕਿ ਇਸ ਨੂੰ ਪਹਿਨ ਸਕਾਂ। ਇਹ ਤਾਂ ਸਨਮਾਨ ਦੇ ਹੀ ਲਾਇਕ ਹਨ। ਉਸ ਦੀ ਇਤਨੀ ਸ਼ਰਧਾ ਦੇਖ ਫਿਰ ਫ਼ਰਮਾਇਆ : ਭਾਈ ਜੀ ਆਪ ਜੀ ਦੇ ਬੋਲ ਹੀ ਤਲਵਾਰ ਵਾਂਗ ਹੋਣਗੇ। ਦਸਮੇ ਜਾਮੇ ਆਪ ਜੀ ਪਾਸੋਂ ਮੰਗ ਕੇ ਇਹ ਸ਼ਸਤਰ ਫਿਰ ਧਾਰਨ ਕਰ ਲਵਾਂਗੇ :

*"ਤੁਮ ਰਸਨਾ ਸਮ ਤੇਗ ਕੋ*
*ਕਰ ਤੁਮ ਅਯੁਧ ਧਾਰ।*
*ਦਸਮ ਰੂਪ ਧਰ ਧਾਰਹੋਂ*
*ਰਾਖੋ ਯਹਿ ਸੁਧਾਰ।"*

ਰੂਪ ਨਗਰ ਵੱਸ ਜਾਣ ਉੱਤੇ ਜਦ ਛੇਵੇਂ ਪਾਤਸ਼ਾਹ ਨੇ ਚਰਨ ਪਾਏ ਤਾਂ ਉਨ੍ਹਾਂ ਦੀ ਨਿਮਰਤਾ ਦੇਖ ਮਹਾਰਾਜ ਨੇ ਰੂਪ ਚੰਦ ਜੀ ਨੂੰ ਬਾਜੂ ਤੋਂ ਪਕੜ ਕੇ ਆਪਣੇ ਸਿੰਘਾਸਨ ਤੇ ਨਾਲ ਹੀ ਬੈਠਾ ਲਿਆ। ਭਾਈ ਰੂਪ ਚੰਦ ਜੀ ਨੇ ਕਿਹਾ ਕਿ ਅਸੀਂ ਕਿਰਤ ਕਾਰੋਂ ਤ੍ਰਖਾਣ ਹਾਂ, ਸਾਨੂੰ ਆਪਣੀ ਔਕਾਤ ਵਿਚ ਹੀ ਰਹਿਣ ਦਿਓ, ਇਤਨੀ ਵਡਿਆਈ ਨਾ ਦਿਓ। ਮਹਾਰਾਜ ਨੇ ਕਿਹਾ ਕਿ ਤੁਹਾਡਾ ਸਨਮਾਨ ਗੁਰੂ-ਅੰਸ਼ ਵਾਂਗ ਹੀ ਸਦਾ ਹੋਵੇਗਾ ਜੇ ਇਤਨੀ ਨਿਮਰਤਾ ਵਿਚ ਰਵ੍ਹੋਗੇ ਤਾਂ ਸ਼ਾਹਾਂ ਤੋਂ ਬੇਪ੍ਰਵਾਹ ਰਵ੍ਹੋਗੇ :

*ਜਬ ਲਗ ਆਯੁਧ ਧਰ ਨਹੀਂ* (ਗੁਰੂ ਨਹੀਂ ਬਣੋਗੇ)
*ਨੀਲ ਨ ਅੰਗ ਲਗਾਇ।* (ਹੁਕਮਰਾਨਾਂ ਦੀ ਅਧੀਨਗੀ ਨਹੀਂ ਕਰੋਗੇ)
*ਤਬ ਲਗ ਗੁਰੂ ਕੀ ਅੰਸ਼ ਸਮ*
*ਤੋਰਿ ਅੰਸ਼ ਸੁਖ ਪਾਇ।" ੨੨੩।*

ਇਹ ਹੀ ਭਾਈ ਰੂਪ ਚੰਦ ਜਿਨ੍ਹਾਂ ਦੀ ਕਰਣੀ ਮਹਾਨ ਸੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਹਿਤ ਦਮਦਮਾ ਸਾਹਿਬ ਆਏ :

*"ਭਾਈ ਰੂਪਾ ਸ੍ਰੀ ਤ੍ਰਿਖਾਨ।*
*ਕਰਤ ਕ੍ਰਿਸਾਨੀ ਭਗਤ ਮਹਾਨ।" ੯੨।*

ਭਾਈ ਜੀ ਦਾ ਸੁਭਾਅ ਹੀ ਬਣ ਗਿਆ ਸੀ ਕਿ ਠੰਢੇ ਜਲ ਦੀ ਛਾਗਲ ਸਦਾ ਪਾਸ ਹੀ ਰੱਖਦੇ। ਜਦ ਵੀ ਕੋਈ ਜਲ ਦੀ ਇੱਛਾ ਕਰਦਾ ਸੀਤਲ ਜਲ ਪਿਲਾ ਗੁਰੂ ਦੀਆਂ ਖ਼ੁਸ਼ੀਆਂ ਲੈਂਦੇ। ਉਸ ਨੂੰ ਆਉਂਦਾ ਦੇਖ ਗੁਰੂ ਮਹਾਰਾਜ ਨੇ ਸੁਭਾਵਕ ਕਹਿਆ : ਆਓ ਭਾਈ ਜੀ !

ਪਹਿਲੇ ਵਾਂਗ ਹੀ ਸੀਤਲ ਜਲ ਪਿਲਾਓ। ਭਾਈ ਜੀ ਨੇ ਰੇਤ ਵਿਚ ਰੱਖੇ ਠੰਢੇ ਜਲ ਦੀ ਘੜੀ ਵਿਚੋਂ ਜਲ ਪਿਲਾਇਆ। ਮਹਾਰਾਜ ਜਲ ਪੀ ਕੇ ਇਤਨੇ ਪ੍ਰਸੰਨ ਹੋਏ ਕਿ ਫ਼ਰਮਾਇਆ 'ਕੁਝ ਮੰਗੋ।'

ਭਾਈ ਜੀ ਨੇ ਕਹਿਆ ਜੇ ਬਖਸ਼ਸ਼ ਦੇ ਘਰ ਆਏ ਹੋ ਤਾਂ ਪਹਿਲਾਂ ਮੈਨੂੰ ਦੋਸਤਾਂ ਕੋਲੋਂ ਪੁੱਛ ਲੈਣ ਦਿਓ। ਇਹ ਆਗਿਆ ਵੀ ਦਿਓ ਕਿ ਭਰਾ ਤੇ ਘਰ ਵਾਲੀ ਕੋਲੋਂ ਵੀ ਪੁੱਛ ਆਵਾਂ। ਮਿਤ੍ਰਾਂ ਕੋਲੋਂ ਜਦ ਪੁੱਛਿਆ ਕਿ ਗੁਰੂ ਪਾਸੋਂ ਕੀ ਮੰਗਾਂ ਤਾਂ ਉਨ੍ਹਾਂ ਨੇ ਕਿਹਾ ਕਿ ਗੁਰੂ ਤਰੁਠੇ ਹਨ। ਫ਼ੌਜਾਂ ਮੰਗ। ਮੱਲਾਂ ਮਾਰਾਂਗੇ। ਰਾਜ ਕਮਾਵਾਂਗੇ। ਭਰਾਵਾਂ ਨੇ ਕਿਹਾ ਕਿ ਗੁਰੂ ਦੀ ਰਹਿਮਤ ਹੋਈ ਆ। ਜ਼ਮੀਨ ਖੇਤ ਮੰਗ। ਰੋਜ਼ਗਾਰ ਵਿਚ ਬਰਕਤ ਪਵੇ ਮੰਗ। ਰੱਜ ਕੇ ਖਾਵਾਂਗੇ।

*"ਪੁਨ ਭ੍ਰਾਤਨ ਤੇ ਪੂਛਨ ਲਾਗਾ।*
*ਤਾਹਿ ਜਿਮੀ ਬਹੁ ਬਿਰਤ (ਰੋਜ਼ਗਾਰ) ਸੁਭਾਗਾ।"*

ਘਰ ਵਾਲੀ ਤੋਂ ਪੁੱਛਿਆ ਤਾਂ ਉਸ ਕਿਹਾ : ਕਰਮਾ ਵਾਲਿਆ ! ਇਹ ਸਮਾਂ ਫਿਰ ਕਿਥੋਂ ਮਿਲਣਾ ਈ। ਧਨ ਮੰਗ। ਗਹਿਣੇ ਮੰਗ। ਨੂੰਹ ਪੁੱਤਰ ਤੇ ਪਰਵਾਰ ਦਾ ਸੁਖ ਮੰਗ।''

*ਧਨ ਭੂਖਨ ਸਾਰੈ।*
*ਨੁਖਾ ਕੁਟੰਬ ਸਹਿਤ ਪਰਿਵਾਰੈ। ੯੧।*

ਜਦ ਬੇਟੀ ਕੋਲੋਂ ਪੁੱਛਿਆ ਕਿ ਗੁਰੂ ਤਰੁਠਾ ਹੈ ਕੀ ਮੰਗਾਂ ਤਾਂ ਸਿਆਣੀ ਸ਼ਰਧਾ ਭਿੱਜੀ ਬੇਟੀ ਨੇ ਕਿਹਾ :

ਪਿਤਾ ਜੀ ! ਜੇ ਮੰਗਣਾ ਜੇ ਤਾਂ ਗੁਰੂ ਕੋਲੋਂ ਇਹ ਮੰਗੋ ਕਿ ਜੋ ਘਰ ਆਵੇ ਰਾਜ਼ੀ ਜਾਏ। ਸਾਡਾ ਸੇਵਾ ਤੋਂ ਮਨ ਉਚਾਟ ਨਾ ਹੋਵੇ। ਘਰ ਆਇਆ ਕੋਈ ਜੀਵ ਦੁਖੀ ਨਾ ਜਾਏ :

*"ਪਿਤ! ਇਹੁ ਬਰ ਆਛੀ।*
*ਜੋ ਆਵੈ ਤ੍ਰਿਪਤ ਸੁ ਸਾਛੀ।*
*ਸਬ ਹੀ ਸੇਵਾ ਮੈ ਬਨ ਆਵੈ,*
*ਹਮ ਤੇ ਦੁਖੀ ਨ ਕੋਈ ਜਾਵੈ।" ੯੩।*

ਭਾਈ ਰੂਪ ਚੰਦ ਨੇ ਇਸੇ ਤਰ੍ਹਾਂ ਜਾ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਮੱਤ ਤੈਨੂੰ ਕਿਸ ਦਿੱਤੀ ਤਾਂ ਉਸ ਕਹਿਆ :

*ਤਨੁਜਾ (ਬੇਟੀ) ਤੇ ਲੀਨੀ।*

ਇਤਨੇ ਨੂੰ ਬੇਟੀ ਨੇ ਜਦ ਆ ਸਿਰ ਝੁਕਾਇਆ ਤਾਂ ਮਹਾਰਾਜ ਨੇ ਪੁੱਛਿਆ : ਬੇਟੀ ਇਤਨੀ ਸੂਝ ਤੈਨੂੰ ਕਿਸ ਤਰ੍ਹਾਂ ਆਈ ਤਾਂ ਉਸ ਕਿਹਾ : ਮਹਾਰਾਜ ਸਾਡੇ ਵੱਡਿਆਂ (ਸਾਧੂ ਜੀ ਤੇ ਰੂਪ ਚੰਦ) ਨੇ ਸਿਰਫ਼ ਠੰਢਾ ਜਲ ਛੇਵੇਂ ਪਾਤਸ਼ਾਹ ਨੂੰ ਪਿਲਾਇਆ ਸੀ ਤਾਂ ਉਨ੍ਹਾਂ ਘਰ ਬਰਕਤਾਂ ਨਾਲ ਭਰ ਦਿੱਤਾ ਸੀ। ਜਿਸ ਸੇਵਾ ਵਿਚੋਂ ਇਤਨੀਆਂ ਰਹਿਮਤਾਂ ਮਿਲੀਆਂ ਹੋਣ ਉਸ ਤੋਂ ਇਲਾਵਾ ਕੁਝ ਹੋਰ ਮੰਗਣਾ ਕੀ ਸੋਭਦਾ ਹੈ। ਸੇਵਾ ਕਰਕੇ ਹੀ ਆਪ ਜੀ ਦਾ ਕ੍ਰਿਪਾ ਦਾ ਹੱਥ ਸਾਡੇ ਸਿਰ ਤੇ ਹੈ :

*ਅਬ ਲੌ ਕਰਤ ਸਦਾ ਹੈਂ ਸੇਵਾ।*

*ਯਾ ਬਿਧਿ ਮਯਾ ਸੁ ਕਰੀ ਅਭੇਵਾ। ੯੮।*

ਗੁਰੂ ਜੀ ਨੇ ਦਮਦਮਾ ਸਾਹਿਬ ਹੀ ਦੱਖਣ ਜਾਣ ਦਾ ਸੰਕਲਪ ਦੱਸਿਆ। ਪ੍ਰਤੀਤ ਹੁੰਦਾ ਹੈ ਕਿ ਆਪ ਜੀ ਨੂੰ ਔਰੰਗਜ਼ੇਬ ਦੀ ਦੂਜੀ ਚਿੱਠੀ ਮਿਲ ਗਈ ਸੀ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਉਸ ਦਾ ਕਾਂਗੜ ਦੇਸ਼ ਆਉਣ ਨਹੀਂ ਹੋਣਾ। ਸੋ ਤੁਸੀਂ ਹੀ ਦੱਖਣ ਵੱਲ ਆਉਣ ਦੀ ਕ੍ਰਿਪਾ ਕਰੋ।

**ਦੱਖਣ ਵੱਲ ਕੂਚ**

ਅਹਿਕਾਮੇ ਆਲਮਗੀਰੀ ਵਿਚ ਵੀ ਲਿਖਿਆ ਹੈ ਕਿ ਔਰੰਗਜ਼ੇਬ ਨੇ ਸ਼ੇਖ ਮੁਹੰਮਦ ਯਾਰ ਮਨਸਬਦਾਰ ਤੇ ਮੁਹੰਮਦ ਬੇਗ ਗੁਰਜ ਬਰਦਾਰ ਨੂੰ ਉਚੇਚਾ ਭੇਜਿਆ ਕਿ *'ਗੋਬਿੰਦ ਰਾਇ ਨਾਨਕ ਪ੍ਰਸਤਾਂ'* ਨੂੰ ਮਨਾ ਬੁਝਾ ਤੇ ਰਾਜ਼ੀ ਕਰਕੇ ਦੱਖਣ ਲਿਆਉਣਾ। ਵਜ਼ੀਰ-ਏ-ਆਜ਼ਮ ਮੁਨੀਮ ਖ਼ਾਨ ਨੂੰ ਹਦਾਇਤਾਂ ਭੇਜੀਆਂ ਕਿ ਜਿਥੋਂ ਗੁਰੂ ਜੀ ਲੰਘਣ ਉਥੇ ਹਿਫ਼ਾਜ਼ਤੀ ਇੰਤਜ਼ਾਮ ਹੋਵੇ ਤੇ ਜੇ ਉਹ ਚਾਹੁਣ ਤਾਂ ਰਾਹ ਦਾ ਖ਼ਰਚ ਵੀ ਦਿੱਤਾ ਜਾਏ। ਸਿੰਘਾਂ ਦੱਖਣ ਦਾ ਨਾਂ ਸੁਣ ਕੇ ਕਿਹਾ : ਮਹਾਰਾਜ ! ਭਠ ਪਈ ਦੱਖਣ ਦਾ ਨਾਂ ਨਾ ਲਵੋ। ਆਪ ਜੀ ਇਧਰ ਹੀ ਜੰਗਲ ਵਿਚ ਟਿਕ ਕੇ ਬੈਠੋ, ਉਸ ਦਾ ਕੋਈ ਵਿਸਾਹ ਨਹੀਂ :

*"ਦਖਨ ਕਾ ਗੁਰ ਨਾਮ ਨ ਲੀਜੈ।*

*ਆਸਨ ਦ੍ਰਿੜ ਜੰਗਲ ਮੋ ਕੀਜੈ।" ੫੭।*

ਦੱਖਣ ਦਾ ਸਭ ਤੋਂ ਵੱਡਾਂ ਨੁਕਸ ਹੈ ਕਿ ਸਭ ਬਾਗ਼ੀ ਹੋਏ ਪਏ ਫਿਰਦੇ ਹਨ, ਉਨ੍ਹਾਂ ਨੂੰ ਦੋਸਤ, ਦੁਸ਼ਮਣ ਦੀ ਵੀ ਪਛਾਣ ਨਹੀਂ ਰਹੀ :

*"ਆਕੀ ਮਹਾ ਦੇਸ ਯਹਿ ਜਾਨੋ।*

*ਜਹ ਸਤ੍ਰ ਕੋ ਨਹੀਂ ਪਛਾਨੋ।" ੫੯।*

ਮਹਾਰਾਜ ਨੇ ਕਿਹਾ ਕਿ ਦੱਖਣ ਵੱਲ ਜਾਣਾ ਹੁਣ ਪੱਕਾ ਹੈ। ਉਥੇ ਕਈ ਕੰਮ ਸਵਰਨਗੇ। ਮੇਰਾ ਉਥੇ ਵੀ ਟਿਕਾਣਾ ਹੈ :

*"ਦਖਣ ਹਮੈ ਜ਼ਰੂਰ ਸੌ ਜਾਣਾ।*

*ਹਮਰੋ ਅਦਭੁਤ ਤਹਾਂ ਟਿਕਾਣਾ।" ੬੧।*

ਉਸ ਸਮੇਂ ਦੇ ਲਿਖੇ ਇਕ ਹੁਕਮਨਾਮੇ ਵਿਚ ਆਪ ਜੀ ਨੇ ਦੱਖਣ ਵੱਲ ਚੱਲ ਪੈਣ ਦੀ ਸੂਚਨਾ ਦੇਂਦੇ ਲਿਖਿਆ ਹੈ ਕਿ ਅਸਾਂ ਦੱਖਣ ਨੂੰ ਕੂਚ ਕੀਤਾ ਹੈ। ਉਸ ਹੁਕਮਨਾਮੇ ਤੇ ਤਾਰੀਖ਼ ਕੱਤਕ ਦੀ ੨੦ ਤੇ ਸੰਮਤ ੧੭੬੩ ਦੀ ਪਈ ਹੈ। ਇਸ ਹਿਸਾਬ ਨਾਲ ਸੰਨ ੧੭੦੬ ਦੇ ਅਕਤੂਬਰ ਦੀ ੨੮ ਬਣਦੀ ਹੈ। ਔਰੰਗਜ਼ੇਬ ਦੀ ਮੌਤ ੩ ਮਾਰਚ ੧੭੦੭ ਨੂੰ ਹੋਈ ਸੀ। ਗੁਰੂ ਜੀ ਨੂੰ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਭਗੌਰ ਸ਼ਹਿਰ (ਰਾਜਸਥਾਨ) ਵਿਚ ਮਿਲੀ ਸੀ। ਉਥੋਂ ਦਿੱਲੀ ਵਲ ਚੱਲ ਪਏ ਸਨ ਅਤੇ ਭਾਈ ਨੰਦ ਲਾਲ ਜੀ ਆ ਮੁਲਾਕੀ ਹੋਇਆ ਸੀ। ਬਹਾਦਰ ਸ਼ਾਹ ਦੀ ਇਕ ਚਿੱਠੀ ਲਿਆ ਭਾਈ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦਿੱਤੀ ਸੀ। ਮਹਾਰਾਜ ਨੇ ਉਸ ਨਾਲ ਕੁਝ ਚੋਣਵੇਂ ਲੱਖੀ ਸ਼ਾਹ ਦੇ ਜੋਧੇ ਵੀ ਭੇਜੇ

ਸਨ ਅਤੇ ਇਕ ਚਿੱਠੀ ਬਹਾਦਰ ਸ਼ਾਹ ਦੇ ਨਾਂ ਦੇ ਕੇ ਦਿਲਾਸਾ ਵੀ ਦਿੱਤਾ ਸੀ ਕਿ ਘਬਰਾਣਾ ਨਹੀਂ, ਰਾਜ ਨਿਸ਼ਚੈ ਕਰ ਤੇਰਾ ਹੋਵੇਗਾ :

*"ਸੰਕਾ ਨੈਕ ਜੀਅ ਨਹੀਂ ਆਨੋ।*
*ਨਿਸਚੇ ਰਾਜ ਆਪਨਾ ਜਾਨੋ।"*

ਜਿਨ੍ਹਾਂ ਜੋਧਿਆਂ ਨੂੰ ਗੁਰੂ ਜੀ ਨੇ ਬਹਾਦਰ ਸ਼ਾਹ ਦੀ ਮਦਦ ਲਈ ਨਾਲ ਭੇਜਿਆ ਸੀ ਉਨ੍ਹਾਂ ਵਿਚੋਂ 'ਈਸਾ ਖ਼ਾਨ' ਤੇ ਭਾਈ ਕੁਲਦੀਪਕ ਸਿੰਘ ਦੇ ਨਾਵਾਂ ਦਾ ਜ਼ਿਕਰ ਸਾਡੇ ਇਤਿਹਾਸ ਨੇ ਉਚੇਚਾ ਕਰ ਦਿੱਤਾ ਹੈ।

ਔਰੰਗਜ਼ੇਬ ਦੀ ਚਿੱਠੀ ਪਾ ਕੇ ਗੁਰੂ ਜੀ ਮਾਰਵਾੜ ਦੇ ਰਾਹ ਦੱਖਣ ਵੱਲ ਫ਼ੌਜ ਸਮੇਤ ਚੱਲ ਪਏ। ਆਪ ਜੀ ਦੀ ਪੌਸ਼ਾਕ ਰੇਸ਼ਮੀ, ਬਾਣਾ ਕੇਸਰੀ ਤੇ ਘੋੜਾ ਨੀਲਾ ਸੀ। ਕਲਗੀ ਸਿਰ ਤੇ ਸੋਨੇ ਦੀ ਜਿਸ ਵਿਚ ਹੀਰੇ ਪੰਨੇ ਗੋਲ ਗੋਲੀਆਂ ਵਾਂਗ ਜੜੇ ਹੋਏ ਸਨ :

*"ਮਾਰਵਾੜ ਕੇ ਰਾਹ ਕੋ ਦਿਸ ਦਛਨ ਕਰ ਕੂਚ।*
*ਹੋਈ ਸਬੈ ਤਯਾਰ ਤਬ ਸ੍ਰੀ ਮੁਖ ਚਮੂ (ਫੌਜੀ) ਅਮੂਚ"। ੬੯।*
*ਸਤਿਗੁਰ ਪਾਟ ਪਟੰਬਰ ਧਾਰੀ।*
*ਅਸਵ ਨੀਲ ਕੇਸਰੀ ਬਾਰੀ। ੭੧।*

ਝੂਲਨਾ : *ਸੀਸ ਪੈ ਤਾ ਜਿਗੈ ਸੋਨ ਕਲਗੀ ਧਰੀ,*
*ਲਾਲ ਹੀਰੇ ਜਰੀ ਜਗਮਗਾਵੈ।*
*ਸਬਜ਼ ਪੰਨਾ ਖਚੈ ਗੁਲਕ ਸੋਭਤ ਸੁਚੈ,*
*ਝਲਕ ਅਨੂਪ ਕਵਿ ਕੌਨ ਗਾਵੈ।*
*ਤਰਲ (ਤਿਖਾ) ਹੂ ਤੁਰਗ (ਘੋੜਾ) ਜਯੋਂ ਅਭ੍ਰ ਮੈ,*
*ਬਿਜੁਲੀ ਤਿਵੈ ਹੀ ਚੀਰ ਅਨੂਪ ਭਾਵੈ।*
*ਸੋਢਿ ਬਰ ਬੰਸ ਅਵਤੰਸ ਕੁਲ ਹੰਸ ਕੇ,*
*ਜਾਹਿਕੋ ਦੇਖ ਅਘ ਗਨ ਨਸਾਵੈ। ੭੨।*

ਦਮਦਮੇ ਸਾਹਿਬ ਤੋਂ ਸੰਗਤਾਂ ਨੂੰ 'ਵਾਹਿਗੁਰੂ ਜੀ ਕੀ ਫ਼ਤਹ' ਬੁਲਾ ਕੇ ਦੱਖਣ ਵੱਲ ਕੂਚ ਕੀਤਾ।

ਕਈ ਜੋ ਪਿੱਛੇ ਦਮਦਮਾ ਸਾਹਿਬ ਰਹਿ ਗਏ ਸਨ, ਫਿਰ ਵੀ ਇਹ ਹੀ ਕਹਿੰਦੇ ਰਹੇ ਕਿ ਮਹਾਰਾਜ ਨੂੰ ਦੱਖਣ ਵੱਲ ਜਾਣਾ ਨਹੀਂ ਸੀ ਚਾਹੀਦਾ। ਪਤਾ ਨਹੀਂ ਉਥੇ ਕੀ ਵਾਪਰੇ। ਸਹਿਜੇ ਸਹਿਜੇ ਚਲਦੇ, ਰਹਿਮਤਾਂ ਕਰਦੇ ਗੁਰੂ ਜੀ ਸਰਸਾ ਆਏ। ਸਰਸਾ, ਸਾਰਸ ਰਾਜਪੂਤਾਂ

**ਸਰਸਾ**

ਦਾ ਵਸਾਇਆ ਨਗਰ ਸੀ। ਉਥੇ ਇਕ ਜੋਗੀ ਦੀ ਝੁੱਗੀ, ਜੋ ਪੱਕੀ ਬਣੀ ਹੋਈ ਸੀ, ਜਾ ਟਿਕੇ। ਉਥੇ ਇਕ ਦਰੱਖ਼ਤ ਦੀ ਛਾਂ ਵੀ ਘਣੀ ਸੀ। ਨਗਰ ਦੇ ਇਕ ਸਿੱਖ ਨੂੰ ਸੱਦ ਘੱਲਿਆ। ਉਸ ਵਿੱਤੋਂ ਵੱਧ ਸੇਵਾ ਕੀਤੀ। ਉਸ ਸਿੱਖ ਨੂੰ ਜਿਸ ਦਾ ਨਾਂ ਭਾਈ ਬਠਾ ਸੀ, ਹੁਕਮਨਾਮਾ ਵੀ

ਦਿੱਤਾ ਅਤੇ ਪਾਕਪਟਨ ਵਿਖੇ ਜਾ ਧਰਮਸਾਲ ਬਣਾਉਣ ਦੀ ਆਗਿਆ ਵੀ ਕੀਤੀ। ਨਾਲ ਇਹ ਬਚਨ ਵੀ ਕੀਤਾ ਕਿ ਉਥੇ ਪਰਚਾਰ ਦਾ ਕੰਮ ਕਰਨਾ ਕਠਨ ਹੈ ਕਿਉਂਕਿ ਨਗਰ ਵਿਚ ਪੀਰ ਫ਼ਕੀਰ ਬਹੁਤੇ ਹਨ। ਲੋਕਾਂ ਵਿਚ ਦੁਚਿੱਤਾਪਣ ਬਹੁਤ ਆ ਗਿਆ ਹੈ :

*'ਕਠਿਨ ਥਾਨ ਹੈ, ਸਤਿਗੁਰ ਕਹੀ।*
*ਲੋਕਨ ਕੀ ਮਤਿ ਏਕ ਨ ਰਹੀ।'*

ਨਾਲ ਇਹ ਵੀ ਹਦਾਇਤ ਕੀਤੀ ਕਿ ਜੋ ਭੇਟਾ ਆਵੇ ਪਹਿਲਾਂ ਖ਼ੂਹ ਲਵਾਉਣਾ ਤਾਂ ਕਿ ਲੋਕਾਂ ਨੂੰ ਜਲ ਪੀਣ ਦੀ ਸਹੂਲਤ ਹੋਵੇ। ਮੁਸਲਮਾਨਾਂ ਨੇ ਤਕਰੀਬਨ ਸਾਰੇ ਹੀ ਖ਼ੂਹਾਂ 'ਤੇ ਕਬਜ਼ਾ ਕੀਤਾ ਹੋਇਆ ਹੈ, ਉਹ ਮਰਜ਼ੀ ਨਾਲ ਜਲ ਵਰਤਾਂਦੇ ਸਨ।

**ਨੌਹਰ**

ਸਰਸੇ ਤੋਂ ਅੰਮ੍ਰਿਤ ਵੇਲੇ ਚੱਲ ਕੇ ਰਾਜਪੂਤਾਨੇ ਦੇ ਇਕ ਵੱਡੇ ਨਗਰ 'ਨਗਰ ਸ਼ਰੋਮਣਿ' ਨੌਹਰ ਵਿਖੇ ਆਏ। ਉਥੇ ਇਕ ਮਿੱਠੇ ਪਾਣੀ ਦੇ ਖੂਹ ਪਾਸ ਟਿਕਾਣਾ ਕੀਤਾ। ਨੇੜੇ ਹੀ ਸੀਤਲਾ ਮਾਈ ਦਾ ਮੰਦਰ ਸੀ ਜਿਸ ਨੂੰ ਸੂਰਜ ਪ੍ਰਕਾਸ਼ ਨੇ 'ਛੀਨ ਤਲਾਈ' ਕਰਕੇ ਲਿਖਿਆ ਸੀ। ਆਪ ਜੀ ਦਾ ਆਉਣਾ ਸੁਣ ਕਿਤਨੇ ਹੀ ਰਾਜੇ ਤੇ ਸੂਰਮੇ ਦਰਸ਼ਨਾਂ ਨੂੰ ਆਏ :

*ਕਰਤ ਚਰਿਤ ਪੁਨਿ ਤਹਿ ਆਏ ਜੋ ਰਜਪੂਤਨ ਦੇਸ।*
*ਆਨ ਆਨ ਰਾਜਾ ਮਿਲੇ, ਜੋਧੇ ਬਡ ਨਰੇਸ। ੧੦੮।*

ਰਾਜਿਆਂ ਨੂੰ ਗੁਰੂ ਜੀ ਜਿਥੇ ਜ਼ੁਲਮਾਂ ਵਿਰੁੱਧ ਅੜ ਖਲੋਣ ਲਈ ਪ੍ਰੇਰਦੇ ਸਨ ਉਥੇ ਇਹ ਕਹਿੰਦੇ ਸਨ ਕਿ ਸੱਚਾ ਰਾਜਪੂਤ ਉਹ ਹੀ ਹੈ ਜੋ ਆਪਣੀ ਲੜਕੀ ਤੁਰਕ ਨਾਲ ਨਹੀਂ ਵਿਆਹੁੰਦਾ :

*ਜੋ ਰਾਜਪੂਤ ਬੀਚ ਸੁਭ ਹੋਇ।*
*ਤਨੁਜਾ ਤੁਰਕ ਨ ਦੈ ਹੈ ਕੋਇ।*

ਨੌਹਰ ਨਗਰ ਹੀ ਆਪ ਜੀ ਦੇ ਘੋੜੇ ਦੇ ਸੁੰਮਾਂ ਹੇਠ ਇਕ ਕਬੂਤਰ ਦੇ ਆ ਜਾਣ ਕਾਰਨ ਮ੍ਰਿਤੂ ਹੋਣ ਤੇ ਜੈਨੀਆਂ ਨੇ ਬੜਾ ਵਾ-ਵੇਲਾ ਕੀਤਾ। ਮਹਾਰਾਜ ਨੇ ਸਮਝਾਇਆ ਕਿ ਕਬੂਤਰ ਦੀ ਮੌਤ ਵਾਹਿਗੁਰੂ ਵਲੋਂ ਇਸ ਤਰ੍ਹਾਂ ਹੀ ਲਿਖੀ ਸੀ ਪਰ ਉਹ ਸ਼ੋਰ ਪਾਉਣ ਤੋਂ ਨਾ ਰੁਕੇ। ਕਰਨਾ ਕਰਤਾਰ ਦਾ ਕਿ ਨੌਹਰ ਸ਼ਹਿਰ ਦੇ ਸਾਰੇ ਹੀ ਕਬੂਤਰ ਆਪਣੇ ਆਪ ਮਰਨਾ ਸ਼ੁਰੂ ਹੋ ਗਏ। ਬੜੀ ਹਲਚਲ ਫੈਲੀ। ਮਹਾਰਾਜ ਦੇ ਬਚਨਾਂ ਨਾਲ ਹੀ ਕਬੂਤਰਾਂ ਦਾ ਮੁਹਰਾਂ ਰੁਕਿਆ ਤੇ ਮੋਏ ਵੀ ਜ਼ਿੰਦਾ ਹੋਏ। ਨਗਰ ਵਾਸੀਆਂ ਨੇ ਮਹੁਰਾਂ ਤੇ ਦੀਨਾਰ ਭੇਟਾ ਕੀਤੇ। ਜਿਥੇ ਮਹਾਰਾਜ ਦੇ ਘੋੜੇ ਦੇ ਸੁੰਮਾਂ ਹੇਠ ਆ ਕੇ ਕਬੂਤਰ ਦੀ ਮੌਤ ਹੋਈ ਸੀ ਉਥੇ ਹੁਣ ਗੁਰਦੁਆਰਾ *'ਕਬੂਤਰ ਸਰ'* ਬਣਿਆ ਹੋਇਆ ਹੈ।

**ਰੋਜ਼ ਨਵਾਂ ਮੰਜਾ ਤਿਆਰ**

ਨੌਹਰ ਤੋਂ ਆਪ ਜੀ 'ਭਾਦਰਾ' ਪੁੱਜੇ। ਭਾਦਰਾ ਵਿਖੇ ਠਾਕਰ ਲਾਲ ਸਿੰਘ ਨੇ ਜੋ ਰਾਜ ਤੋਂ ਬਾਗ਼ੀ ਹੋਆ ਹੋਆ ਸੀ, ਬੜੀ ਸੇਵਾ ਕੀਤੀ। ਉਸਦੀ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਉਸ ਨੂੰ ਕ੍ਰਿਪਾਨ ਭੇਟ ਕੀਤੀ। ਦੋ ਹੋਰ ਸਿੱਖਾਂ ਭਾਈ ਪਰਮ ਸਿੰਘ ਤੇ ਧਰਮ ਸਿੰਘ ਜੋ ਭਾਈ ਰੂਪੇ ਦੇ ਖ਼ਾਨਦਾਨ ਦੇ ਵਿਚੋਂ ਹੀ ਸਨ, ਰਾਹ ਵਿਚ ਰੱਜ ਕੇ ਸੇਵਾ

ਕਰ ਰਹੇ ਸਨ।

ਅਦਭੁਤ ਇਹ ਹੈ ਕਿ *ਉਹ ਦੋਵੇਂ ਮਹਾਰਾਜ ਦੇ ਰਾਤ੍ਰੀ ਬਿਸ਼ਰਾਮ ਲਈ ਰੋਜ਼ ਨਵਾਂ ਨਿਵਾਰੀ ਮੰਜਾ ਤਿਆਰ ਕਰਦੇ ਸਨ।* ਇਨ੍ਹਾਂ ਨੂੰ ਵੀ ਗੁਰੂ ਜੀ ਨੇ ਘੋੜੇ ਤੇ ਸ਼ਸਤ੍ਰ ਬਖ਼ਸ਼ਸ਼ ਕੀਤੇ ਤੇ ਵਾਪਸ ਮੁੜ ਜਾਣ ਦੀ ਆਗਿਆ ਕੀਤੀ।

**ਸਹੇਵੇ**

ਗੁਰੂ ਜੀ ਨਾਲ ਇਸ ਸਫ਼ਰ ਦੌਰਾਨ ਤਿੰਨ ਸੌ ਸਵਾਰ ਸਨ। ਸੋ ਕੁਦਰਤੀ ਉਥੇ ਹੀ ਟਿਕਾਣਾ ਕਰਨਾ ਬਣਦਾ ਸੀ ਜਿਥੇ ਜਲ ਆਦਿ ਦੀ ਸਹੂਲਤ ਹੋਵੇ। ਪਾਣੀ ਦੀ ਥੁੜ ਕਾਰਨ ਮਾਰਗ ਦੀਆਂ ਕਠਨਾਈਆਂ ਬਹੁਤ ਸਨ। ਘੋੜਿਆਂ ਦਾ ਚੱਲਣਾ ਵੀ ਮੁਸ਼ਕਲ ਹੋ ਜਾਂਦਾ ਸੀ।

*'ਮਾਰਗ ਕਠਿਨ ਬਾਜ (ਘੋੜੇ) ਨਹਿ ਜਾਈ।'*

ਰਾਹ ਦੇ ਵੀ ਸਿੰਘ ਘੱਟ ਜਾਣੂੰ ਸਨ। ਸੋ ਗੁਰੂ ਜੀ ਫ਼ੌਜਾਂ ਸਮੇਤ ਸਨੇ ਸਨੇ ਜਾ ਰਹੇ ਸਨ। ਭਾਦਰਾ ਤੋਂ ਆਪ ਜੀ ਸ਼ਹੇਵੇ ਨਗਰ ਪੁੱਜੇ ਜਿਸ ਨੂੰ ਸਾਹਿਬਾ ਕਰਕੇ ਵੀ ਜਾਣਿਆ ਜਾਂਦਾ ਹੈ। ਸਹੇਵਾ ਰਿਆਸਤ ਬੀਕਾਨੇਰ ਜ਼ਿਲ੍ਹਾ ਰਾਜਗੜ੍ਹ, ਤਹਿਸੀਲ ਰਿਣੀ ਦਾ ਇਕ ਪਿੰਡ ਸੀ। ਹੁਣ ਚੁਰੂ ਜ਼ਿਲ੍ਹੇ ਦਾ ਪ੍ਰਸਿੱਧ ਕਸਬਾ ਹੈ। ਰੇਲਵੇ ਸਟੇਸ਼ਨ ਰਾਜਗੜ੍ਹ (ਧਾਂਦੂਲਪੁਰ) ਤੋਂ ਉੱਤਰ ਪੱਛਮ ਵੱਲ ੩੦ ਮੀਲ ਦੀ ਵਾਟ 'ਤੇ ਹੈ। ਸਰਸੇ ਤੋਂ ਦੱਖਣ ਪੱਛਮ ਦੀ ਨੁਕਰੇ ੩੭ ਕੁ ਮੀਲ ਹੈ। ਹੁਣ ਰੇਲਵੇ ਸਟੇਸ਼ਨ ਨਹੌਰ ਤੇ ਭਾਦਰਾ ਤੋਂ ਸੜਕਾਂ ਨਾਲ ਜੁੜਿਆ ਹੈ। ਸਹੇਵੇ ਪੁੱਜ ਗੁਰੂ ਜੀ ਨੇ ਜੌਹੜ ਲਾਗੇ ਟਿਕਾਣਾ ਕੀਤਾ।

ਇਸ ਦੇ ਨੇੜੇ ਹੀ ਇਕ ਜੰਡ ਦਾ ਦਰੱਖਤ ਸੀ। ਮਹਾਰਾਜ ਨੇ ਇਕ ਸਿੱਖ ਨੂੰ ਕਹਿਆ ਕਿ ਜੰਡ ਪਾਸ ਜਾ ਚੜ੍ਹ ਦੇਖੇ ਕਿ ਕੋਈ ਪਿੱਪਲ ਦਾ ਬੂਟਾ ਤਾਂ ਨਹੀਂ, ਸਿੱਖ ਨੇ ਕਿਹਾ ਕਿ ਮਹਾਰਾਜ ਜੰਡ ਵਿਚ ਪਿੱਪਲ ਕਿਥੋਂ! ਮਹਾਰਾਜ ਨੇ ਕਿਹਾ : ਜ਼ਰਾ ਕੁ ਗਹੁ ਨਾਲ ਤੱਕ ਕੇ ਫਿਰ ਦੱਸ। ਉਸ ਦੇਖ ਕਿਹਾ ਕਿ ਇਕ ਜੰਡ ਵਿਚ ਇਕ ਚਲਦਲ (ਪਿੱਪਲ) ਦਿੱਸ ਰਹਿਆ ਹੈ। ਮਹਾਰਾਜ ਨੇ ਫ਼ਰਮਾਇਆ ਕਿ ਜਦ ਇਹ ਪਿੱਪਲ ਜੰਡ ਨੂੰ ਦਬਾ ਲਏਗਾ ਤਾਂ ਖਾਲਸੇ ਦਾ ਰਾਜ ਹੋ ਜਾਏਗਾ :

*'ਤਬ ਸਤਿਗੁਰ ਤਿਹ ਬਚਨ ਉਚਾਰੇ।*
*'ਸੁਨੋ ਸਿੰਘ! ਇਹ ਵਚਨ ਹਮਾਰੇ।*
*ਸ੍ਰਿ੍ਹ ਅਬ ਇਹੀ ਥਾਂਵ ਮੈ ਰਹੈ।*
*ਇਸ ਕੋ ਇਹ ਖੈ ਕਰਤੋ ਲਹੈ। ੨੦੫।*
*ਜਬ ਹੀ ਖਾਵੈ ਸਭ ਕੋ ਸਾਰੋ।*
*ਤਬ ਖਾਲਸ ਕੌ ਰਾਜ ਨਿਹਾਰੋ।' ੨੦੬।* (ਅਧਿਆਇ ਤੀਹਵਾਂ)

ਇਹ ਬਚਨ ਸੁਣ ਕੇ ਸਿੰਘਾਂ ਫਿਰ ਪੁੱਛਿਆ ਸੱਚੇ ਪਾਤਸ਼ਾਹ ਮੁਕੰਮਲ ਰਾਜ ਕਦ ਹੋਵੇਗਾ ਖ਼ਾਲਸੇ ਦਾ ਤਾਂ ਦਸਮੇਸ਼ ਪਿਤਾ ਨੇ ਕਿਹਾ :

*'ਜਬ ਇਹ ਬ੍ਰਿਛ ਨਸ਼ਟ ਹੋਇ ਜਾਈ।'*

*ਸਿੰਘਾਂ ਸ਼ੰਕਾ ਉਪਜਾਇਆ ਕਿ* ਮਹਾਰਾਜ ਇਹ ਤਾਂ ਕਦੇ ਹੋਣ ਨਹੀਂ ਲੱਗਾ ਕਿਉਂਕਿ

ਇਸ ਅਭਾਗੇ ਮੁਲਕ ਕਦੇ ਵਰਖਾ ਹੀ ਨਹੀਂ ਹੋਣੀ ਤਾਂ ਜੰਡ ਨੇ ਤਾਂ ਵਧੀ ਜਾਣਾ ਹੈ ਅਤੇ ਪਿੱਪਲ ਉਥੇ ਦਾ ਉਥੇ ਹੀ ਰਵ੍ਹੇਗਾ। ਉਸ ਸਮੇਂ ਮਹਾਰਾਜ ਨੇ ਬੜੀ ਗੂੜ੍ਹੀ ਰਮਜ਼ ਭਰੀ ਬਾਤ ਸਮਝਾਈ ਕਿ ਇਸ ਵਿਚ ਰਤਾ ਭਰ ਵੀ ਸ਼ੱਕ ਨਾ ਕਰਨਾ। ਤੁਰਕਾਂ ਦਾ ਪੂਰੀ ਤਰ੍ਹਾਂ ਨਾਸ਼ ਹੋਵੇਗਾ ਤੇ ਇਹ ਜੰਡ ਵੀ ਖਾਧਾ ਜਾਏਗਾ। ਤੁਰਕ ਤਾਂ ਆਪਸ ਵਿਚ ਖਹਿ-ਖਹਿ ਮਰ ਜਾਣਗੇ। ਖਾਲਸੇ ਵਿਚ ਮੈਂ ਆਪੂੰ ਵਿਚਰਦਾ ਰਵ੍ਹਾਂਗਾ। ਜੇ ਖ਼ਾਲਸਾ ਰਹਿਤ ਦਾ ਧਾਰਨੀ ਰਹਿਆ ਤਾਂ ਹਰ ਵੇਲੇ ਮੈਨੂੰ ਪਾਸ ਦੇਖਦਾ ਰਵ੍ਹੇਗਾ :

*"ਇਨ ਕੇ ਬੀਚ ਨ ਸੰਸਾ ਕਰੀਐ।*
*ਮੈ ਤੁਰਕਨ ਕੀ ਛਾਤੀ ਧਰੀਐ।*
*ਫੋੜੋਂਗਾ ਮੈ ਨਿਸ ਦਿਨ ਆਪ।*
*ਆਪਸ ਮੈ ਵਹੁ ਲਰੈਂ ਅਲਾਪ। ੨੧੦।*
*ਖ਼ਾਲਸੇ ਬੀਚ ਆਪ ਮੈ ਰਹੋਂ।*
*ਤੁਰਕਨ ਕੋ ਨਿਸਦਿਨ ਮੈ ਦਹੋਂ।*
*ਰਹਤ ਬੀਚ ਖਾਲਸੇ ਜੋ ਹੋਈ।*
*ਦੇਹੁ ਦੀਦਾਰ ਅਤਿਸੈ ਕਰ ਸੋਈ।" ੨੧੧।* (ਅਧਿਆਇ ਵੀਹਵਾਂ)

ਉਥੇ ਹੀ ਭਾਈ ਦਯਾ ਸਿੰਘ ਜੀ ਆ ਮਿਲੇ ਤੇ ਸਾਰਾ ਬਿਰਤਾਂਤ ਦੱਸਿਆ ਕਿ ਕਿਵੇਂ ਜ਼ਫਰਨਾਮਾ ਔਰੰਗਜ਼ੇਬ ਤਕ ਪਹੁੰਚਾਇਆ ਸੀ। ਭਾਈ ਜੀ ਨੇ ਦੱਸਿਆ ਕਿ ਆਪ ਜੀ ਦਾ ਲਿਖਿਆ ਜ਼ਫ਼ਰਨਾਮਾ ਪੜ੍ਹ ਕੇ ਚਾਲੀ ਦਿਨ ਤਾਂ ਉਹ ਬਾਹਰ ਹੀ ਨਾ ਨਿਕਲਿਆ। ਸਾਰੇ ਪਾਸੇ ਇਹ ਖ਼ਬਰ ਫੈਲ ਗਈ ਸੀ ਤੇ ਮੈਂ ਵੀ ਕੰਨੀਂ ਸੁਣੀ ਸੀ ਕਿ ਜੋ ਤੁਸਾਂ ਜ਼ਫਰਨਾਮੇ ਵਿਚ ਲਿਖਿਆ ਹੈ, ਉਹ ਉਸ ਦੀ ਛਾਤੀ ਵਿਚ ਤੀਰ ਸਮਾਨ ਲੱਗਾ। ਐਸੀ ਦਿਲ 'ਤੇ ਚੋਟ ਲੱਗੀ ਸੂ ਕਿ ਫਿਰ ਉਠ ਨਹੀਂ ਸਕਿਆ :

*ਯੋ ਸੁਹਰਤ ਭੀ ਨਗਰ ਮੈ*
*ਨਿਜ ਜਿਉ ਸੁਨੀ ਸੁਧਾਰ।*
*ਸੋ ਕਰੁਨਾ ਨਿਧਿ! ਬਚਨ ਹੌਂ,*
*ਤੁਮਰੇ ਤੀਰ ਸੁਧਾਰ। ੧੨੬।*
*ਜਬ ਕਾਗਜ਼ ਵਹਿ ਗੁਰੂ ਕਾ,*
*ਹਜ਼ਰਤ (ਔਰੰਗਜ਼ੇਬ) ਨੈਨ ਨਿਹਾਰ।*
*ਚਟ ਪਟ ਭਯੋ ਸੁਭਾਂਤਿ ਵਹਿ,*
*ਜਯੋਂ ਦਿਲ ਹੌਲ ਅਪਾਰ। ੧੨੭।*
*ਹੁਕਮਨਾਮਾ ਜੋ ਸਾਹ ਨਿਹਾਰਾ।*
*ਤਾ ਨਿਰਖਤ ਭਯੋ ਸਾਹ ਸੁ ਮਾਰਾ।" ੧੨੮।*

(ਅਧਿਆਇ ਅਠਾਰ੍ਹਵਾਂ)

ਉਥੋਂ ਮਹਾਰਾਜ ਬਘੌਰ ਪੁੱਜੇ ਹੀ ਸਨ ਕਿ ਉਥੇ ਖ਼ਬਰ ਆ ਗਈ ਕਿ ਔਰੰਗਜ਼ੇਬ ਦੀ ਮ੍ਰਿਤੂ ਹੋ ਗਈ ਹੈ ਅਤੇ ਉਸ ਦਾ ਵਿਚਕਾਰਲਾ ਛੋਟਾ ਪੁੱਤਰ ਤਾਰਾ ਆਜ਼ਮ ਤਖ਼ਤ 'ਤੇ ਬੈਠ ਗਿਆ ਹੈ। ਬਘੌਰ ਵਿਖੇ ਗੁਰੂ ਦੀਆਂ ਫ਼ੌਜਾਂ ਦੀ ਅਤੇ ਸਥਾਨਕ ਕਿਲ੍ਹੇਦਾਰ ਦੀਆਂ ਝੜਪਾਂ ਹੋ ਗਈਆਂ। ਇੰਜ ਲਗਦਾ ਹੈ ਕਿ ਔਰੰਗਜ਼ੇਬ ਦੀ ਮੌਤ ਦਾ ਸੁਣ ਕੇ ਸਿੰਘਾਂ ਬਘੌਰ ਵਿਖੇ ਮਾਰਚ ਕੀਤਾ ਤਾਂ ਸਥਾਨਕ ਸ਼ਾਸਕਾਂ ਹਮਲਾ ਕਰ ਦਿੱਤਾ। ਬੜੀ ਘਮਸਾਨ ਦੀ ਜੰਗ ਹੋ ਗਈ। ਜਦ ਸਿੰਘਾਂ ਨੇ ਤੋਪ ਇਕ ਲਾਗੇ ਦੀ ਪਹਾੜੀ ਤੇ ਚਲਾ ਕੇ ਦਾਗੀ ਤਾਂ ਸਭ ਫ਼ੌਜ ਨੱਸ ਗਈ। ਉਨ੍ਹਾਂ ਦਾ ਸਰਦਾਰ ਵੀ ਮਾਰਿਆ ਗਿਆ। ਗੁਰੂ ਮਹਾਰਾਜ ਉਥੋਂ ਦਿੱਲੀ ਵੱਲ ਮੁੜ ਪਏ :

*"ਭਾਜੀ ਫੌਜ ਬਘੌਰ ਕੀ,*
*ਮਾਰ ਲਯੋ ਸਿਰਦਾਰ।*
*ਕੂਚ ਜਹਾਨਾਬਾਦ ਕੋ,*
*ਕਰ ਦੀਨੋ ਕਰਤਾਰ।" ੧੮੯।*

❋ ❋ ❋

੧੭

# ਬਹਾਦਰ ਸ਼ਾਹ ਦੀ ਮਦਦ ਤੇ ਉਸ ਦੀ ਜਿੱਤ

## (ਅਧਿਆਇ ਉਨੀਵਾਂ)

ਜਦ ਔਰੰਗਜ਼ੇਬ ਦੀ ਮ੍ਰਿਤੂ ਹੋਈ ਤਾਂ ਬਹਾਦਰ ਸ਼ਾਹ ਉਸ ਸਮੇਂ ਜਮਰੌਦ ਸੀ। ਉਸ ਨੂੰ ਜਦ ਬਾਪ ਦੀ ਮੌਤ ਦੀ ਖ਼ਬਰ ਪੁੱਜੀ ਤਾਂ ਪਹਿਲਾ ਕੰਮ ਉਸ ਨੇ ਇਹ ਕੀਤਾ ਕਿ ਭਾਈ ਨੰਦ ਲਾਲ ਜੀ ਵੱਲ ਬੰਦਾ ਨਸਾਇਆ ਕਿ ਗੁਰੂ ਜੀ ਨੂੰ ਮਿਲ ਕੇ ਅਸੀਸ ਤੇ ਮਦਦ ਲੈ ਦੇਵੇ। ਆਪੂੰ ਬਹਾਦਰ ਸ਼ਾਹ ਪੈਂਡਾ ਮਾਰਦਾ ਮਸਾਂ ੩ ਮਈ ੧੭੦੭ ਨੂੰ ਲਾਹੌਰ ਪੁੱਜਾ ਤੇ ਲਾਹੌਰ ਦੋ ਦਿਨ ਰੁਕ ਕੇ ੧੧ ਮਈ ਨੂੰ ਸਤਲੁਜ ਪਾਰ ਕੀਤਾ। ਦਿੱਲੀ ਪੁੱਜ ਕੇ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਨੇੜੇ ਹੀ ਹਨ ਤਾਂ ਫਿਰ ਭਾਈ ਨੰਦ ਲਾਲ ਜੀ ਨੂੰ ਇਕ ਚਿੱਠੀ ਦੇ ਕੇ ਭੇਜਿਆ। *'ਇਹ ਸੁਨਿ ਲਿਖੈ ਤਬੈ ਤਿਨ ਕਾਗਦ।'* ਚਿੱਠੀ ਬੜੀ ਅਧੀਨਗੀ ਤੇ ਆਦਰ ਨਾਲ ਲਿਖੀ ਹੋਈ ਸੀ। ਉਸ ਵਿਚ ਲਿਖਿਆ ਸੀ ਕਿ ਉਹ ਤੇ ਸਾਰੀ ਫ਼ੌਜ ਆਪ ਜੀ ਦੀ ਸੇਵਕ ਹੈ :

**ਗੁਰੂ ਜੀ ਪਾਸ ਬਹਾਦਰ ਸ਼ਾਹ ਦਾ ਸੁਨੇਹਾ ਪੁੱਜਣਾ**

*'ਪਾਸ ਕਦਮ ਮਹਾਰਾਜ ਕੇ, ਖਿਦਮਤਗਾਰ ਇਲਗਾਰ (ਫੌਜ)।*

ਨਾ ਹੀ ਉਸ ਪਾਸ ਬਹੁਤਾ ਧਨ ਹੈ ਤੇ ਨਾ ਹੀ ਫ਼ੌਜ :

*ਮੋ ਪਹਿ ਧਨ-ਪ੍ਰਜਨੀ ਹੈ ਥੋਰੀ।*

ਮੇਰੇ ਭਰਾ ਆਜ਼ਮ ਨੂੰ ਮੌਲਾਣਿਆਂ, ਅਮੀਰਾਂ, ਨਵਾਬਾਂ ਤੇ ਸਿਕਦਾਰਾਂ ਨੇ ਤਖ਼ਤ 'ਤੇ ਬੈਠਾ ਦਿੱਤਾ ਹੈ :

*'ਸੀਸ ਆਜਮੈ ਛਤ੍ਰ ਢੁਰਾਨਾ।'*

ਅਤੇ ਖ਼ਜ਼ਾਨੇ ਦੀਆਂ ਸਾਰੀਆਂ ਚਾਬੀਆਂ ਵੀ ਉਸ ਪਾਸ ਹਨ :

*ਖਾਸ ਕਲੀਦ ਖ਼ਜਾਨੇ ਜੇਤੇ।*
*ਕਰੇ ਪਾਨ ਆਪਨ ਮੈ ਤੇਤੇ।" ੫।*

ਮੈਂ ਤੁਹਾਡੀ ਸ਼ਰਨ ਲਈ ਹੈ। ਤੁਹਾਡੇ ਬਿਨਾਂ ਕੋਈ ਹੋਰ ਆਸਰਾ ਨਹੀਂ :

*"ਮੈ ਨਿਜ ਦਸਤ ਜੋਰ ਕੈ ਕਹੋਂ।*
*ਪਦ ਪੰਕਜ ਕੀ ਸਰਨੀ ਲਹੋਂ।*

*ਤੁਮ ਬਿਨ ਔਰ ਨਾ ਕੋ ਮੁਹਿ ਪੱਛਾ।*
*ਇਤ ਉਤ ਸਹੀ ਆਪ ਕੀ ਰੱਛਾ।' ੨੧।*

ਮਹਾਰਾਜ ਨੇ ਸਾਰੇ ਹਾਲਾਤ ਪੜ੍ਹ ਸੁਣ ਮੋੜਵੀਂ ਚਿੱਠੀ ਦਿਲਾਸਾ ਭਰੀ ਭੇਜੀ ਜਿਸ ਵਿਚ ਲਿਖਿਆ ਸੀ :

*'ਸੰਕਾ ਨੈਕ ਜੀਅ ਨਹੀਂ ਆਨੋ।*
*ਨਿਸਚੈ ਰਾਜ ਆਪਨਾ ਜਾਨੋ।' ੨੩।*

ਅਸੀਂ ਤੇਰੇ ਨਾਲ ਹਾਂ :

*'ਹਮ ਕੋ ਨਿਜ ਤੇ ਲਖੋ ਨ ਦੂਰਾ।*
*ਹਮ ਤੇਰੇ ਸਦ ਸੰਗ ਹਜੂਰਾ।*
*ਇਹੀ ਕਾਜ ਕਰਨੇ ਨਿਰਧਾਰਾ।*
*ਮੈ ਚਲਿ ਆਯੋ ਕੋਸ ਹੇਜਾਰਾ।*
*ਜਬ ਹਮ ਕੌ ਤੁਮ ਚਿਤਵ ਹੈਂ,*
*ਤਬ ਹਮ ਤੁਮਰੇ ਪਾਸ।*
*ਦਯੋ ਹੁਕਮ ਲਿਖ ਦੂਤ ਕੌ,*
*ਜੋ ਵੈ ਕਰਤ ਅਰਦਾਸ।' ੨੬।*

ਚੋਣਵੇਂ ਸਰਦਾਰ ਬਹਾਦਰ ਸ਼ਾਹ ਦੀ ਮਦਦ ਲਈ ਨਾਲ ਭੇਜੇ। ਉਨ੍ਹਾਂ ਵਿਚ ਭਾਈ ਕੁਲਦੀਪਕ ਸਿੰਘ ਤੇ ਇਕ ਈਸਾ ਖ਼ਾਨ ਦਾ ਨਾਂ ਵੀ ਹੈ ਜੋ ਮਾਛੀਵਾੜੇ ਦਾ ਰਹਿਣ ਵਾਲਾ ਸੀ।

ਚਿੱਠੀ ਪਾ ਕੇ ਬਹਾਦਰ ਸ਼ਾਹ ਬਹੁਤ ਖ਼ੁਸ਼ ਹੋਇਆ ਤੇ ਭੇਜੇ ਸਵਾਰਾਂ ਨੂੰ ਨਾਲ ਲੈ ਕੇ ਆਗਰਾ ਵੱਲ ਚੱਲ ਪਿਆ। ਇਧਰੋਂ ਬਹਾਦਰ ਸ਼ਾਹ ਆਗਰਾ ਪੁੱਜਾ, ਉਧਰੋਂ ਦੱਖਣ ਵਲੋਂ ਤਾਰਾ ਆਜ਼ਮ ਵੀ ਆ ਗਿਆ :

*'ਇਹ ਲੈ ਹਿੰਦੁਸਤਾਨੋ ਧਾਯੋ।*
*ਉਤ ਦਖਨ ਵਾ ਕੇ ਸੰਗ ਆਯੋ।*

ਜੰਗ ਉਸ ਅਸਥਾਨ (ਜੈਜੂ) ਤੇ ਹੋਈ ਜੋ ਚੰਬਲ ਤੇ ਗੰਗਾ ਵਿਚਕਾਰ ਸੀ।

*"ਚੰਬਲ ਨਦੀ ਬਹਤ ਜਹ ਪਾਵਨ।*
*ਦੁਤੀ ਜਾਨ੍ਹਵੀ (ਗੰਗਾ) ਜਨ ਸੁਖਦਾਵਨ।*

ਫ਼ੌਜਾਂ ਇਕ ਦੂਜੇ ਸਾਹਮਣੇ ਆ ਜੁੜੀਆਂ। ਆਜ਼ਮ ਬੜੇ ਗੁੱਸੇ ਵਿਚ ਸੀ। ਆਜ਼ਮ ਪਾਸ ਬੜੀ ਵੱਡੀ ਫ਼ੌਜ ਸੀ। ਜੰਗ ਸ਼ੁਰੂ ਹੋ ਗਈ :

**ਜੈਜੂ ਦੀ ਜੰਗ**

*ਹੋਤ ਭਯੋ ਸੰਗ੍ਰਾਮ ਮਹਾ ਬਡ,*
*ਤੋਪ ਤੁਫੰਗਨ ਤੀਰ ਚਲਾਈ।*
*ਯੌਂ ਕਰਿ ਸਾਰ ਅਪਾਰ ਭਯੋ,*
*ਜਨ ਸਾਵਨ ਕੀ ਉਮਡੀ ਘਟ ਆਈ। ੩੫।*

ਲੋਹੇ ਨਾਲ ਲੋਹਾ ਵੱਜ ਰਹਿਆ ਸੀ। ਕਟਾਰਾਂ ਨਾਲ ਖੰਡੇ ਖੜਕ ਰਹੇ ਸਨ। ਨਗਾਰੇ ਤੇ ਚੋਟਾਂ ਤੇ ਚੋਟਾਂ ਪੈ ਰਹੀਆਂ ਸਨ। ਤੀਰਾਂ ਦੀ ਬਾਰਸ਼ ਹੋ ਰਹੀ ਸੀ। ਆਜ਼ਮ ਹਾਥੀ ਤੇ ਸਵਾਰ ਫ਼ੌਜਾਂ ਦੀ ਅਗਵਾਈ ਕਰ ਰਹਿਆ ਸੀ। ਬਹਾਦਰ ਸ਼ਾਹ ਮੁਕਾਬਲਾ ਤਾਂ ਖ਼ੂਬ ਕਰ ਰਹਿਆ ਸੀ ਪਰ ਉਸ ਦੀ ਵਾਹ ਨਹੀਂ ਸੀ ਪਈ ਚਲਦੀ। ਜਦ ਇਕ ਦੂਜੇ ਦਾ ਸਾਹਮਣਾ ਹੋਇਆ ਤਾਂ ਆਜ਼ਮ ਤਾਂ ਭਭਕ ਭਭਕ ਕੇ ਪੈ ਰਿਹਾ ਸੀ ਪਰ ਬਹਾਦਰ ਸ਼ਾਹ ਦੀ ਘਬਰਾਹਟ ਉਸ ਦੇ ਮੂੰਹ ਤੋਂ ਸਾਫ਼ ਪਈ ਦਿੱਸਦੀ ਸੀ :

*"ਮਚੀ ਮਾਰ ਨਿਦਾਨੀ ਲੋਥੀਂ ਢੇਰੀਆਂ।*
*ਮੱਧ ਮੈਦਾਨ ਆਏ ਖਹਿ ਕੇ ਭ੍ਰਾਤ ਜੁਗ।*[1]
*ਆਜ਼ਮ ਸਾਹ ਲਿਲਾਈ ਦੇਖ ਭ੍ਰਾਤ ਨੇ।*
*ਸ਼ਾਹ ਬਹਾਦਰ ਸਾਹੀ ਮੁਖ ਤੇ ਪੀਤ ਤਨ।" ੩੯।*

ਉਸ ਸਮੇਂ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਯਾਦ ਕੀਤਾ ਤੇ ਇਹ ਸ਼ਬਦ ਕਹੇ

*'ਹੇ ਗੁਰ! ਹੋਹੁ ਸਹਾਈ, ਮੈ ਸਰਨਾਗਤੀ।*
*ਮੈ ਅਜਾਨ ਨਹਿ ਸਿਆਨੌਂ ਕੇਵਲ ਆਸਰੇ।*
*ਤੋਟ ਚਰਨ ਮਨ ਠਾਨੌਂ, ਆਗਯਾ ਤੁਮ ਧਰੀ।' ੪੦।*

ਉਸ ਨੇ ਡਿੱਠਾ ਕਿ ਜੋ ਟੁਕੜੀ ਗੁਰੂ ਜੀ ਨੇ ਸਿੱਖ ਫ਼ੌਜੀਆਂ ਦੀ ਭੇਜੀ ਸੀ ਦੌੜ ਕੇ ਤਾਰਾ ਆਜ਼ਮ ਅੱਗੇ ਹੋ ਗਈ। ਬਹਾਦਰ ਸ਼ਾਹ ਨੂੰ ਮਹਿਸੂਸ ਹੋਇਆ ਕਿ ਗੁਰੂ ਜੀ ਆਪ ਹੀ ਅੱਗੇ ਹੋ ਤਾਰਾ ਆਜ਼ਮ ਦੀਆਂ ਫ਼ੌਜਾਂ ਨਾਲ ਲੜ ਰਹੇ ਹਨ। ਗੁਰੂ ਦਾ ਰੂਪ ਹੀ ਸਿੰਘ ਜੂਝ ਰਹੇ ਸਨ :

*"ਨੀਲਨਿ ਚੌਲ ਬਿਰਾਜਤ ਹੈਂ,*
*ਅਰੁ ਬਾਜ ਸੁਹੇਲ ਜਿਗਾ ਕਲ ਧਾਰੇ।"*

ਇਤਨੀ ਘਮਸਾਣ ਦੀ ਜੰਗ ਹੋਈ ਕਿ ਧਰਤੀ ਲਹੂ ਨਾਲ ਭਰ ਗਈ। ਆਜ਼ਮ ਨੇ ਆਪਣਾ ਸਾਰਾ ਜਿਸਮ ਸੰਜੋਅ ਨਾਲ ਢੱਕਿਆ ਹੋਆ ਸੀ। ਉਸ ਨੇ ਸਿੱਧਾ ਵਾਰ ਬਹਾਦਰ ਸ਼ਾਹ 'ਤੇ ਕੀਤਾ। ਗੁਰੂ ਰੂਪ ਸਿੱਖ ਨੇ ਅੱਗੇ ਵਧ ਰੋਕ ਲਿਆ ਤੇ ਫਿਰ ਨਿਸ਼ਾਨਾ ਸਾਧ ਐਸਾ ਤੀਰ ਚਲਾਇਆ ਕਿ ਆਜ਼ਮ ਹਾਥੀ ਦੇ ਹੁੱਦੇ ਵਿਚ ਹੀ ਚਿੱਤ ਹੋ ਗਿਆ। ਦੇਖਦੇ ਹੀ ਦੇਖਦੇ ਤੀਰ ਮਾਰਨ ਵਾਲਾ ਵੀ ਲੋਪ ਹੋ ਗਿਆ

*"ਢਾਰ ਅਗਾਰ ਕੈ ਰੋਕਤ ਭਯੋ,*
*ਅਸ ਆਇ ਕ੍ਰਿਪਾ ਨਿਧਿ ਲੈ ਸੁ ਬਚਾਈ।*
*ਮਾਰ ਕੇ ਤੀਰ ਸੁ ਮਾਰ ਦਯੋ,*
*ਅਰੁ ਆਪ ਗਏ ਵਹਿ ਰੂਪ ਛਪਾਈ।" ੨੮।੫੦।*

ਆਜ਼ਮ ਦਾ ਮਰਨਾ ਦੇਖ ਉਸ ਦੀ ਸਾਰੀ ਫ਼ੌਜ ਹੀ ਨੱਸ ਗਈ। ਇਤਨੀ ਭਾਜੜ ਪਈ

1. ਦੋਵੇਂ।

ਕਿ ਪਿਉ ਨੇ ਪੁੱਤ ਨੂੰ ਵੀ ਨਾ ਸੰਭਾਲਿਆ।

ਕਿਆ ਹੈ ਸਿਆਸਤ ਦੀ ਰੀਤ। ਤਖ਼ਤ ਹਾਸਲ ਕਰਨ ਲਈ ਪਿਉ ਪੁੱਤ ਦਾ ਕਤਲ ਕਰ ਦੇਂਦਾ ਹੈ ਅਤੇ ਭਰਾ-ਭਰਾ ਦਾ ਵੈਰੀ ਹੋ ਜਾਂਦਾ ਹੈ :

*ਵਿਭੈ ਰਾਜ ਕੀ ਅਗਮ ਕਹਾਨੀ।*
*ਊਚ ਨੀਚ ਸਭ ਸੀਸ ਬਿਹਾਨੀ।*
*ਪਿਤਾ ਪੂਤ ਕੌ ਬਧ ਕਰ ਡਾਰੈ।*
*ਰਾਜ ਸਿੰਘਾਸਨ ਨਿਜ ਪਗ ਧਾਰੈ। ੩੦। ੫੩।*

ਜਦ ਆਪਣੇ ਨਿੱਕੇ ਭਰਾ ਦੀ ਲਾਸ਼ ਸਾਹਮਣੇ ਪਈ ਤੱਕੀ ਤਾਂ ਬਹਾਦਰ ਸ਼ਾਹ ਰੋਣ ਲੱਗ ਪਿਆ। ਜੀਵਦਿਆਂ ਹੀ ਵੈਰ ਸੀ, ਹੁਣ ਮੁਏ ਨਾਲ ਕੈਸਾ :

*ਜੀਵਤ ਕੇ ਸਭ ਬੈਰ ਅਟਾਈ।*[1]
*ਮੁਏ ਸੁਪਨ ਸਮ ਹੋਇ ਤਹਾਈ। ੫੮।*

ਪਿੱਛੋਂ ਜਦ ਸਾਰੇ ਇਕੱਠੇ ਹੋਏ ਤਾਂ ਇਕ ਕਹੇ ਕਿ ਉਸ ਦੇ ਤੀਰ ਨਾਲ ਆਜ਼ਮ ਮਰਿਆ, ਦੂਜਾ ਕਹੇ ਉਸ ਦੇ ਨਾਲ :

*"ਏਕ ਕਹੈ ਹਮ ਨੇ ਸਰ ਮਾਰਾ।*
*ਦੂਸਰ ਕਹੈ ਜੋ ਮੋਹ ਪ੍ਰਹਾਰਾ।' ੬੧।*

ਇਹ ਸਭ ਸੁਣ ਬਹਾਦਰ ਸ਼ਾਹ ਨੇ ਕਿਹਾ ਕਿ ਮੈਦਾਨਿ-ਜੰਗ ਤੋਂ ਤੀਰ ਤਾਂ ਮੰਗਵਾਓ :

*'ਦਸਤੇ ਲੇਹੁ ਮੰਗਾਇ ਖਤੰਗਾ।'*

ਜਦ ਤੀਰ ਮੰਗਵਾਇਆ ਤਾਂ ਉਸ ਦੇ ਫੰਗ ਨਾਲ ਸੋਨਾ ਜੜਿਆ ਹੋਇਆ ਸੀ :

*'ਕੰਚਨ ਧੁਜਾ ਜਰਾਵ ਜਰਯੋ।' ੬੩।*

ਸਭ ਨੇ ਕਿਹਾ ਕਿ ਇਹ ਸਾਡੀ ਫ਼ੌਜ ਵਿਚੋਂ ਕਿਸੇ ਦਾ ਨਹੀਂ। ਬਹਾਦਰ ਸ਼ਾਹ ਨੇ ਕਿਹਾ ਕਿ ਮੈਂ ਜਾਣਦਾ ਹਾਂ ਕਿ ਇਹ ਕਿਸ ਦਾ ਤੀਰ ਹੈ :

*"ਮੈ ਜਾਨਤ ਤਿਨ ਕੌ ਭਲੈ, ਜਿਹ ਤਰਕਸ਼ ਕਾ ਬਾਨ।"*

ਕਲਗੀਧਰ ਦੇ ਹਰ ਤੀਰ ਨਾਲ ਸਵਾ ਤੋਲਾ ਸੋਨਾ ਜੜਿਆ ਹੁੰਦਾ ਸੀ। ਮਹਾਰਾਜ ਦਾ ਚਿੱਤ ਹੁੰਦਾ ਸੀ ਕਿ ਜੇ ਤੀਰ ਲੱਗਣ ਨਾਲ ਮੌਤ ਹੋ ਜਾਏ ਤਾਂ ਉਸ ਦੇ ਕਫ਼ਨ ਦਫ਼ਨ ਦਾ ਕਾਰਜ ਹੋ ਜਾਏ ਅਤੇ ਜੇ ਬਚ ਜਾਏ ਤਾਂ ਇਲਾਜ ਕਰਵਾ ਸਕੇ।

ਬਹਾਦਰ ਸ਼ਾਹ ਉਥੋਂ ਜੇਤੂ ਦੇ ਤੌਰ ਤੇ ਆਗਰੇ ਦਾਖ਼ਲ ਹੋਇਆ ਤੇ ਤਖ਼ਤ ਤੇ ਬੈਠਾ। ਬਹਾਦਰ ਸ਼ਾਹ ਦੇ ਨਾਂ ਦਾ ਖੁਤਬਾ ਮਸੀਤਾਂ ਵਿਚ ਪੜ੍ਹਿਆ ਗਿਆ।

ਗੁਰੂ ਜੀ ਦਿੱਲੀ ਆ ਗਏ :

*"ਸ਼ਾਹ ਬਹਾਦਰ ਆਇ, ਨਗਰ ਆਗਰੇ ਮੈ ਬਸਯੋ।*
*ਕਰੁਨਾ ਨਿਧਿ ਇਤ ਧਾਇ, ਸਹਰ ਸੁ ਦਿਲੀ ਆਇਯੋ।" ੬੯।*

❄ ❄ ❄

1. ਦੁੱਖ ਪੀੜਾ।

# ੧੮

# ਦਿੱਲੀ ਮਥਰਾ ਵਿਖੇ ਕੌਤਕ, ਆਗਰੇ ਵਿਖੇ ਬਹਾਦਰ ਸ਼ਾਹ ਨਾਲ ਮੁਲਾਕਾਤ

(ਅਧਿਆਇ ਵੀਹਵਾਂ)

**ਦਿੱਲੀ ਪਧਾਰਨਾ**

ਜਦ ਗੁਰੂ ਗੋਬਿੰਦ ਸਿੰਘ ਜੀ ਬਘੌਰ ਤੋਂ ਦਿੱਲੀ ਪੁੱਜੇ ਤਾਂ ਸੰਗਤਾਂ ਨੂੰ ਪਹਿਲਾਂ ਖ਼ਬਰ ਹੋ ਚੁੱਕੀ ਸੀ ਕਿ ਗੁਰੂ ਜੀ ਦਿੱਲੀ ਪਧਾਰ ਰਹੇ ਹਨ। ਸੰਗਤਾਂ ਵਿਚ ਉਤਸ਼ਾਹ ਠੱਲ੍ਹਿਆ ਨਹੀਂ ਸੀ ਜਾਂਦਾ। ਦਿੱਲੀ ਦਾ ਹਰ ਸਿੱਖ ਹੀ ਅੱਗੋਂ ਸਵਾਗਤ ਲਈ ਪੁੱਜ ਗਿਆ :

*"ਆਪ ਦਿਲੀ ਕੇ ਨਿਕਟ ਜੁ ਆਏ।*
*ਸੰਗਤ ਖਬਰ ਸੁਨੀ ਸੁਖ ਪਾਏ। ੨।*
*ਅਨਿਕ ਹੁਲਾਸ ਜੀਅ ਮੈ ਆਯੋ।*
*ਸਰਬ ਖਾਲਸਾ ਲੈਨ ਸਿਧਾਯੋ।"*

ਜੋ ਕਿਸੇ ਪਾਸੇ ਕੋਈ ਸਵਾਰੀ ਸੀ, ਉਸ 'ਤੇ ਸਵਾਰ ਹੋ ਕੇ ਦਿੱਲੀਓਂ ਬਾਹਰ ਗੁਰੂ ਜੀ ਦੇ ਸਵਾਗਤ ਲਈ ਆ ਗਏ। ਕਈ ਪੈਦਲ ਹੀ ਦੌੜ ਪਏ।

ਜਦ ਗੁਰੂ ਜੀ ਨਜ਼ਰੀਂ ਆਏ ਤਾਂ ਉਨ੍ਹਾਂ ਦੀਆਂ ਨਜ਼ਰਾਂ ਦਰਸ਼ਨ ਕਰ ਕਰ ਭਰਦੀਆਂ ਹੀ ਨਹੀਂ ਸਨ।

*'ਪੀ ਪੀ ਨੈਨ ਪਾਨ ਕੇ ਪਯਾਲੇ।*
*ਚੜ੍ਹੇ ਸਿੰਘ ਤਜ ਸਰਬ ਜੰਜਾਲੇ।'*

ਸਾਰੀ ਦਿੱਲੀ ਦੀ ਸੰਗਤ ਨੇ ਵਿਚਾਰ ਕੀਤੀ ਕਿ ਗੁਰੂ ਜੀ ਨੂੰ ਸ਼ਬਦ ਕੀਰਤਨ ਕਰਦੇ ਹੀ ਨਗਰ ਵਿਚ ਲੈ ਜਾਣਾ ਚਾਹੀਦਾ ਹੈ।

ਜੋਟੀਆਂ ਦੇ ਸ਼ਬਦ ਉਨ੍ਹਾਂ ਢੋਲਕੀ ਛੈਣੇ ਨਾਲ ਪੜ੍ਹਨੇ ਸ਼ੁਰੂ ਕਰ ਦਿੱਤੇ :

*ਹਮ ਘਰ ਸਾਜਨ ਹੈ ਅਬ ਆਏ।*
*ਜੋੜੇ ਕਰ ਯੌਂ ਪੜ੍ਹਤ ਸਿਧਾਏ।*

ਦਰਸ਼ਨ ਕਰਕੇ ਖ਼ਾਲਸਾ ਅਨੰਦਿਤ ਹੀ ਹੋ ਗਇਆ। ਮਹਾਰਾਜ ਨੇ ਘੋੜੇ ਤੋਂ ਉਤਰ ਕੇ ਸਾਰਿਆਂ ਦਾ ਹਾਲ ਪੁੱਛਿਆ ਤੇ ਪ੍ਰਸ਼ਾਦ ਵਰਤਾਇਆ। ਫਿਰ ਦੱਸਿਆ ਕਿ ਉਨ੍ਹਾਂ ਦਿੱਲੀ

ਕੁਝ ਚਿਰ ਠਹਿਰਨਾ ਹੈ। 'ਮੋਤੀ ਬਾਗ' ਵਾਲੀ ਥਾਂ ਤੋਂ ਸੰਗਤਾਂ ਪੈਦਲ ਟੁਰਦੀਆਂ ਆਪ ਜੀ ਨੂੰ ਜਮਨਾ ਕਿਨਾਰੇ ਉਸ ਥਾਂ ਲੈ ਆਈਆਂ ਜਿਥੇ ਅੱਜਕਲ੍ਹ ਦਮਦਮਾ ਸਾਹਿਬ ਦਾ ਪਾਵਨ ਗੁਰਦੁਆਰਾ ਹੈ :

*ਕਿਸ਼ਨ ਬਲੱਭਾ[1] ਕੇ ਨਿਕਟ,*
*ਉਤਰੇ ਸੋ ਨਿਜਕਾਯ।*

ਦਿੱਲੀ ਵਿਖੇ ਆਪ ਜੀ ਦੇ ਬਿਸ੍ਰਾਮ ਸਮੇਂ ਲੋਕਾਂ ਦਾ ਤਾਂਤਾ ਹੀ ਬੱਝਾ ਰਹਿੰਦਾ ਸੀ। ਹਿੰਦੂ, ਮੁਸਲਮਾਨ, ਸਿੱਖ, ਜੋਗੀ, ਜੰਗਮ, ਸੰਨਿਆਸੀ, ਵਿਦਵਾਨ ਦਰਸ਼ਨ ਕਰਕੇ ਖ਼ੁਸ਼ੀਆਂ ਲੈ ਰਹੇ ਸਨ :

**ਦਿੱਲੀ ਵਿਖੇ**

*"ਇਕ ਦਰਸ਼ਨ ਆਵੈ ਇਕ ਜਾਈ।*
*ਹਿੰਦੂ ਤੁਰਕ ਰਹਯੋ ਕੋ ਨਾਹੀ।"*

ਹਰ ਇਕ ਦੀ ਮਨ-ਇੱਛਾ ਗੁਰੂ ਜੀ ਪੂਰੀ ਕਰ ਰਹੇ ਸਨ। ਲੋਕੀਂ ਦਰਸ਼ਨ ਕਰਕੇ ਇਹ ਕਹਿੰਦੇ ਕਿ ਦੇਖੋ ਕਿਤਨੇ ਵੱਡੇ ਜੋਧੇ ਹਨ ਜਿਨ੍ਹਾਂ ਨੂੰ ਔਰੰਗਜ਼ੇਬ ਦੀਆਂ ਭਾਰੀ ਫ਼ੌਜਾਂ ਨੇ ਘੇਰ ਤੱਕ ਲਿਆ ਸੀ ਪਰ ਫ਼ੌਜ ਦੀ ਪੇਸ਼ ਤੱਕ ਨਾ ਗਈ ਤੇ ਮੁਗ਼ਲ ਫ਼ੌਜਾਂ ਨੂੰ ਮੂੰਹ ਦੀ ਖਾਣੀ ਪਈ :

*"ਦਹਿ ਲਖ ਬੀਸ ਲਾਖ ਮਿਲ ਘੋਰਾ।*
*ਔਰੰਗਸ਼ਾਹ ਪਠਯੋ ਕਰ ਜੋਰਾ।*
*ਤੱਦਪਿ ਇਨ ਸੋ ਪੇਸ ਨ ਗਈ।*
*ਲੱਜਤ ਸਰਬ ਸੈਨ ਸੋ ਭਈ।" ੧੨।*

ਕਈ ਕਹਿਣ ਇਨ੍ਹਾਂ ਦੇ ਦਰਸ਼ਨਾਂ ਨੂੰ ਔਰੰਗਜ਼ੇਬ ਤਰਸਦਾ ਹੀ ਮਰ ਗਇਆ :

*"ਤਰਸਤ ਮੂਆ ਨ ਮਿਲਯੋ।"*

ਇਸ ਤਰ੍ਹਾਂ ਕੁਝ ਦਿਨ ਗੁਜ਼ਰ ਗਏ। ਸੰਗਤਾਂ ਦਰਸ਼ਨ ਕਰ ਨਿਹਾਲ ਹੁੰਦੀਆਂ ਰਹੀਆਂ। ਕੁਝ ਸੰਗਤਾਂ ਨੇ ਬੇਨਤੀ ਕੀਤੀ ਕਿ 'ਸ਼ਹਰ ਬੀਚ ਆਪਨ ਪਗ ਧਾਰੋ,' ਮਹਾਰਾਜ ਨੇ ਜਿਵੇਂ ਸੰਗਤ ਦੀ ਇੱਛਾ ਹੈ, ਕਹਿ ਨਗਰ ਵਿਚ ਵਿਚਰਨਾ ਮੰਨ ਲਿਆ :

*"ਤਿਸੀ ਤਰ੍ਹਾਂ ਕਰੁਨਾਨਿਧਿ ਕੀਨੀ।*
*ਜਿਹ ਬਿਧਿ ਸੰਗਤ ਭਾਵ ਸੁ ਚੀਨੀ।*

ਪਾਲਕੀ ਤੇ ਸਵਾਰ ਕਰਕੇ ਸੰਗਤਾਂ ਗੁਰੂ ਜੀ ਨੂੰ ਕਲਯਾਨ ਦੀ ਧਰਮਸਾਲਾ ਲੈ ਆਈਆਂ। ਉਥੇ ਅਟੁੱਟ ਲੰਗਰ ਤਿਆਰ ਕੀਤੇ ਗਏ। ਗੁਰੂ ਜੀ ਨੇ ਲੰਗਰ ਵਿਚ ਬੈਠ ਹੀ ਪ੍ਰਸ਼ਾਦ ਛਕਿਆ। ਮਹਾਰਾਜ ਸੰਗਤਾਂ ਦੀ ਸ਼ਰਧਾ ਦੇਖ ਬੜੇ ਹੀ ਪ੍ਰਸੰਨ ਹੋਏ। ਭਾਈ ਕਲਯਾਨ ਦੀ ਧਰਮਸਾਲਾ ਤੋਂ ਆਪ ਜੀ ਉਸ ਥਾਂ ਪੁੱਜੇ ਜਿਥੇ ਗੁਰੂ ਤੇਗ਼ ਬਹਾਦਰ ਜੀ ਨੇ ਧਰਮ ਹੇਤ ਸੀਸ ਦੇ ਕੇ ਸਾਕਾ ਕੀਤਾ ਸੀ ਅਤੇ ਤੇਗ਼ ਚਲਾ ਸ਼ਹੀਦ ਕੀਤਾ ਗਇਆ ਸੀ :

---

1. ਕ੍ਰਿਸ਼ਨ ਦੀ ਪਿਆਰੀ ਨਦੀ, ਜਮਨਾ ਕਿਨਾਰੇ।

*ਪੁਨਿ ਤਿਹ ਠਾ ਦਰਸਨ ਕੋ ਗਏ।*
*ਜਹਾ ਹਜ਼ੂਰ ਸੋ ਕਾਰਨ ਕਏ।*
*ਸੀਸ ਗੰਜ ਨਿਰਖਯੋ ਨਿਜ ਜਾਈ।*
*ਪੁਨਿ ਤਿਹ ਠਾਂ ਜਿਹ ਤੇਗ ਵਗਾਈ। ੧੮।*

ਆਪ ਜੀ ਨੇ ਸੀਸ ਗੰਜ ਦੀਵਾਨ ਲਗਾਏ। ਕੀਰਤਨ ਕੀਤਾ ਤੇ ਫਿਰ ਇੱਛਾ ਜ਼ਾਹਿਰ ਕੀਤੀ ਕਿ ਉਥੇ ਲੈ ਚਲੋ ਜਿਥੇ ਗੁਰੂ ਹਰਿਕ੍ਰਿਸ਼ਨ ਜੀ ਨੇ ਬਿਰਾਜ ਕੌਤਕ ਕੀਤੇ ਸਨ ਤੇ ਦੁਖੀਆਂ ਦੇ ਦੁੱਖ ਹਰੇ ਸਨ :

*"ਬਾਲ ਰੂਪ ਸਾਹਿਬ ਔਤਾਰੀ।*
*ਜਿਹ ਠਾਂ ਕਾਰਨ ਕਰਯੋ ਸੁਧਾਰੀ।"*

ਜਦ ਗੁਰੂ ਜੀ ਬਾਜ਼ਾਰਾਂ, ਗਲੀਆਂ, ਕੂਚਿਆਂ ਵਿਚੋਂ ਸੰਗਤਾਂ ਸਮੇਤ ਬੰਗਲਾ ਸਾਹਿਬ ਜਾ ਰਹੇ ਸਨ ਤਾਂ ਲੋਕੀਂ ਤੇ ਖ਼ਾਸ ਕਰ ਔਰਤਾਂ ਝਰੋਖਿਆਂ ਵਿਚ ਆ ਦਰਸ਼ਨ ਪਾ ਜਨਮ ਸਵਾਰ ਰਹੀਆਂ ਸਨ। ਜਿਥੋਂ ਵੀ ਗੁਰੂ ਜੀ ਲੰਘਦੇ ਲੋਕੀਂ ਫੁੱਲਾਂ ਦੀ ਬਾਰਸ਼ ਕਰ ਰਹੇ ਸਨ ਤੇ ਕੇਸਰ ਛਿੜਕ ਰਹੇ ਸਨ।

ਇੰਝ ਪ੍ਰਤੀਤ ਹੁੰਦਾ ਸੀ ਜਿਵੇਂ ਵੱਡੇ ਦੈਂਤ ਨੂੰ ਮਾਰ ਕੇ ਇੰਦਰ ਸੁਰਗ ਲੋਕ ਵਿਚ ਪਧਾਰ ਰਹਿਆ ਹੋਵੇ। ਇਸ ਸਵਾਗਤ ਤੋਂ ਪ੍ਰਤੀਤ ਹੁੰਦਾ ਹੈ ਕਿ ਲੋਕਾਂ ਔਰੰਗਜ਼ੇਬ ਦੀ ਮੌਤ ਤੋਂ ਨਜਾਤ ਪਾਈ ਜਾਣੀ ਸੀ। ਮਹਾਰਾਜ ਨੂੰ ਦੇਖ ਕਈ ਤਾਂ ਕਹਿੰਦੇ ਕਿ ਦੇਖੋ ਇਹ ਹਨ ਜੋ ਤੁਰਕਾਂ ਲਈ ਮੁਲਕਉਲ-ਮੌਤ ਬਣ ਆਏ। ਕਈ ਉਨ੍ਹਾਂ ਦੇ ਰੂਪ ਦੀ ਸਿਫ਼ਤ ਕਰੀ ਜਾਂਦੇ ਸਨ। ਕਈ ਕਹਿੰਦੇ ਕਿ ਉਨ੍ਹਾਂ ਵਰਗਾ ਕੋਈ ਸੂਰਮਾ ਨਹੀਂ ਤੇ ਕਈ ਆਖਦੇ ਕਿ ਉਨ੍ਹਾਂ ਤੋਂ ਵੱਡਾ ਪੈਗ਼ੰਬਰ ਤੇ ਗਿਆਨੀ ਵੀ ਕੋਈ ਨਹੀਂ। ਅਸਲ ਗੱਲ ਹੈ ਕਿ *'ਜੈਸੋ ਭਾਵ ਤੈਸ ਹੀ ਰੰਗਾ'* ਵਾਲੀ ਗੱਲ ਵਾਪਰ ਰਹੀ ਸੀ। ਲੋਕੀਂ ਦਰਸ਼ਨ ਕਰ ਕੇ ਜਨਮ ਮਰਨ ਨਿਵਾਰ ਰਹੇ ਸਨ। ਬੰਗਲਾ ਸਾਹਿਬ ਪਹੁੰਚ ਆਪ ਜੀ ਨੇ ਦੀਵਾਨ ਸਜਾਇਆ ਤੇ ਸ਼ਾਮ ਨੂੰ ਆਪਣੇ ਡੇਰੇ ਦਮਦਮਾ ਸਾਹਿਬ ਮੁੜ ਆਏ।

*"ਜਨਮ ਮਰਨ ਕੀ ਚਿੰਤਾ ਗਈ।*
*ਈਤ ਊਤ ਕੀ ਸੋਝੀ ਪਈ।" ੯। ੨੩।*

ਕਿਤਨੇ ਹੀ ਹੋਰ ਕੌਤਕ ਦਿੱਲੀ ਵਿਖੇ ਕਰਦੇ ਰਹੇ।

**ਬਹਾਦਰ ਸ਼ਾਹ ਦੇ ਦੂਤ ਦਾ ਦਿੱਲੀ ਪੁੱਜਣਾ**

ਕੁਝ ਦਿਨ ਆਪ ਜੀ ਨੂੰ ਦਿੱਲੀ ਟਿਕਿਆਂ ਹੋਏ ਸਨ ਕਿ ਬਹਾਦਰ ਸ਼ਾਹ ਦਾ ਨਿੱਜੀ ਸੇਵਕ ਆਪ ਜੀ ਪਾਸ ਪੁੱਜਾ ਤੇ ਬਹਾਦਰ ਸ਼ਾਹ ਵਲੋਂ ਆਗਰੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਮਹਾਰਾਜ ਨੇ ਸੰਗਤਾਂ ਨੂੰ ਆਗਰੇ ਕੂਚ ਕਰਨ ਲਈ ਹੁਕਮ ਕੀਤਾ। ਭਾਈ ਧਰਮ ਸਿੰਘ ਵੀ ਦਿੱਲੀ ਪੁੱਜ ਗਏ ਸਨ। ਭਾਈ ਜੀ ਨੇ ਸ਼ਹਿਜ਼ਾਦਿਆਂ ਵਿਚਕਾਰ ਹੋਈ ਜੰਗ ਦਾ ਪੂਰਾ ਹਾਲ ਸੁਣਾਇਆ ਤੇ ਦੱਸਿਆ ਕਿ ਕਿਵੇਂ ਉਨ੍ਹਾਂ ਦੇ ਹੀ ਬਖ਼ਸ਼ੇ ਇਕ ਤੀਰ ਨਾਲ ਤਾਰਾ ਆਜ਼ਮ ਦਾ ਕੰਮ ਤਮਾਮ ਹੋਇਆ ਸੀ :

*ਕਿਤਕ ਦਿਵਸ ਯੌਂ ਐਸ ਬਿਤਾਯੋ।*
*ਤਬ ਸੇਵਕ ਸਾਹਜ ਕੋ ਆਯੋ।*
*ਸ੍ਰੀ ਮੁਖ ਸਭ ਸੋਂ ਯੋਂ ਫੁਰਮਾਈ।*
*ਕੂਚ ਕੀਓ ਨਿਜ ਨਾਦ ਬਜਾਈ।੨੫।*

ਆਗਰੇ ਤੋਂ ਚੱਲ ਕੇ ਗੁਰੂ ਜੀ ਮਥਰਾ ਪੁੱਜੇ। ਆਪਣੀ ਨਿਜੀ ਫ਼ੌਜ ਦੀ ਟੁਕੜੀ ਨਾਲ ਗੁਰੂ ਜੀ ਚੱਲ ਰਹੇ ਸਨ। ਮਥਰਾ ਤਕ ਤਾਂ ਅੱਗੇ ਫ਼ੌਜ ਸੀ ਤੇ ਪਿੱਛੇ ਮਹਾਰਾਜ ਦੀ ਸਵਾਰੀ ਸੀ ਪਰ ਜਦ ਮਥਰਾ ਨਗਰ ਨੇੜੇ ਆ ਗਿਆ ਤਾਂ ਭਾਈ ਧਰਮ ਸਿੰਘ ਜੀ ਨੇ ਗੁਰੂ ਅੱਗੇ ਅਰਜ਼ ਗੁਜ਼ਾਰੀ ਕਿ ਉਹ ਹੁਣ ਕ੍ਰਿਪਾ ਕਰਕੇ ਅਗਵਾਈ ਕਰਨ। ਗੁਰੂ ਜੀ ਨੇ ਐਸਾ ਹੀ ਕੀਤਾ ਤੇ ਸੂਰਜ ਕੁੰਡ ਲਾਗੇ ਆ ਡੇਰਾ ਲਗਾ ਲਿਆ :

*"ਯੌਂ ਆਯਸ ਲੈ ਸਿੰਘ ਸਿਰ ਧਰਾ।*
*ਸੂਰਜ ਕੁੰਟ ਧਾਮ ਜਾ ਕਰਾ।"*

ਮਥਰਾ ਛਾਵਣੀ ਪਾਈ ਤਾਂ ਸਿੰਘਾਂ ਦੀ ਵੱਖ-ਵੱਖ ਥਾਵਾਂ ਤੇ ਉਨ੍ਹਾਂ ਦੀ ਯੋਗਤਾ ਅਨੁਸਾਰ ਡਿਊਟੀ ਲਗਾ ਦਿੱਤੀ। ਗੁਰੂ ਜੀ ਦੇ ਦਰਸ਼ਨ ਕਰਕੇ ਲੋਕੀਂ ਆਖ ਰਹੇ ਸਨ ਕਿ ਜਿਨ੍ਹਾਂ ਨੂੰ ਕੋਈ ਜਾਣਦਾ ਤੱਕ ਨਹੀਂ ਸੀ, ਉਨ੍ਹਾਂ ਤੇ ਮਿਹਰ ਦਾ ਹੱਥ ਰੱਖ ਕੇ ਹਸਤੀ ਵਾਲਾ ਬਣਾ ਦਿੱਤਾ ਨੇ। ਜਿਨ੍ਹਾਂ ਦਾ ਕੋਈ ਆਸਰਾ ਨਹੀਂ ਹੁੰਦਾ, ਤਿਨ੍ਹਾਂ ਦਾ ਗੁਰੂ ਜੀ ਹਨ :

*"ਜਿਨ ਕਾ ਕੋਊ ਨ ਨਾਮ, ਤਿਨਾ ਸੰਗ ਆਪ ਹੈ।*
*ਹੋ, ਸਦਾ ਕਥਾ ਮਸ਼ਹੂਰ, ਸੰਗਤੀ ਜਾਪ ਹੈ।" ੨੯।*

ਆਪ ਜੀ ਦਾ ਸੂਰਜ ਕੁੰਡ ਟਿਕਾਣਾ ਕਰਨਾ ਸੁਣ ਕੇ ਮਥਰਾ ਨਗਰ ਦੇ ਵਿਦਵਾਨ, ਮੁਨੀ, ਬ੍ਰਾਹਮਣ, ਪਾਂਡੇ ਤੇ ਕਵੀ ਆਪਣਾ ਹੰਕਾਰ ਛੱਡ ਦਰਸ਼ਨਾਂ ਨੂੰ ਆਏ। ਉਹ ਇਸ ਕਰਕੇ ਵੀ ਆਏ ਕਿ ਮਿਲ ਕੇ ਆਪਣੇ ਸ਼ੰਕੇ ਗੁਰੂ ਜੀ ਪਾਸੋਂ ਨਵਿਰਤ ਕਰਵਾਵਾਂਗੇ :

*"ਪੁਰ ਕੇ ਗੁਨੀ, ਬਿਪ੍ਰ, ਕਵਿ ਪਾਂਡੇ।*
*ਸਭ ਆਵੈ ਕਾਢਤ ਨਿਜ ਬਾਂਡੇ।"*[1]

ਉਨ੍ਹਾਂ ਤੋਂ ਇਲਾਵਾ ਨਗਰ ਦੇ ਸਾਰੇ ਨਰ ਨਾਰੀ ਦਰਸ਼ਨਾਂ ਹਿਤ ਆਏ। ਗੁਰੂ ਜੀ ਦਾ ਦਰਸ਼ਨ ਕਰ ਉਹ ਰੱਜਦੇ ਹੀ ਨਹੀਂ ਸਨ। ਮੁੜ ਮੁੜ ਇੱਛਾ ਪ੍ਰਗਟਾਉਂਦੇ ਦਰਸ਼ਨ ਕਰਨ ਦੀ। ਭੀੜ ਹੀ ਲੱਗ ਗਈ :

*"ਯੌਂ ਉਮਡੀ ਦਰਸ਼ਨ ਕੋ ਲੋਈ।"*

ਇਸ ਤਰ੍ਹਾਂ ਦਿਨ ਗੁਜ਼ਰਦਿਆਂ ਪਤਾ ਹੀ ਨ ਲੱਗਾ। ਰਾਤ ਵੀ ਪੈ ਗਈ ਪਰ ਲੋਕੀਂ ਵਾਪਸ ਜਾਣ ਦਾ ਨਾਂ ਹੀ ਨਹੀਂ ਸਨ ਲੈ ਰਹੇ। ਮਹਾਰਾਜ ਬਿਸਰਾਮ ਕਰਨ ਚਲੇ ਗਏ ਪਰ ਸੰਗਤਾਂ ਉਸੇ ਤਰ੍ਹਾਂ ਦੀਦਾਰ ਲਈ ਬੈਠੀਆਂ ਰਹੀਆਂ। ਅੰਮ੍ਰਿਤ ਵੇਲੇ ਮਹਾਰਾਜ ਨੇ ਕਿਹਾ ਕਿ ਹਾਥੀ ਘੋੜੇ ਤਿਆਰ ਕਰੋ ਤਾਂਕਿ ਅਗਾਂਹ ਲਈ ਕੂਚ ਕਰੀਏ।

---

1. ਵਲ, ਵਿੰਗ, ਸ਼ੰਕੇ।

ਆਪ ਜੀ ਨੇ ਰਾਜ ਘਾਟ ਜਾਣ ਦਾ ਇਰਾਦਾ ਦੱਸਿਆ ਜਿਥੇ ਕੁਬਜਾਂ ਨੂੰ ਆਪਣੇ ਚਰਨ ਛੁਹਾ ਕ੍ਰਿਸ਼ਨ ਜੀ ਨੇ ਉਸ ਦਾ ਕੁੱਬ ਕੱਢਿਆ ਸੀ। ਉਥੋਂ ਹੋ ਕੇ ਗੁਰੂ ਜੀ ਉਸ ਥਾਂ ਗਏ ਜਿਥੇ ਇਕੱਲੇ ਹੀ ਕ੍ਰਿਸ਼ਨ ਜੀ ਨੇ ਤੀਰਾਂ ਦੀ ਵਰਖਾ ਕਰਕੇ ਕੰਸ ਦੀ ਫ਼ੌਜ ਨੂੰ ਪਛਾੜਿਆ ਸੀ। ਜਿਥੋਂ-ਜਿਥੋਂ ਗੁਰੂ ਜੀ ਲੰਘ ਰਹੇ ਸਨ, ਲੋਕਾਈ ਬਾਜ਼ਾਰਾਂ ਵਿਚ ਖੜ੍ਹੀ ਆਪ ਜੀ ਦਾ ਅਭਿਨੰਦਨ ਕਰ ਰਹੀ ਸੀ।

ਇਸ ਤਰ੍ਹਾਂ ਮਥਰਾ ਦੀਆਂ ਗਲੀਆਂ ਵਿਚੋਂ ਲੰਘਦੇ ਆਪ ਜੀ ਉਸ ਥਾਂ ਆਏ ਜਿਥੇ ਕ੍ਰਿਸ਼ਨ ਜੀ ਨੇ ਕੁਵਲਿਆ-ਪੀੜ (ਹਾਥੀ) ਨੂੰ ਭਾਂਜ ਦਿੱਤੀ ਸੀ ਤੇ ਕੰਸ ਦੇ ਭੇਜੇ ਦੋ ਨਾਮੀ ਪਹਿਲਵਾਨਾਂ ਮੁਸ਼ਟਿਕ ਤੇ ਚੰਡੂਰ ਨੂੰ ਚਿੱਤ ਕੀਤਾ ਸੀ। ਉਹ ਥਾਂ ਉਚੇਚੇ ਤੌਰ ਤੇ ਤੱਕਣ ਗਏ ਜਿਥੇ ਕ੍ਰਿਸ਼ਨ ਜੀ ਨੇ ਕੰਸ ਨੂੰ ਕੇਸੀਂ ਪਕੜ, ਧੋਬੀ ਪਟਕਾ ਮਾਰ, ਉਸ ਦੀ ਅਲਖ ਮੁਕਾਈ ਸੀ :

*"ਦੇਖਤ ਦੇਖ ਗਏ ਤਿਹ ਜਾ*
*ਜਿਹ ਊਚ ਸਥਾਨ ਸੁ ਕੰਸ ਸਵਾਰਯੋ।*
*ਕੂਦ ਹਨਯੋ ਗਹਿ ਕੇਸਨ ਤੇ*
*ਜਿਮ ਲੈ ਧੁਬੀਆ ਪਟ ਪੈ ਪਟ ਮਾਰਯੋ।" ੪੦।*

ਉਥੇ ਵੀ ਬ੍ਰਾਹਮਣਾਂ ਨੇ ਆ ਗੁਰੂ ਜੀ ਅੱਗੇ ਸਿਰ ਨਿਵਾਇਆ ਤੇ ਅਸ਼ੀਰਵਾਦ ਲਈ। ਉਥੋਂ ਗੁਰੂ ਜੀ ਦਰਿਆ ਪਾਰ ਕਰਕੇ ਗੋਕਲ ਗਏ। ਗੋਕਲ ਤੋਂ ਆਪ ਜੀ ਬ੍ਰਿੰਦਾਬਨ ਗਏ ਤੇ ਕੁੰਜ ਗਲੀ ਵੀ ਦੇਖੀ ਜਿਥੇ ਕ੍ਰਿਸ਼ਨ ਜੀ ਲੀਲਾ ਕਰਦੇ ਸਨ। ਉਥੇ ਉਹ ਥਾਂ ਵੀ ਦੇਖੀ ਜਿਥੇ ਦੋ ਹੋਰ ਦੈਂਤ ਇਕ ਬਕਾਸੁਰ ਬਗਲੇ ਦੀ ਸ਼ਕਲ ਵਾਲਾ ਤੇ ਦੂਜਾ ਧੇਨਕ ਨਾਮੀ ਮਾਰਿਆ ਸੀ।

ਇਸ ਤਰ੍ਹਾਂ ਲੋਕਾਂ ਨੂੰ ਦਰਸ਼ਨ ਦੇਂਦੇ ਆਪ ਜੀ ਨੇ ਬਾਗ਼ ਵਿਚ ਟਿਕਾਣਾ ਕੀਤਾ। ਜੋ ਫਲਾਂ, ਫੁੱਲਾਂ, ਰੁੱਖਾਂ, ਬ੍ਰਿਖਾਂ ਨਾਲ ਖ਼ੂਬ ਸਜਿਆ ਹੋਇਆ ਸੀ। ਇਸ ਨੂੰ ਹੁਣ *'ਗੁਰੂ ਕਾ ਬਾਗ਼'* ਕਹਿੰਦੇ ਹਨ। ਉਥੇ ਹੀ ਲੰਗਰ ਮੰਗਵਾ ਕੇ ਨਾਲ ਦੇ ਸਾਥੀਆਂ ਨੂੰ ਛਕਾਇਆ। ਲੰਗਰ ਛਕਦੇ ਦੇਖ, ਬਾਂਦਰ ਵੀ ਬੜੀ ਗਿਣਤੀ ਵਿਚ ਇਕੱਠੇ ਹੋ ਗਏ। ਉਹ ਇਧਰ ਉਧਰ ਛਾਲਾਂ ਮਾਰਨ ਲੱਗੇ। ਮਹਾਰਾਜ ਨੇ ਉਨ੍ਹਾਂ ਦੀ ਖੇਲ-ਕੂਦ ਦਾ ਤਮਾਸ਼ਾ ਦੇਖਣ ਲਈ ਮਿਠਾਈ ਤੇ ਪਕਵਾਨ ਮੰਗਵਾਏ ਤੇ ਇਕ ਥਾਂ ਰੱਖ ਦਿੱਤੇ ਤਾਂ ਕਿ ਉਹ ਰੱਜ-ਰੱਜ ਖਾ ਸਕਣ :

*"ਬੀਚ ਬਾਗ ਕਪਿ (ਬੰਦਰਾਂ) ਕੀ ਬਹੁਮਾਲਾ।*
*ਚਹੁ ਦਿਸ ਆਵਤ ਕਰਤ ਸੁ ਛਾਲਾ। ੪੭।*
*ਤਿਹ ਕੌਤੁਕ ਨਿਰਖਨ ਨਿਮਿਤ, ਬਹੁ ਮਿਸ਼ਟਾਨ ਮੰਗਾਇ।*
*ਰਾਖ ਦਯੋ ਮੈਦਾਨ ਮੈ, ਤਿਨ ਕੇ ਭੁੰਚਨ ਭਾਇ।"*

ਉਨ੍ਹਾਂ ਦਾ ਉਛਲਣਾ, ਟੱਪਣਾ ਤੇ ਦੰਦੀਆਂ ਕੱਢ ਕੱਢ ਕੇ ਇਕ ਦੂਜੇ ਨੂੰ ਪੈਣਾ, ਕਿਤਨਾ ਚਿਰ ਗੁਰੂ ਜੀ ਤੱਕਦੇ ਰਹੇ।

ਇਥੋਂ ਗੁਰੂ ਜੀ ਨੇ ਆਗਰਾ ਵਲ ਕੂਚ ਕਰਨ ਦਾ ਹੁਕਮ ਦਿੱਤਾ। ਆਪ ਜੀ ਦੇ ਮਥਰਾ ਵਿਚ ਹੋਏ ਇਤਨੇ ਭਾਰੀ ਆਦਰ ਤੇ ਆਉ ਭਗਤ ਤੋਂ ਪ੍ਰਤੀਤ ਹੁੰਦਾ ਹੈ ਕਿ ਲੋਕਾਂ ਵਿਚ

ਇਹ ਧਾਰਨਾ ਪੱਕ ਗਈ ਸੀ ਇਹ ਹੀ ਹਨ ਜਿਨ੍ਹਾਂ ਔਰੰਗਜ਼ੇਬ ਹੱਥੋਂ ਹਿੰਦ ਦੀ ਜਾਂਦੀ ਪਤਿ ਬਚਾਈ ਹੈ।

ਆਗਰੇ ਮਹਾਰਾਜ ਉਸੇ ਦਿਨ ਪੁੱਜ ਗਏ। ਰਾਹ ਵਿਚ ਦੋ ਹੀ ਮੁਕਾਮ ਕੀਤੇ। ਆਗਰੇ ੩੧ ਜੁਲਾਈ ੧੭੦੭ ਨੂੰ ਪੁੱਜੇ ਸਨ। ਜਦ ਆਗਰਾ ਚਾਰ ਕੋਹ (ਪੰਜ ਮੀਲ) ਰਹਿ ਗਿਆ ਤਾਂ ਆਪ ਜੀ ਨੇ ਇਕ ਬਾਗ਼ ਦੇਖ ਆਪਣਾ ਟਿਕਾਣਾ ਕੀਤਾ :

**ਆਗਰਾ ਸ਼ਹਿਰ**

*'ਕੋਸ ਚਾਰ ਆਗਰਾ ਜਬ ਰਹਾ।*
*'ਕਰੋ ਮੁਕਾਮ' ਪ੍ਰਭ ਇਮ ਕਹਾ। ੫੨।*
*ਬਾਗ ਏਕ ਨਿਰਖਯੋ ਤਹਾਂ, ਉਤਰ ਕੀਯੋ ਬਿਸ੍ਰਾਮ।*
*ਜੋਜਨ ਭਰ ਤਾਂ ਤੇ ਰਹੇ, ਬਾਦਸ਼ਾਹ ਕੇ ਧਾਮ।' ੫੩।*

ਗੁਰੂ ਗੋਬਿੰਦ ਸਿੰਘ ਜੀ ਦੇ ਆਗਰੇ ਦੇ ਬਾਹਰ ਪੁੱਜਣ ਦੀ ਖ਼ਬਰ ਜਦ ਬਹਾਦਰ ਸ਼ਾਹ ਨੂੰ ਹੋਈ ਤਾਂ ਉਸ ਨੇ ਖਾਨਿ-ਖਾਨਾ ਮੁਨਈਮ ਖ਼ਾਨ ਨੂੰ ਅੱਗੋਂ ਸਵਾਗਤ ਲਈ ਭੇਜਿਆ :

*'ਖਾਨਿਖਾਨਾ ਸੁਨ ਕੇ ਤਬੈ, ਦੀਨੇ ਲੋਕ ਭਿਜਾਇ।*
*ਬਿਨੈ ਕਰੀ ਕਰ ਜੋਰ ਕੈ, ਦਰਸ ਦਿਖਾਵੋ ਆਇ।" ੫੪।*

ਮਹਾਰਾਜ ਨੇ ਜਿਥੇ ਡੇਰਾ ਕੀਤਾ ਸੀ, ਉਹ ਖ਼ਾਨਿ-ਖਾਨਾ ਦਾ ਬਾਗ਼-ਮਹਲ ਸੀ। ਖ਼ਾਨਿ-ਖਾਨਾ ਨੇ ਆ ਕੇ ਬੜੀ ਅਧੀਨਗੀ ਨਾਲ ਕਿਹਾ ਕਿ ਬੜੀ ਕ੍ਰਿਪਾ ਕੀਤੀ ਜੇ ਜੋ ਇਥੇ ਡੇਰਾ ਕੀਤਾ। ਉਸ ਨੇ ਚਰਨਾਂ ਨੂੰ ਹੱਥ ਲਗਾਇਆ। ਮਹਾਰਾਜ ਨੇ ਅਸ਼ੀਰਵਾਦ ਵਜੋਂ ਪਿੱਠ 'ਤੇ ਥਾਪੀ ਦਿੱਤੀ ਅਤੇ ਬਾਹੋਂ ਪਕੜ ਆਪਣੇ ਨਾਲ ਹੀ ਬੈਠਾ ਲਿਆ। ਖਾਨਿ-ਖਾਨਾ ਬਾਦਸ਼ਾਹ ਵਲੋਂ ਬੇਨਤੀ ਕਰਕੇ ਕਿ ਆਪ ਜੀ ਦੇ ਆਗਰੇ ਆਉਣ ਨਾਲ ਸਭ ਨੂੰ ਬੜੀ ਖ਼ੁਸ਼ੀ ਹੋਈ ਹੈ ਤੇ ਜਿਥੇ ਆਗਰੇ ਪਹੁੰਚ ਡੇਰਾ ਕਰਨਾ ਹੈ, ਦਾ ਆਪਣੇ ਅਹਿਲਕਾਰਾਂ ਨੂੰ ਨਿਰਦੇਸ਼ ਦੇ ਕੇ ਵਾਪਸ ਮੁੜ ਗਿਆ ਤੇ ਮਹਾਰਾਜ ਵੀ ਆਪਣੇ ਤੰਬੂ ਵਿਚ ਆ ਗਏ। ਜਦ ਗੁਰੂ ਜੀ ਆਪਣੇ ਟਿਕਾਣੇ ਪੁੱਜੇ ਤਾਂ ਉਸ ਦਿਨ ਬਾਰਸ਼ ਵੀ ਖ਼ੂਬ ਜਮ ਕੇ ਹੋਈ :

*"ਆਨ ਬਸੇ ਜਬ ਧਾਮ ਦਯਾ ਨਿਧਿ।*
*ਮੇਹ ਆਯੋ ਘਨ ਘੋਰ ਲਗਾਏ।"*

ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਵਨ-ਭਾਦੋਂ ਦਾ ਮਹੀਨਾ ਸੀ। ਅਗਲੇ ਦਿਨ ਚੜ੍ਹੇ ਹੀ ਆਪ ਆਗਰੇ ਵੱਲ ਚੱਲ ਪਏ। ਸ਼ਾਹੀ ਫ਼ੌਜਾਂ ਦੇ ਪੰਜ ਜਵਾਨ ਆਪ ਜੀ ਦੀ ਅਗਵਾਈ ਕਰ ਰਹੇ ਸਨ। ਮਹਾਰਾਜ ਨੇ ਤੁਰਨ ਵੇਲੇ ਖਾਨਿ-ਖ਼ਾਨਾ ਦੇ ਕਰਮਚਾਰੀਆਂ ਨੂੰ ਅਸ਼ੀਰਵਾਦ ਦਿੱਤੀ ਜਿਨ੍ਹਾਂ ਰਾਤ ਦੇ ਠਹਿਰਣ ਦਾ ਇਤਨਾ ਅੱਛਾ ਪ੍ਰਬੰਧ ਕੀਤਾ ਸੀ। ਪੰਜ ਮੀਲ ਦਾ ਪੈਂਡਾ ਤੈਅ ਕਰਕੇ, ਗੁਰੂ ਜੀ ਆਗਰੇ ਪੁੱਜੇ। ਮਹਾਰਾਜ ਨੇ ਉਸ ਨਿਯਤ ਕੀਤੇ ਬਾਗ਼ ਵਿਚ ਹੀ ਡੇਰਾ ਕੀਤਾ ਜਿਥੇ ਬਾਦਸ਼ਾਹ ਨੇ ਪ੍ਰਬੰਧ ਕੀਤਾ ਹੋਇਆ ਸੀ :

*"ਜੋਜਨ ਪੈਂਡ ਸੁ ਤੋਰ ਦਯਾ ਨਿਧਿ,*
*ਆ ਪਹੁੰਚੇ ਪੁਰਿ ਆਗਰ ਆਈ।*

*ਡੇਰਾ ਕਰਯੋ ਤਿਨ ਬਾਗ ਬਿਚਾਰ कै,*
*ਸਾਹ ਕਹਾ ਜਿਨ ਥਾਨ ਬਨਾਈ।" ੬੪।*

ਮਹਾਰਾਜ ਸ਼ਾਹੀ ਮਹਿਮਾਨ ਸਨ।

ਅਗਲੇ ਦਿਨ ਸਵੇਰੇ ਵੀ ਬਾਦਸ਼ਾਹ ਦੇ ਖ਼ਾਸ ਬੰਦੇ ਆਏ ਤੇ ਕਿਹਾ ਕਿ ਬਹਾਦਰ ਸ਼ਾਹ ਵਲੋਂ ਬੇਨਤੀ ਹੈ ਕਿ ਦਰਸ਼ਨ ਦੇਣ ਲਈ ਕਿਲ੍ਹੇ ਪਧਾਰੋ। ਮਹਾਰਾਜ ਨੇ ਕਿਹਾ ਸੁਹਣੀ ਗੱਲ ਹੈ ਅਤੇ ਸਿੰਘਾਂ ਸਾਥੀਆਂ ਨਾਲ ਵਿਚਾਰ ਕਰਕੇ ਹਾਥੀ ਤੇ ਸਵਾਰ ਹੋ ਘੋੜਿਆਂ ਸਮੇਤ ਮੁਲਾਕਾਤ ਲਈ ਟੁਰ ਪਏ :

*"ਭੋਰ ਭਯੋ ਦਿਨ ਪਤਿ ਚਰਯੋ,*
*ਆਏ ਸਾਹ ਕੇ ਲੋਗ।*
*ਦਰਸਨ ਚਾਹਤ ਸਾਹ ਜੂ,*
*ਤਹਾਂ ਚਲਨ ਤੁਮ ਯੋਗ। ੬੬।*
*ਸੁਨਤ ਨਾਥ ਤਿਨ ਕੀ ਤਬ ਬਾਨੀ,*
*'ਸਾਧ ਸਾਧ' ਇਹ ਭਾਂਤਿ ਬਖਾਨੀ।*
*ਕਹਯੋ ਖਾਲਸੇ ਸਾਥ ਬਿਚਾਰੀ।*
*ਗਜ ਕਿਕਾਨਨ (ਹਾਥੀ ਘੋੜੇ) ਲੇਹੁ ਹਕਾਰੀ।" ੬੭।*

ਸਿੰਘ ਤਾਂ ਘੋੜਿਆਂ 'ਤੇ ਸਵਾਰ ਸਨ ਪਰ ਮਹਾਰਾਜ ਸਜੇ ਹੋਏ ਹਾਥੀ ਤੇ ਸਵਾਰ ਹੋ ਗਏ।

**ਮੁਲਾਕਾਤ ਬਹਾਦਰ ਸ਼ਾਹ ਨਾਲ**

ਆਪ ਜੀ ਦੀ ਸ਼ਾਨ ਨਹੀਂ ਦੱਸੀ ਜਾ ਸਕਦੀ। ਜਿਥੋਂ ਵੀ ਆਗਰੇ ਤੋਂ ਗੁਜ਼ਰ ਰਹੇ ਸਨ ਨਗਰ ਦੇ ਲੋਕ ਅੱਡੀਆਂ ਚੁੱਕ-ਚੁੱਕ ਕੇ ਦਰਸ਼ਨ ਕਰ ਰਹੇ ਸਨ। ਇਸ ਤਰ੍ਹਾਂ ਸਨੇ ਸਨੇ ਟੁਰਦੇ ਉਸ ਥਾਂ ਪੁੱਜੇ ਜਿਥੇ ਬਾਦਸ਼ਾਹ ਦਾ ਮਹਲ ਸੀ :

*"ਜਿਹ ਮਾਰਗ ਪੁਰ ਮੈ ਪ੍ਰਭ ਆਯੋ।*
*ਸਰਬ ਨਗਰ ਦਰਸ਼ਨ ਉਮਗਾਯੋ।*
*ਚਲਤ ਚਲਤ ਆਏ ਨਿਜ ਤਹਾਂ।*
*ਪ੍ਰਗਟ ਸਾਹ ਕੋ ਮਹਲ ਸੁ ਜਹਾਂ।" ੭੦।*

ਕਿਲ੍ਹੇ ਦੇ ਬਾਹਰ ਪੁੱਜ ਕੇ ਗੁਰੂ ਜੀ ਘੋੜੇ ਤੇ ਸਵਾਰ ਹੋ ਗਏ। ਸਿੰਘਾਂ ਨੂੰ ਉਥੇ ਹੀ ਟਿਕਣ ਲਈ ਕਿਹਾ। ਅੱਗੋਂ ਬਹਾਦਰ ਸ਼ਾਹ ਨਾਲ ਦੀਵਾਨ ਖ਼ਾਸ ਪੁੱਜੇ। ਬਹਾਦਰ ਸ਼ਾਹ ਨੇ ਆਪ ਜੀ ਨੂੰ ਆਪਣੇ ਤੋਂ ਉੱਚੀ ਥਾਂ ਤੇ ਬੈਠਾਇਆ। ਗੁਰੂ ਜੀ ਨੇ ਕਲਗੀ ਲਗਾਈ ਹੋਈ ਸੀ, ਸ਼ਸਤ੍ਰ ਪਹਿਨੇ ਹੋਏ ਸਨ ਤੇ ਤੀਰ ਕਮਾਨ ਸਜਾਇਆ ਹੋਇਆ ਸੀ। ਗੁਰੂ ਜੀ ਵੱਲ ਦੇਖ ਬੜੇ ਆਦਰ ਨਾਲ ਬਹਾਦਰ ਸ਼ਾਹ ਨੇ ਕਿਹਾ : ਤੁਸਾਂ ਬੜੀ ਕ੍ਰਿਪਾ ਕੀਤੀ ਜੋ ਮੇਰੇ ਗ੍ਰਿਹ ਚਰਨ ਪਾਏ। ਇਹ ਰਾਜ ਭਾਗ ਆਪ ਜੀ ਦੀ ਮਿਹਰ ਸਦਕਾ ਹੀ ਪਾਇਆ ਹੈ। ਮੈਂ ਆਪਣੀ ਅੱਖੀਂ ਕੌਤਕ ਦੇਖਿਆ ਹੈ ਜਿਵੇਂ ਤੁਸਾਂ ਮੇਰੇ ਟਾਕਰੇ ਤੇ ਆਏ ਵੱਡੇ-ਵੱਡੇ ਜੋਧਿਆਂ ਨੂੰ ਜਿਨ੍ਹਾਂ ਨੂੰ ਆਪਣੇ ਬਾਹੂ ਬਲ ਤੇ ਮਾਣ ਸੀ, ਚਿੱਤ ਕੀਤਾ ਹੈ :

*"ਚੜ੍ਹੀ ਕਮਾਨ ਸਸਤ੍ਰ ਸਬ ਧਾਰੇ।*
*ਕਲਗੀ ਜਿਗਾ ਸੁ ਪੇਚ ਸਵਾਰੇ।*
*ਲਟਕਤ ਚਲਤ ਠੌਰ ਤਹਿ ਆਏ।*
*ਸਾਹ ਠਾਢ ਜਾ ਊਚ ਬਿਠਾਏ।*
*ਸਾਹ ਆਪ ਕੀ ਓਰ ਨਿਹਾਰਾ।*
*ਦਰਸਨ ਨਿਰਖ ਭਯੋ ਮਤਵਾਰਾ।*

ਅਤੇ ਕਿਹਾ :

*ਦਯਾ ਧਾਰ ਹਮਰੇ ਗ੍ਰਿਹ ਆਏ,*
*ਤਖ਼ਤ ਬਖ਼ਤ ਤੁਮ ਤੇ ਮਮ ਪਾਏ।੭੫।*
*ਭੂਪ ਦੇਸਾਨ ਕੇ, ਜਵਾਨ ਖੁਰਾਸਾਨ ਕੇ,*
*ਚਲਤ ਜਿਹ ਜੇਬ ਮੈਂ ਭੁਜਾ ਭਾਰੀ।*
*ਮਾਰ ਤਿਨ ਛੈ ਕੀਉ, ਤਾਜ ਹਮਕੋ ਦੀਓ,*
*ਜਬੀ ਯਹਿ ਖੇਲ ਨੈਨੰ ਨਿਹਾਰੀ।" ੭੭।*

ਬਹਾਦਰ ਸ਼ਾਹ ਸਾਰਾ ਬਿਰਤਾਂਤ ਸੁਣਾਂਦਾ ਰਹਿਆ ਕਿ ਕਿਵੇਂ ਦੱਖਣੀ ਤੇ ਅੰਗ੍ਰੇਜ਼ਾਂ ਤੱਕ ਤਾਰਾ ਆਜ਼ਮ ਦੀ ਮਦਦ ਤੇ ਆਏ ਤੇ ਸਮੁੰਦਰੀ ਤਟਾਂ ਦੇ ਲੋਕੀਂ ਵੀ ਉਸ ਦੇ ਇਮਦਾਦੀ ਸਨ ਪਰ ਆਪ ਜੀ ਦੀ ਮਿਹਰ ਸਦਕਾ ਇਹ ਰਾਜ ਪ੍ਰਾਪਤ ਹੋਇਆ ਹੈ। ਚਰਨੀਂ ਸਿਰ ਵੀ ਨਿਵਾਇਆ ਪਰ ਮਹਾਰਾਜ ਨੇ ਉਠਾ ਲਿਆ :

*"ਯੌਂ ਉਪਮਾ ਕੀ ਸਾਹ ਨੇ, ਪਦ ਪੰਕਚ ਸਿਰ ਨਯਾਇ।*
*ਖੁਸ਼ੀ ਭਏ ਮਹਾਰਾਜ ਜੂ, ਲੀਨੋ ਤਬੈ ਉਠਾਇ।"*

ਉਹ ਇਤਨਾ ਸਨਮਾਨ ਗੁਰੂ ਜੀ ਨੂੰ ਦੇ ਰਹਿਆ ਸੀ ਜਿਤਨਾ ਕੋਈ ਆਪਣੇ ਪੀਰ ਮੁਰਸ਼ਦ ਨੂੰ ਦੇਂਦਾ ਹੈ। ਇਹ ਸ਼ਬਦ ਵੀ ਕਹੇ :

ਹੱਕ ਦੇ ਜਾਣੂੰ ਤੇ ਅੱਲਾਹ ਦੀ ਇਬਾਦਤ ਕਰਨ ਵਾਲਿਆਂ ਦੇ ਆਗੂ, ਖ਼ੁਦਾ ਨੂੰ ਪਹੁੰਚੇ ਹੋਏ ਆਰਫ਼ਾਂ ਦੇ ਮੋਢੀ ਰਾਮ ਦਾਸ ਜੀਓ ! ਆਸ ਹੈ ਕਿ ਆਪ ਜੀ ਦਾ ਪਰਉਪਕਾਰੀ ਸਰੀਰ ਨਰੋਆ ਹੈ। ਆਪ ਜੀ ਦੇ ਦਰਸ਼ਨ ਦੇਣ ਨਾਲ ਸਾਰੇ ਗ਼ਮ ਦੂਰ ਹੋ ਗਏ ਹਨ। (ਅਜ਼ ਦੀਦਾਰੇ ਫ਼ੈਜ਼ ਆਸਰੇ ਈਸ਼ਾ ਤਮਾਮ। ਗ਼ਮ ਅਜ਼ ਜਾਮ ਦੂਰ ਸ਼ੁਦਹ)।

ਜਦ ਬਹਾਦਰ ਸ਼ਾਹ ਨੇ ਉਪਦੇਸ਼ ਮੰਗਿਆ ਤਾਂ ਆਪ ਜੀ ਨੇ ਕਿਹਾ :

**ਬਹਾਦਰ ਸ਼ਾਹ ਨੂੰ ਬਾਦਸ਼ਾਹ ਦੇ ਵਜ਼ੀਰ ਦੇ ਫਰਾਇਜ਼ ਦੱਸੇ**

*ਪਹਿਲੀ ਗੱਲ ਹੈ ਕਿ ਚੁਗ਼ਲ-ਖੋਰਾਂ ਤੋਂ ਦੂਰ ਰਹੀਂ। ਰੱਯਤ ਤਾਂ ਫੁੱਲਾਂ ਸਮਾਨ ਹੁੰਦੀ ਹੈ। ਕੰਡਿਆਂ ਨੂੰ ਹਟਾਉਣਾ ਬਾਦਸ਼ਾਹ ਦਾ ਕੰਮ ਹੁੰਦਾ ਹੈ ਜਿਵੇਂ ਗਵਾਲਾ ਆਪਣੇ ਵੱਗ ਨੂੰ ਸ਼ੇਰ, ਬਘਿਆੜ, ਧਾੜਵੀ, ਦੁਸ਼ਮਣਾਂ ਤੋਂ ਬਚਾ ਕੇ ਰੱਖਦਾ ਹੈ, ਤਿਵੇਂ ਹੀ ਬਾਦਸ਼ਾਹ ਦਾ ਕੰਮ ਹੈ :*

*"ਚੁਗਲ ਸੰਗ ਨਹਿ ਕਰੋ ਪਿਆਰਾ।*
*ਰੱਯਤ ਫੂਲਨ ਮਾਲ ਸੰਭਾਰਾ।*
*ਗਵਾਲਿਨ ਜਯੋਂ ਨਜ਼ਰ ਰਾਖਈ,*
*ਆਪਨ ਮਾਲ ਕੇ ਬੀਚ।*
*ਸਿੰਘ, ਸਤ੍ਰ, ਬ੍ਰਿਕ (ਧਾੜਬੀ) ਦੁਸਟ ਨਰ,*
*ਤਾਹਿ ਨਿਕਟ ਤੇ ਖੀਚ।" ੮੬।*

ਬਾਦਸ਼ਾਹ ਦਾ ਦੂਜਾ ਕਰਤੱਵ ਹੈ ਕਿ ਧਨ ਬਟੋਰਨ ਤੇ ਹੀ ਨਾ ਲੱਗਾ ਰਵ੍ਹੇ। ਗ਼ਰੀਬਾਂ ਦਾ ਉਚੇਚਾ ਖ਼ਿਆਲ ਕਰੇ। ਉਨ੍ਹਾਂ ਦੇ ਭਲੇ ਲਈ ਸੋਚੇ। ਮਾਇਆ ਦੀ ਪਕੜ ਕਰਨ ਦਾ ਕਦੇ ਲਾਭ ਨਹੀਂ ਹੋਇਆ। ਮਾਇਆ ਦੀ ਜੜ੍ਹ ਹੀ ਨਹੀਂ ਹੁੰਦੀ, ਸੋ ਪਕੜ ਕਰਨ ਵਾਲਾ ਸਦਾ ਖਵਾਰ ਹੁੰਦਾ ਹੈ।

*ਰੰਕ ਦੇਖ ਕਰ ਦਯਾ ਕਰੀਜੈ।*
*ਪੂਜ ਰਮਾ (ਲਕਸ਼ਮੀ) ਨੀਕੋ ਨਿਰਬੀਜੈ। ੮੮।*

ਨਿਰੀ ਦਯਾ ਵੀ ਰਾਜ ਵਿਚ ਕੰਮ ਨਹੀਂ ਆਉਂਦੀ। ਤਾੜਨਾ ਵੀ ਜ਼ਰੂਰੀ ਹੁੰਦੀ ਹੈ। ਜੇ ਤਾੜਨਾ ਨਾ ਹੋਵੇ ਤਾਂ ਸਭ ਆਪ ਹੁਦਰੇ ਹੋ ਜਾਂਦੇ ਹਨ। ਗਾਵਾਂ ਵਿਚ ਜੇ ਸਾਹਨ ਆ ਜਾਏ ਤਾਂ ਖਰੂਦ ਮਚਾ ਦੇਵੇਗਾ ਤੇ ਖੇਤੀ ਵਿਚ ਨਦੀਨ ਕੰਡੇ ਖੇਤੀ ਹੀ ਖਾ ਜਾਣਗੇ। ਦਾਂਦ ਨੂੰ ਹਟਾਉਣਾ ਤੇ ਕੰਡੇ ਦੂਰ ਕਰਨੇ ਬਾਦਸ਼ਾਹ ਦਾ ਅਵਲੀਨ ਫ਼ਰਜ਼ ਹੈ :

*"ਬੰਧਨ ਗਾਈ ਬੈਲ ਨਥੀਜੈ।*
*ਕੰਡਿਆਰੀ ਅਤਿ ਜੁਦਾ ਕਰੀਜੈ।" ੮੯।*

ਔਰਤਾਂ ਦਾ ਖ਼ੂਬ ਆਦਰ ਕਰਨਾ। ਖ਼ਾਸ ਕਰ ਉਨ੍ਹਾਂ ਔਰਤਾਂ ਦਾ ਤਾਂ ਉਚੇਚਾ ਧਿਆਨ ਰੱਖਣਾ ਜਿਨ੍ਹਾਂ ਦੀ ਕੁੱਖ ਵਿਚ ਬਾਲ ਜਨਮ ਲੈ ਰਹਿਆ ਹੋਵੇ। ਔਰਤ ਜਨਨੀ ਹੈ ਤੇ ਜਨਨੀ ਨੂੰ ਕਦੇ ਦੁਖੀ ਨਹੀਂ ਹੋਣ ਦੇਣਾ :

*ਨਾਰਿਨ ਤੇ ਅਤਿ ਪੁਤ ਸੁ ਲੀਜੈ,*
*ਰਿਤ ਅਰਿਤ[1] ਸੋ ਦ੍ਰਿਸ਼ਟਿ ਰਖੀਜੈ। ੯੨।*

ਬਾਦਸ਼ਾਹ ਦੀ ਨਿਰੋਲ ਬੰਦਗੀ ਇਹ ਹੈ ਕਿ ਇਨਸਾਫ਼ ਕਰੇ। ਖ਼ਾਲਕ ਨੂੰ ਖ਼ਲਕ ਵਿਚ ਦੇਖੇ। ਗਰੀਬ ਅਮੀਰ ਦੀ ਤਮੀਜ਼ ਨਾ ਕਰੇ :

*"ਰਾਜਨ ਕੌ ਬੰਦਗੀ ਯਹੀ, ਨਯਾਇ ਬੀਚ ਪਰਮਾਨ।*
*ਰੰਕ ਸਾਹ ਸਭ ਏਕ ਖੁਦ, ਬਾ ਖੁਦਾਇ ਕੋ ਮਾਨ।" ੫੫। ੯੪।*

*ਸਭ ਤੋਂ ਜ਼ਰੂਰੀ ਜੋ ਵਜ਼ੀਰ ਥਾਪੇ ਜਾਣ ਉਨ੍ਹਾਂ ਵਿਚ ਤਿਆਗ ਦੀ ਭਾਵਨਾ ਹੋਵੇ।* ਉਹ ਲਾਲਚ ਤੋਂ ਉੱਚੇ ਤੇ ਆਚਰਨ ਵਾਲੇ ਹੋਣ। ਲੋਕਾਂ ਦੀਆਂ ਫਰਯਾਦਾਂ ਸੁਣ ਕੇ ਖਿੱਝਦੇ ਨਾ ਹੋਣ। ਆਪਣੇ ਆਪ ਨੂੰ ਲੋਕਾਂ ਜਿਹਾ ਹੀ ਗਿਣਨ। ਸਾਰਿਆਂ ਨੂੰ ਸਤਿਕਾਰ ਨਾਲ ਮਿਲਣ। ਉਨ੍ਹਾਂ ਦਾ ਇਹ ਨਿਸ਼ਚਾ ਹੋਵੇ ਕਿ ਨਿਆਂ ਕਰਨ ਵਾਲੇ ਦੇ ਨੇੜੇ ਖ਼ੁਦਾ ਹੁੰਦਾ ਹੈ :

---

1. ਜਦ ਕੁੱਖ ਭਰ ਜਾਏ ਜਾਂ ਮਾਸਿਕ ਧਰਮ ਚਲ ਰਹਿਆ ਹੋਵੇ।

*"ਨੇਬ ਹੋਇ ਜਾ ਕੋ ਸੋ ਬਿਰਾਗੀ।*
*ਬੁਰੇ ਕਾਮ ਮੈ ਦ੍ਰਿਸਟਿ ਨ ਲਾਗੀ।*
*ਆਪਨ ਕੋ ਸਭ ਆਪ ਸੁ ਮਾਨ।*
*ਮੁਖ ਸੇ ਅੰਗ ਸਭੈ ਕਰ ਜਾਨ। ੯੬।*
*ਦ੍ਰਿਸ਼ਿਟ ਕਰੈ ਆਪਨ ਚਿਤ ਲਾਈ।*
*ਕਾਹੂ ਗਏ ਨ ਖਿਝਤ ਸਦਾਈ।*
*ਤੈਸੇ ਆਪਨ ਕੌ ਯਹਿ ਮਾਨੋ।*
*ਨਿਕਟ ਖੁਦਾਇ ਨਯਾਇ ਕੈ ਠਾਨੋ।" ੯੭।*

ਇਹ ਸ਼ੁੱਭ ਵਿਚਾਰ ਸੁਣ ਕੇ ਬਹਾਦਰ ਸ਼ਾਹ ਨੇ ਕਿਹਾ ਕਿ ਧੰਨ ਤੁਸੀਂ ਹੋ ਜਿਨ੍ਹਾਂ ਰਾਜ ਵਿਚ ਜੋਗ ਕਮਾਇਆ ਹੈ ਤੇ ਸਾਨੂੰ ਵੀ ਜਾਚ ਸਿਖਾ ਰਹੇ ਹੋ। ਤੁਹਾਡੀ ਮਿਹਰ ਸਦਕਾ ਸਾਨੂੰ ਵੀ ਇਸ ਤੇ ਟੁਰਨ ਦਾ ਵੱਲ ਆਵੇ।

ਫਿਰ ਜਦ ਗੁਰੂ ਜੀ ਵਿਦਾ ਹੋ ਕੇ ਆਪਣੇ ਡੇਰੇ ਜਾਣ ਲੱਗੇ ਤਾਂ ਬਹਾਦਰ ਸ਼ਾਹ ਨੇ ਕਲਗੀ, ਜਿਗਾ (ਦਸਤਾਰ ਤੇ ਬੰਨ੍ਹਣ ਵਾਲਾ ਇਕ ਗਹਿਣਾ), ਧੁਕਧੁਕੀ (ਗਲ ਵਿਚ ਪਾਉਣ ਵਾਲਾ ਜੜਾਊ ਚੌਕ ਜੋ ਹਾਰ ਵਿਚ ਪਰੋ ਛਾਤੀ ਤੇ ਲਟਕਦਾ ਰਹਿੰਦਾ ਹੈ), ਖਿੱਲਤ (ਚੋਗਾ), ਸਰਾਇ ਪਰਦਾ (ਕੀਮਤੀ ਛੋਲਦਾਰੀ ਜੋ ਰਾਹਾਂ ਵਿਚ ਮੁਕਾਮ ਕਰਦਿਆਂ ਕੰਮ ਆਉਂਦੀ ਹੈ), ਖੈਮਾ ਤੇ ਨਗਾਰਾ ਭੇਟ ਕੀਤਾ। ਮਹਾਰਾਜ ਨੇ ਸਾਰੀਆਂ ਵਸਤੂਆਂ ਇਕ ਸਿੰਘ ਹੱਥੀਂ ਆਪਣੇ ਡੇਰੇ ਪਹੁੰਚਾ ਦਿੱਤੀਆਂ। ਉਂਜ ਰਾਜ ਦਰਬਾਰ ਦੀ ਮਰਯਾਦਾ ਅਨੁਸਾਰ ਸਾਹਮਣੇ ਖਿੱਲਤ ਪਹਿਨਣੀ ਪੈਂਦੀ ਸੀ ਪਰ ਮਹਾਰਾਜ ਨੇ ਪਹਿਨੀ ਨਹੀਂ। ਇਥੋਂ ਸਭ ਜ਼ਾਹਿਰ ਹੋ ਰਹਿਆ ਸੀ ਕਿ ਮਹਾਰਾਜ ਨੂੰ ਉਹ ਮੁਰਸ਼ਦ ਵਾਲਾ ਆਦਰ ਦੇ ਰਹਿਆ ਸੀ :

*"ਕਲਗੀ ਜਿਗਾ ਧੁਕ ਧੁਕੀ ਆਨੀ।*
*ਖਿਲਤ ਏਕ ਸਾਹ ਮਨ ਭਾਨੀ। ੯੯।*
*ਸਾਹ ਪ੍ਰਭ ਕੀ ਭੇਟ ਚੜ੍ਹਾਈ।*
*'ਖੁਸੀ ਭਯੋ ਤੁਮ ਸੋ ਬਨਿਆਈ।'*
*ਬਹੁਰੋ ਸ੍ਰੀ ਮੁਖ ਯੌ ਫਰਮਾਯੋ।*
*ਅੰਤਰ ਸਾਹਿਬ ਸਿੰਘ ਬੁਲਾਯੋ। ੧੦੦।*
*ਸਕਲ ਵਸਤੂ ਤਿਹ ਪਾਸ ਉਠਾਏ।*
*ਭਿੰਨ ਭਿੰਨ ਜਯੋਂ ਸਾਹ ਚੜ੍ਹਾਏ।" ੧੦੧।*

**ਆਗਰੇ ਵਿਖੇ ਵੀ ਦਰਸ਼ਨਾਂ ਲਈ ਭੀੜ ਲੱਗੀ ਰਹਿੰਦੀ**

ਮਹਾਰਾਜ ਜਿਸ ਬਾਗ਼ ਠਹਿਰੇ ਸਨ, ਉਥੇ ਮੇਲਾ ਹੀ ਲੱਗਾ ਰਹਿੰਦਾ। ਲੋਕੀਂ ਭੇਟਾ ਚੜ੍ਹਾ ਖ਼ੁਸ਼ੀਆਂ ਲੈਂਦੇ। ਨਿਰਾ ਬਹਾਦਰ ਸ਼ਾਹ ਹੀ ਨਹੀਂ, ਸੂਬਿਆਂ ਦੇ ਮੁਖੀ, ਰਾਜੇ, ਸੂਰਮੇ ਸਯਦ, ਮੁਗ਼ਲ, ਪਠਾਨ, ਕਾਜ਼ੀ, ਮੁੱਲਾਂ ਬ੍ਰਾਹਮਣ ਸਭ ਦਰਸ਼ਨ ਕਰ, ਬਚਨ ਸੁਣ ਜਨਮ ਸਵਾਰ ਰਹੇ ਸਨ :

*"ਸੰਗਤ ਸਰਬ ਸਹਿਰ ਕੀ ਆਵੈ।*
*ਜੋ ਮਨ ਰੁਚੈ ਵਹੈ ਬਰ ਪਾਵੈ। ੧੧੮।*
*ਸੂਬੇ ਰਾਵ ਅੰਬੀਰ, ਭਟ, ਸੈਯਦ ਮੁਗਲ, ਪਠਾਨ।*
*ਕਾਜ਼ੀ ਮੁਲਾ ਬਿਪ੍ਰ ਬਹੁ, ਇਕ ਆਵੈ, ਇਕ ਪਯਾਨ।" ੧੧੯।*

ਲੋਕੀਂ ਆ ਕੇ ਆਪਣੇ ਮਨ ਦੀਆਂ ਸ਼ੰਕਾਵਾਂ ਵੀ ਦੂਰ ਕਰਦੇ। ਇਕ ਸਮੇਂ ਬਹਾਦਰ ਸ਼ਾਹ ਦਾ ਪੀਰ ਵੀ ਆਇਆ। ਸ਼ਾਹ ਦੇ ਪੀਰ ਨੇ ਸ਼ੰਕਾ ਉਠਾਇਆ ਕਿ ਵੇਦ, ਕੁਰਾਨ ਤੇ ਹੋਰ ਪੈਗ਼ੰਬਰਾਂ ਨੇ ਵੀ ਇਹ ਹੀ ਕਿਹਾ ਹੈ ਕਿ ਜੋ ਕੁਝ ਕਿਸਮਤ ਵਿਚ ਲਿਖ ਦਿੱਤਾ ਗਿਆ ਹੈ, ਉਸ ਤੋਂ ਵੱਧ ਕੁਝ ਨਹੀਂ ਮਿਲਦਾ ਪਰ ਮੈਂ ਦੇਖ ਰਹਿਆ ਹਾਂ ਕਿ ਜੋ ਇਥੇ ਆਉਂਦੇ ਹਨ, ਉਹ ਮਨ ਇੱਛਤ ਵਰ ਪਾਉਣ ਦੀ ਅਸੀਸ ਲੈ ਕੇ ਮੁੜਦੇ ਹਨ। ਜਦ ਲਿਖੇ ਤੋਂ ਵੱਧ ਮਿਲਣਾ ਨਹੀਂ ਤਾਂ ਫਿਰ ਇਸ ਦਿੱਤੀ ਅਸੀਸ ਦਾ ਕੀ ਭਾਵ ਹੈ :

**ਪੀਰ ਦਾ ਸ਼ੰਕਾ ਦੂਰ ਕੀਤਾ**

*"ਚਾਰੋਂ ਬੇਦ ਕੁਰਾਨ ਜੁਤ, ਪੈਕੰਬਰ ਯੌ ਗਾਇ।*
*ਜੁ ਕਛੁ ਨਿਵਿਸਤੈ (ਲਿਖਤ) ਮੈ ਲਿਖਯੋ,*
*ਤਾ ਤੇ ਅਧਿਕ ਨ ਪਾਇ।" ੧੨੪।*

ਇਹ ਸੁਣ ਕੇ ਮਹਾਰਾਜ ਨੇ ਕਿਹਾ ਤੁਹਾਡਾ ਕਿਹਾ ਠੀਕ ਹੈ ਪਰ ਇਹ ਵੀ ਜ਼ਰਾ ਦੇਖਣਾ। ਗੁਰੂ ਜੀ ਨੇ ਆਪਣੀ ਮੁਹਰ ਜਿਸ ਤੇ ਅੱਖਰ ਪੁੱਠੇ ਲਿਖੇ ਸਨ, ਸਿਆਹੀ ਲਗਾ ਕੇ ਪੀਰ ਦੇ ਹੱਥ ਦਿੱਤੀ ਤੇ ਕਿਹਾ ਕਿ ਇਸ ਨੂੰ ਕਾਗ਼ਜ਼ ਤੇ ਲਗਾ ਦਿਓ। ਉਸ ਜਦ ਕਾਗ਼ਜ਼ ਤੇ ਲਗਾਈ ਤਾਂ ਅੱਖਰ ਸਿੱਧੇ ਹੋ ਗਏ। ਮਹਾਰਾਜ ਨੇ ਸਮਝਾਇਆ ਕਿ *ਲਿਖਿਆ ਤਾਂ ਨਹੀਂ ਮਿਟਦਾ ਪਰ ਜੇ ਸ਼ਰਧਾ ਧਾਰ, ਅਰਦਾਸ ਕਰੀਏ, ਸਿਰ ਝੁਕਾਈਏ ਤਾਂ ਮੱਥੇ ਦੇ ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ :*

*"ਪੁਨਿ ਸ੍ਰੀ ਮੁਖ ਯਾ ਭਾਂਤਿ ਉਚਾਰੋ।*
*ਯਹੀ ਪੀਰ ਜੀ, ਭੇਦ ਨਿਹਾਰੋ।*
*ਜਿਤੇ ਜੀਵ ਜਗ ਸੂਨ[1] ਸਵਾਰੀ।*
*ਕਾਲ ਕਲਮ ਸਭ ਸਿਰ ਲਿਖ ਡਾਰੀ। ੧੩੦।*
*ਉਲਟੋ ਲੇਖ ਸਭੈ ਸਿਰ ਹੋਈ।*
*ਗੁਰ ਬਿਨ ਸੂਧਾ ਕਰੇ ਨ ਕੋਈ।*
*ਜਬ ਮੁਰੀਦ ਮੁਰਸਿਦ ਪੈ ਜਾਈ।*
*ਆਜਿਜ਼ ਹ੍ਵੈ ਸਿਰ ਨੀਚ ਨਿਵਾਈ। ੧੩੧।*
*ਤੌ ਇਹ ਮੁਹਰ ਭੇਦ ਜਯੋਂ ਜਾਣੋਂ।*
*ਪਲ ਮੇ ਸੂਧੋ ਲੇਖ ਪਛਾਣੋਂ।*

---

1. ਧਰਤੀ ਦੇ ਜਾਏ। ਇਨਸਾਨ।

*ਤਾ ਤੈ ਅਧਿਕ ਕਥੈ ਨਹਿ ਹੋਈ।*
*ਉਲਟਾ ਸੂਧ ਕਰੈ ਗੁਰ ਸੋਈ।" ੧੩੨।*

ਪੀਰ ਨੇ ਫਿਰ ਦੂਜਾ ਸਵਾਲ ਕੀਤਾ ਕਿ ਕਿਤਨਾ ਹੀ ਜਤਨ ਕਰੀਏ ਸਾਹਿਬ ਸੇਵਕ ਦਾ ਫ਼ਰਕ ਬਣਿਆ ਹੀ ਰਹਿੰਦਾ ਹੈ। ਇਹ ਦੂਰੀ ਕਿਵੇਂ ਮੁੱਕੇ? ਗੁਰੂ ਜੀ ਨੇ ਉੱਤਰ ਦੇਂਦੇ ਕਿਹਾ ਕਿ ਨਦੀ ਸਮੁੰਦਰ ਵਿਚ ਸਮਾ ਜਾਂਦੀ ਹੈ ਤਾਂ ਭੇਦ ਮਿਟ ਜਾਂਦਾ ਹੈ। ਫਿਰ ਕੋਈ ਫ਼ਰਕ ਨਹੀਂ ਰਹਿੰਦਾ। ਸੇਵਕ ਲਈ ਇਹ ਵੀ ਬਣ ਆਉਂਦਾ ਹੈ ਕਿ ਆਪਾ ਛੱਡ ਕੇ ਸੇਵ ਕਮਾਉਂਦਾ ਰਵ੍ਹੇ :

**ਵਾਹਿਗੁਰੂ ਦਾ ਮੇਲ ਕਿਵੇਂ ਹੋਵੇ**

*'ਬਾਰ ਬਾਰ ਸਿਜਦਾ ਗੁਰ ਠਾਨੇ।*
*ਨਿਜ ਕੋ ਗੁਨੇਗਾਰ ਪਹਿਚਾਨੇ।'*

ਇਸ ਤਰ੍ਹਾਂ ਸੇਵਕ ਮਾਲਕ ਦਾ ਫ਼ਰਕ ਮਿਟ ਜਾਂਦਾ ਹੈ :

*'ਖੁਸੀ ਹੋਤ ਤਾ ਪਰ ਤਬ ਸਾਹਿਬ।*
*ਇਤ ਉਤ ਤਾਕੋ ਕਰੋ ਮੁਸਾਹਬ।*
*ਸੇਵਕ ਦਾਸ ਨਾਥ ਤੌ ਹੋਈ।*
*ਸਰਬ ਖਜਾਨੈ ਨਿਰਖੈ ਸੋਈ।' ੧੩੭।*

ਇਸ ਤਰ੍ਹਾਂ ਗੁਰੂ ਜੀ ਪਾਸੋਂ ਵਿਚਾਰਾਂ ਸੁਣ ਕੇ ਕਾਜ਼ੀ ਕਹਿ ਉਠਿਆ ਕਿ ਕੋਈ ਪੂਰਾ ਪੁਰਖ ਹੀ ਐਸੇ ਪੂਰਨ ਬਚਨ ਕਰ ਸਕਦਾ ਹੈ :

*'ਕਾਮਲ ਸੁਖਨ, ਕਾਮਲੇ ਹੋਈ।' ੧੩੮।*

ਸਿਜਦਾ ਕਰ ਕੇ ਵਾਪਸ ਆਇਆ ਤੇ ਸਾਰਿਆਂ ਮੁਰੀਦਾਂ ਤੇ ਨਗਰ ਦੇ ਹੋਰ ਲੋਕਾਂ ਨੂੰ ਗੁਰੂ ਦੀ ਉਪਮਾ ਕਹਿ ਸੁਣਾਈ। ਇਤਨੀ ਉਪਮਾ ਸੁਣ ਕੇ ਕਾਜ਼ੀ, ਦੀਵਾਨ (ਵਜ਼ੀਰ) ਵੀ ਦਰਸ਼ਨਾਂ ਨੂੰ ਆਏ।

ਜਦ ਕਾਜ਼ੀ ਤੇ ਸ਼ਾਹੀ ਵਜ਼ੀਰ ਗੁਰੂ ਜੀ ਨੂੰ ਸਿਜਦਾ ਕਰ ਬੈਠ ਗਏ ਤਾਂ ਪਹਿਲਾਂ ਵਜ਼ੀਰ ਨੇ ਕਹਿਆ ਜੇ ਆਗਿਆ ਹੋਵੇ ਤਾਂ ਕੁਝ ਅਰਜ਼ ਕਰਾਂ। ਮਹਾਰਾਜ ਨੇ ਕਿਹਾ ਬਿਨਾਂ ਸ਼ੰਕੇ ਦੇ ਜੋ ਚਿੱਤ ਵਿਚ ਆਉਂਦਾ ਹੈ ਪੁੱਛੋ :

**ਵਜ਼ੀਰ ਕਾਜ਼ੀ ਦਾ ਸ਼ੰਕਾ ਵੀ ਦੂਰ ਕੀਤਾ**

*ਸ੍ਰੀ ਮੁਖ ਕਹਯੋ : ਸੰਕ ਮਤਿ ਕੀਜੈ।*
*ਜੋ ਕਛੁ ਜਥਾ ਜੋਗ ਕਹਿ ਦੀਜੈ।"*

ਵਜ਼ੀਰ ਨੇ ਪਹਿਲਾ ਸਵਾਲ ਇਹ ਕੀਤਾ :

*'ਪੀਰ ਮਜ਼ਹਬ ਤੁਮਾਰਾ ਖ਼ੂਬ ਕਿ ਹਮਾਰਾ ਖ਼ੂਬ।'*

ਮਹਾਰਾਜ ਦਾ ਉੱਤਰ ਸੀ :

*ਹਮ ਕੋ ਹਮਰੋ ਖ਼ੂਬ ਹੈ।*
*ਤੁਮ ਕੋ ਤੁਮਰਾ ਜਾਨ। ੧੪੩।*

ਗੁਰੂ ਮਹਾਰਾਜ ਦਾ ਕਹਿਣਾ ਸੀ ਕਿ ਝਗੜੇ ਉਸ ਵੇਲੇ ਹੀ ਉੱਠਦੇ ਹਨ ਜਦ ਦੂਜੇ ਦੇ ਧਰਮ ਦੀ ਨਿੰਦਿਆ ਸ਼ੁਰੂ ਹੋ ਜਾਂਦੀ ਹੈ। ਜਦ ਕੋਈ ਇਹ ਜਾਣ, ਸਮਝ ਤੇ ਮੰਨ ਲਵੇ ਕਿ ਦੂਜੇ ਦੇ ਧਰਮ ਦਾ ਆਦਰ ਕਿਵੇਂ ਕਰਨਾ ਹੈ ਤਾਂ ਮਜ਼ਹਬ ਦੇ ਬਿਖੇੜੇ ਹੀ ਮੁੱਕ ਜਾਣ।

ਇਹ ਸੁਣ ਉਹ ਚੁੱਪ ਕਰ ਗਿਆ ਪਰ ਕਾਜ਼ੀ ਨੇ ਪੁੱਛਿਆ ਕਿ ਮਹਾਰਾਜ ਇਹ ਦੱਸੋ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਫ਼ਰਮਾਇਆ ਹੈ ਕਿ ਬੰਦਾ ਉਹ ਹੀ ਕਹਿਲਾਉਣ ਯੋਗ ਹੈ ਜੋ ਬੰਦਗੀ ਕਰੇ। ਉਹ ਕਿਹੜੀ ਬੰਦਗੀ ਹੈ ਜਿਸ ਨੂੰ ਕਰਨ ਲਈ ਮੁਹੰਮਦ ਸਾਹਿਬ ਤਾਕੀਦ ਕਰ ਰਹੇ ਹਨ। ਮਹਾਰਾਜ ਨੇ ਕਿਹਾ : ਪੀਰ ਜੀ! *ਬੰਦਗੀ ਕਰਨ ਲਈ ਜ਼ਰੂਰੀ ਹੈ ਕਿ ਪਹਿਲਾਂ ਗੁਨਾਹਾਂ ਤੋਂ ਪਾਕ ਹੋਵੇ। ਕਾਮ ਕਰੋਧ ਦੀ ਮੈਲ ਅੰਦਰੋਂ ਧੋਵੇ। ਇਹ ਮੈਲ ਧੋਕੇ ਫਿਰ ਵੀ ਆਪਣੇ ਆਪ ਨੂੰ ਗੁਨਹਗਾਰ ਕਹਿੰਦਾ ਰਵ੍ਹੇ ਇਹ ਹੈ ਸਹੀ ਬੰਦਗੀ ਜੋ ਵੱਡਿਆਂ ਦੱਸੀ ਸੀ :*

*ਪ੍ਰਥਮੈ ਪਾਕ ਗੁਨਾਹ ਤੇ ਇਹ ਨਿਜ ਹੋਵਈ।*
*ਕਾਮ ਕ੍ਰੋਧ ਇਤਆਦਿ ਮੈਲ ਇਹੁ ਧੋਵਈ।*
*ਬਹੁਰ ਆਪ ਕੋ ਗੁਨਹਿਗਾਰ ਠਹਿਰਾਯ ਹੈ।*
*ਸੋ ਯਾਹਿ ਬੰਦਗੀ ਸਾਹਿਬ ਆਪ ਫਰਮਾਯ ਹੈ। ੧੫੦।*

ਕੁਦਰਤੀ ਅਗਲਾ ਸਵਾਲ ਸੀ ਤੇ ਕਾਜ਼ੀ ਨੇ ਵੀ ਕੀਤਾ ਕਿ ਜਦੋਂ ਬੰਦਾ ਗੁਨਾਹਾਂ ਤੋਂ ਪਾਕ ਹੋ ਗਿਆ ਫਿਰ ਕਹਿਣ ਦੀ ਕੀ ਲੋੜ ਹੈ ਕਿ ਉਹ ਗੁਨਹਗਾਰ ਹੈ :

*"ਜੋ ਇਹ ਤਯਾਗ ਗੁਨਾਹਾਂ ਠਾਨੋ।*
*ਗੁਨੇਗਾਰ ਕਯੋਂ ਬਦਨ (ਮੁਖੋਂ) ਬਖਾਨੋ।"*

ਗੁਰੂ ਪਾਤਸ਼ਾਹ ਨੇ ਕਿਹਾ ਕਿ ਪਵਿੱਤ੍ਰਤਾ ਦੋ ਕਿਸਮ ਦੀ ਹੁੰਦੀ ਹੈ। ਇਕ ਤਾਂ ਬਾਹਰਲੀ ਤੇ ਦੂਜੀ ਅੰਦਰਲੀ। *ਬਾਹਰਲੀ ਤਾਂ ਕਾਮ ਕ੍ਰੋਧ ਹਟਾ ਹਾਸਲ ਕਰ ਲਈ ਪਰ ਦੂਜੀ ਖ਼ੁਦੀ ਕਰਕੇ ਬਣੀ ਰਹੀ ਕਿ ਮੈਂ ਗੁਨਹਗਾਰ ਨਹੀਂ ਹਾਂ।* ਸੋ ਮਨ ਦਾ ਪਾਕ ਹੋਣਾ ਇਹ ਹੀ ਹੈ ਕਿ ਖ਼ੁਦੀ ਨੂੰ ਨੇੜੇ ਨਾ ਆਉਣ ਦੇਵੇ। ਇਸ ਗੱਲ ਦਾ ਹੀ ਹੰਕਾਰ ਨਾ ਕਰੀ ਜਾਏ ਕਿ ਉਹ ਪਾਕ ਹੋ ਗਿਆ ਹੈ :

*ਮਨ ਕੀ ਪਾਕੀ ਯਹੀ ਨਿਹਾਰੋ।*
*ਖ਼ੁਦੀ ਸਾਥ ਮਨ ਕਰੈ ਨ ਪਯਾਰੋ। ੧੫੪।*

ਇਸ ਤਰ੍ਹਾਂ ਦੀ ਨਿਮਰਤਾ ਦੇਖ ਮਾਲਕ ਮਿਹਰ ਕਰਕੇ ਦੀਦਾਰ ਦੇ ਦੇਂਦਾ ਹੈ। ਐਸਿਆਂ ਦੀ ਸੰਗਤ ਕਰਕੇ ਵੀ ਮੈਲ ਦੂਰ ਹੋ ਜਾਂਦੀ ਹੈ। ਬੱਸ ਇਹ ਜਾਣ ਲਵੇ ਕਿ :

*"ਜਬ ਇਨ ਅਪਨੀ ਬੁਧਿ ਮੈ*
*ਗੁਨਹਿਗਾਰ ਨਿਜ ਮਾਨ।*
*ਤਬ ਯਾ ਪਰ ਰਾਜ਼ੀ ਭਯੋ,*
*ਸਾਹਿਬ ਸੁਘਰ ਸੁਜਾਨ।" ੧੬੧।*

ਮਹਾਰਾਜ ਨੇ ਇਹ ਵੀ ਕਿਹਾ ਕਾਜ਼ੀ ਜੀ ਮੌਲਾਣਾ ਜਲਾਲੁਦੀਨ ਰੂਮੀ ਦੀ ਮਸਨਵੀ

ਵਿਚ ਸੁਹਣਾ ਲਿਖਿਆ ਹੈ ਕਿ ਸਭ ਜੀਵਾਂ ਵਿਚ ਉਸ ਦੀ ਜੋਤ ਹੈ। ਕੀੜੀ ਤੱਕ ਵਿਚ ਉਸੇ ਦੀ ਸੱਤਾ ਕੰਮ ਕਰ ਰਹੀ ਹੈ। ਜੋ ਕਿਸੇ ਦਾ ਦਿਲ ਨਹੀਂ ਦੁਖਾਂਦਾ ਉਸ ਨੂੰ ਵੀ ਮਾਲਕ ਮਿਲ ਜਾਂਦਾ ਹੈ।

*"ਬਹੁਰ ਮਸਨਵੀ ਮੈ ਇਮ ਕਹਾ।*
*ਸਰਬ ਘਟਾ ਮੈ ਸਾਹਿਬ ਅਹਾ।*
*ਚੀਟੀ ਆਦਿ ਬਿਰੰਚਿ (ਵਾਹਿਗੁਰੂ) ਤੇ ਜਾਨੋ।*
*ਸਬ ਮੈ ਖਾਲਕ ਪੂਰ ਸਮਾਨੋ। ੧੬੬।*
*ਇਹ ਬਿਧ ਕੌ ਸੋ ਜਾਨ ਕੈ*
*ਧਰੈ ਅਦਬ ਮਨ ਮਾਹਿ।*
*ਯਾ ਮੈ ਸੰਸਾ ਹੈ ਨਹੀਂ,*
*ਖਾਲਕ ਪ੍ਰਾਪਤ ਵਾਹਿ।" ੧੬੭।*

ਇਹ ਵਿਚਾਰਾਂ ਸੁਣ ਕੇ ਕਾਜ਼ੀ ਨੂੰ ਨਾ ਸਿਰਫ਼ ਤਸੱਲੀ ਹੋਈ ਬਲਕਿ ਮਨ ਰੌਸ਼ਨ ਵੀ ਹੋਇਆ ਤੇ ਮੁੱਖੋਂ ਧੰਨ-ਧੰਨ ਕਹਿਣ ਲੱਗਾ ਤੇ ਫਿਰ ਉੱਚਾ ਸੁਣਾ ਕੇ ਕਿਹਾ : *ਜੈਸਾ ਤੁਹਾਡੇ ਬਾਰੇ ਸੁਣਿਆ ਸੀ ਉਹੋ ਜਹੇ ਹੀ ਅੱਖੀਂ ਦੇਖ ਲਿਆ ਹੈ :*

*'ਧੰਨ ਧੰਨ ਮੁਖ ਭਾਖ, ਬਹੁਤ ਤਿਨ ਯੌਂ ਕਹਾ।*
*ਹੋ, ਜੈਸ ਗੁਰੂ ਜੀ! ਸੁਨਾ, ਤੈਸ ਆਖਨ ਲਹਾ।' ੧੬੮।*

ਕਾਜ਼ੀ ਨੇ ਆ ਕੇ ਬਹਾਦਰ ਸ਼ਾਹ ਨੂੰ ਵੀ ਕਿਹਾ ਕਿ ਇਹ ਸੋਲ੍ਹਾਂ ਕਲਾਂ ਸੰਪੂਰਨ ਹਨ ਤੇ ਸਰੀਰ ਧਾਰ ਜਗਤ ਨੂੰ ਤਾਰਨ ਲਈ ਜਗ ਤੇ ਆਏ ਹਨ :

*"ਕਾਮਲ ਹੈ ਨਵ ਸਾਤ ਕਲਾ ਨਿਧਿ,*
*ਪਾਂਚ ਸੁ ਤਤ ਕੀ ਦੇਹ ਬਨਾਈ।"*

ਇਸ ਵਿਚ ਰਤਾ ਭਰ ਵੀ ਸ਼ੱਕ ਨਹੀਂ ਕਿ ਇਨ੍ਹਾਂ ਦਸ ਲੱਖ ਫ਼ੌਜ ਦਾ ਮੁਕਾਬਲਾ ਕੀਤਾ ਹੋਵੇ :

*"ਯੌ ਸੁਨ ਬੋਲ ਉਠਯੋ ਸੁ ਅੰਮੀਰਹਿ,*
*ਦਹਿ ਲਾਖ ਕੇ ਸਾਥ ਲੜਯੋ ਇਕ ਭਾਈ।*
*ਕਾਮਲ ਹੋਤ ਤਾ ਜੀਤ ਭਯੋ।*
*ਨਹਿ ਲਾਖਨ ਤੇ ਕਹੁ ਕੋ ਜਿਨ ਜਾਈ।" ੧੭੦।*

ਗੁਰੂ ਗੋਬਿੰਦ ਸਿੰਘ ਜੀ ਨਾਲ ਕਿਤਨੇ ਵੱਡੇ ਜੋਧੇ ਸਨ, ਉਸ ਦਾ ਪ੍ਰਮਾਣ ਬਹਾਦਰ ਸ਼ਾਹ ਨੇ ਅੱਖੀਂ ਡਿੱਠਾ। ਇਕ ਦਿਨ ਬਹਾਦਰ ਸ਼ਾਹ ਨੇ ਖ਼ਾਹਿਸ਼ ਜ਼ਾਹਿਰ ਕੀਤੀ ਕਿ ਗੁਰੂ ਜੀ ਉਸ ਨਾਲ ਸ਼ਿਕਾਰ ਨੂੰ ਚੜ੍ਹਨ। ਬਹਾਦਰ ਸ਼ਾਹ ਨੇ ਆਪਣੇ ਨਾਲ ਚੋਣਵੇਂ ਸਵਾਰ ਲੈ ਲਏ। ਮਹਾਰਾਜ ਨੇ ਵੀ ਆਪਣੇ ਸਿੰਘਾਂ ਨੂੰ ਸ਼ਸਤ੍ਰ ਬੱਧ ਹੋ ਕੇ ਨਾਲ ਟੁਰਨ ਦਾ

**ਇਕ ਸਿੱਖ ਭਾਈ ਰੌਸ਼ਨ ਸਿੰਘ ਦਾ ਸ਼ੇਰ ਦਾ ਸ਼ਿਕਾਰ ਕਰਨਾ**

ਹੁਕਮ ਦਿੱਤਾ :

*"ਚੜਯੋ ਸਾਹ ਇਹ ਭਾਂਤਿ ਕੈ,*
*ਸਾਹਿਬ ਕੋ ਲੈ ਸੰਗ।*
*ਉਮਡ ਚਲ ਪ੍ਰਿਤਨੀ (ਫ਼ੌਜ) ਸਬੈ,*
*ਜਨੁ ਨਦਿ ਜਮੁਨ ਤਰੰਗ। ੧੭੮।*

ਜਮਨਾ ਪਾਰ ਕਰਕੇ ਦੋਵੇਂ ਫ਼ੌਜਾਂ ਜੰਗਲ ਵਲ ਨਿਕਲ ਗਈਆਂ। ਅਜੇ ਜੰਗਲ ਦੇ ਨੇੜੇ ਪੁੱਜੇ ਹੀ ਸਨ ਕਿ ਜੰਗਲੀ ਜਾਨਵਰਾਂ ਦੇ ਚੰਘਾੜਨ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਕਿਧਰੇ ਗੈਂਡੇ ਫਿਰ ਰਹੇ ਸਨ, ਕਿਧਰੇ ਬਘਿਆੜ। ਹਿਰਨ ਵੀ ਦੁਲਾਂਘਾਂ ਮਾਰ ਰਹੇ ਸਨ। ਸੂਰਮੇ ਸ਼ਿਕਾਰ ਵਿਚ ਜੁੱਟ ਪਏ।

ਇਤਨੇ ਨੂੰ ਕੀ ਹੋਇਆ ਕਿ ਇਕ ਪਾਸਿਓਂ ਬੱਬਰ ਸ਼ੇਰ ਭਿਆਨਕ ਰੂਪ ਧਾਰ ਖੜ੍ਹੀਆਂ ਫ਼ੌਜਾਂ ਤੇ ਆ ਲਪਕਿਆ। ਬਹਾਦਰ ਸ਼ਾਹ ਦੀ ਫ਼ੌਜ ਇੰਝ ਤਿੱਤਰ ਬਿੱਤਰ ਹੋ ਗਈ ਜਿਵੇਂ ਉਥੇ ਹੁੰਦੀ ਹੀ ਨਹੀਂ ਸੀ। ਸ਼ੇਰ ਨੇ ਇਕ ਪਾਸੇ ਖੜੋ ਦਹਾੜਨਾ ਸ਼ੁਰੂ ਕਰ ਦਿੱਤਾ :

*"ਤੌਹੀ ਲੌ ਸਿੰਘ ਵਡੋ ਨਿਕਸਯੋ।*
*ਨਿਜ ਰੂਪ ਭਯਾਨ ਮਹਾਬਲ ਖਾਨੀ।*
*ਦੇਖ ਭਜੀ ਪ੍ਰਤਨਾ ਪਤਿ[1] ਕੀ,*
*ਨਹਿ ਧੀਰ ਧਰਯੋ ਕਰ ਸਾਂਗ ਕ੍ਰਿਪਾਨੀ।" ੧੮੨।*

ਭੱਜਦਿਆਂ ਕੁਝ ਸਾਹ ਆਇਆ ਤਾਂ ਨਿਸ਼ਾਨਾ ਬਣਾ ਕੇ ਕੁਝ ਫ਼ੌਜੀਆਂ ਨੇ ਤੀਰ ਦਾ ਨਿਸ਼ਾਨਾ ਮਾਰਨਾ ਚਾਹਿਆ ਪਰ ਸ਼ੇਰ ਉਛਲ ਕੇ ਪਾਸੇ ਹੋ ਜਾਂਦਾ ਸੀ। ਬਹਾਦਰ ਸ਼ਾਹ ਨੇ ਇਕ ਆਪਣੇ ਬਹੁਤ ਵੱਡੇ ਜੋਧੇ ਬੁਲੰਦ ਖ਼ਾਨ ਨੂੰ ਸਿੱਧਾ ਹੋ ਸ਼ੇਰ ਤੇ ਹਮਲਾ ਕਰਨ ਲਈ ਕਹਿਆ। ਬੁਲੰਦ ਖ਼ਾਨ ਢਾਲ ਤੇ ਤਲਵਾਰ ਲੈ ਸ਼ੇਰ ਵੱਲ ਵਧਿਆ ਹੀ ਸੀ ਕਿ ਸ਼ੇਰ ਨੇ ਲਪਕ ਕੇ ਅਜਿਹਾ ਵਾਰ ਕੀਤਾ ਕਿ ਪਠਾਨ ਨੂੰ ਇਵੇਂ ਚਿੱਤ ਕਰ ਲਿਆ ਜਿਵੇਂ ਧੋਬੀ ਕੱਪੜੇ ਨੂੰ ਪੱਥਰ 'ਤੇ ਪਟਕਦਾ ਹੈ। ਸ਼ੇਰ ਨੇ ਚਿੱਤ ਹੋਏ ਬੁਲੰਦ ਖ਼ਾਨ ਨੂੰ ਪੰਜਿਆਂ ਵਿਚ ਪਕੜ ਚੀਰ ਸੁੱਟਿਆ :

*"ਯੌ ਪਟਕਯੋ ਧਰਨੀ ਪਰ ਬੀਰ ਸੁ,*
*ਚੀਰ ਕਿਧੌ ਧੁਬੀਆ ਜਯੌ ਭਯੋ ਹੈ।" ੧੮੫।*

ਬਹਾਦਰ ਸ਼ਾਹ ਨੇ ਬੁਲੰਦ ਖ਼ਾਨ ਨੂੰ ਮਰਦਾ ਦੇਖ ਇਕ ਹੋਰ ਵਜ਼ੀਰ ਖ਼ਾਨ ਨਾਂ ਦੇ ਜੋਧੇ ਨੂੰ ਅੱਗੇ ਵਧ ਸ਼ੇਰ ਦਾ ਟਾਕਰਾ ਕਰਨ ਦਾ ਇਸ਼ਾਰਾ ਕੀਤਾ ਪਰ ਉਸ ਨੂੰ ਵੀ ਸ਼ੇਰ ਨੇ ਐਸੀ ਫੁਰਤੀ ਨਾਲ ਉਠਾ ਕੇ ਹੇਠਾਂ ਸੁੱਟਿਆ ਕਿ ਵਾਰ ਕਰਨ ਤੱਕ ਦੀ ਵਜ਼ੀਰ ਖ਼ਾਨ ਨੂੰ ਵਿਹਲ ਨਾ ਮਿਲੀ। ਇਸ ਤਰ੍ਹਾਂ ਜਦ ਦੋ ਜਵਾਨਾਂ ਨੂੰ ਸਾਹਮਣੇ ਮਰਦਾ ਦੇਖਿਆ ਤਾਂ ਬਾਕੀ ਦੇ ਬਹਾਦਰ ਕਹਿਲਾਉਣ ਵਾਲੇ ਠਿਠਕ ਗਏ ਤੇ ਡਰਦਾ ਅੱਗੇ ਕੋਈ ਨਾ ਜਾਏ :

1. ਸ਼ਾਹੀ ਫ਼ੌਜ

*"ਠਠਕ ਰਹੇ ਤੇ ਤੌ ਸਗਲ ਭਟ*
*ਅਗ੍ਰ ਗਯੋ ਕੋ ਨਾਹਿ।" ੧੮੮।*

ਇਸ ਦਸ਼ਾ ਵਿਚ ਅਖ਼ੀਰ ਬਾਦਸ਼ਾਹ ਨੇ ਗੁਰੂ ਜੀ ਵੱਲ ਦੇਖ ਕਿਹਾ : ਮਹਾਰਾਜ ! ਇਸ ਸ਼ੇਰ ਦਾ ਹੁਣ ਕੀ ਇਲਾਜ ਕਰੀਏ।

*"ਆਪ ਕਹੋ! ਮਹਾਰਾਜ! ਕਿਸੀ ਤਨ,*
*ਜਾਇ ਕਰੈ ਇਹ ਸਾਥ ਨਿਦਾਨੀ।"*

ਮਹਾਰਾਜ ਨੇ ਕਿਹਾ ਕਿ ਘਬਰਾਉਣ ਦੀ ਲੋੜ ਨਹੀਂ ਸਾਡੇ ਪਾਸ ਇਸ ਦਾ ਇਲਾਜ ਕਰਨ ਲਈ ਭਾਈ ਰੌਸ਼ਨ ਸਿੰਘ ਹੈ।

*ਭਾਈ ਰੌਸ਼ਨ ਸਿੰਘ* ਇਸ਼ਾਰਾ ਸਮਝ ਸ਼ੇਰ ਵਲ ਵਧਿਆ। ਅਰਦਾਸ ਕਰਕੇ, ਸਾਵਧਾਨ ਹੋ, ਖੱਬੇ ਹੱਥ ਢਾਲ ਤੇ ਸੱਜੇ ਕ੍ਰਿਪਾਨ ਲੈ ਸ਼ੇਰ ਨੂੰ ਜਾ ਲਲਕਾਰਿਆ। ਸ਼ੇਰ ਨੇ ਵੀ ਲਲਕਾਰ ਦਾ ਜਵਾਬ ਗਰਜ ਕੇ ਦਿੱਤਾ। ਸ਼ੇਰ ਨੇ ਆਪਣੇ ਦੋਵੇਂ ਅਗਲੇ ਪੈਰ ਉਠਾ ਕੇ ਭਾਈ ਰੌਸ਼ਨ ਸਿੰਘ ਤੇ ਵਾਰ ਕੀਤਾ। ਰੌਸ਼ਨ ਸਿੰਘ ਰਤਾ ਭਰ ਨਾ ਘਬਰਾਏ ਤੇ ਹੇਠਾਂ ਬੈਠ ਗਏ। ਉਸ ਦਾ ਵਾਰ ਢਾਲ ਤੇ ਸਹਾਰ ਸੱਜੇ ਹੱਥ ਨਾਲ ਕ੍ਰਿਪਾਨ ਅਜਿਹੀ ਉਸ ਦੇ ਪੇਟ ਵਿਚ ਮਾਰੀ ਕਿ ਸ਼ੇਰ ਉਥੇ ਹੀ ਚਿੱਤ ਹੋ ਗਿਆ। ਫ਼ੌਜੀਆਂ ਵਾਹ ਵਾਹ ਕੀਤੀ ਅਤੇ ਸਿੰਘਾਂ ਜੈਕਾਰੇ ਛੱਡੇ :

*"ਚਾਇ ਉਤੇ ਬਿਬ ਪਾਨ ਸੁ ਕੇਹਰ,*
*ਸ੍ਰੀ ਮਹਾਰਾਜ ਕੇ ਦਾਸ ਪੈ ਆਯੋ।*
*ਧੀਰਜ ਬਾਂਧ ਕੈ ਬੈਠ ਗਯੋ ਤਬ,*
*ਸੰਕਿਤ ਹਵੈ ਨਹਿ ਤ੍ਰਾਸ ਜਨਾਯੋ।*
*ਸੀਸ ਪੈ ਚਰਮ (ਢਾਲ) ਸੁ ਚੰਪਤ ਭਯੋ,*
*ਹਰ ਮਲ ਕੀ ਦਾਯਨ ਕੁਸਤ ਕਰਾਯੋ।*
*ਜਾਨ ਕੇ ਦਾਵ ਕ੍ਰਿਪਾਨ ਕਰੀ ਕਰ,*
*ਪੇਟ ਕੁ ਚੀਰ ਸੁ ਭੂਮਿ ਗਿਰਾਯੋ।" ੧੯੧।*

ਬਾਦਸ਼ਾਹ ਨੇ ਰੌਸ਼ਨ ਸਿੰਘ ਨੂੰ ਕਿਹਾ ਕਿ ਕੁਝ ਮੰਗ ਅਸੀਂ ਬਹੁਤ ਪ੍ਰਸੰਨ ਹੋਏ ਹਾਂ ਤਾਂ ਭਾਈ ਰੌਸ਼ਨ ਸਿੰਘ ਨੇ ਕਿਹਾ, ਕਿਸੇ ਵਸਤੂ ਦੀ ਲੋੜ ਨਹੀਂ। ਸਭ ਰਿੱਧੀਆਂ ਸਿੱਧੀਆਂ ਦਾ ਮਾਲਕ ਦਸਮੇਸ਼ ਨੇ ਮੈਨੂੰ ਪਹਿਲਾਂ ਹੀ ਬਣਾਇਆ ਹੋਇਆ ਹੈ। ਉਨ੍ਹਾਂ ਦੀ ਮਿਹਰ ਸਦਕਾ ਹੀ ਇਸ ਸ਼ੇਰ ਨੂੰ ਮਾਰਿਆ ਹੈ :

*"ਰਿਧਿ ਹਮੇ ਸਿਧਿ ਦੀਨ ਦਯਾਨਿਧਿ,*
*ਜਸ ਪ੍ਰਤਾਪ ਤੇ ਕੇਹਰ ਘਾਯੋ।"੧੯੨।*

ਬਹਾਦਰ ਸ਼ਾਹ ਨੂੰ ਪ੍ਰਤੀਤ ਆਈ ਕਿ ਐਸੇ ਨਿਸ਼ਕਾਮ ਜੋਧੇ ਗੁਰੂ ਜੀ ਪਾਸ ਹਨ। ਮਹਾਰਾਜ ਜੀ ਉਥੋਂ ਆਪਣੇ ਡੇਰੇ ਬਾਗ਼ ਵਿਚ ਪਰਤ ਆਏ। ਅਗਲੇ ਦਿਨ ਬਹਾਦਰ ਸ਼ਾਹ ਨੇ ਹਾਥੀ ਦੀ ਖੇਡ ਦਾ ਗੁਰੂ ਜੀ ਦੇ ਦੇਖਣ ਲਈ ਇੰਤਜ਼ਾਮ ਕੀਤਾ। ਮਹਾਰਾਜ ਦੇਖ ਬੜੇ

ਪ੍ਰਸੰਨ ਹੋਏ।

ਮਹਾਰਾਜ ਦੇ ਦਰਸ਼ਨਾਂ ਲਈ ਤਾਂਤਾ ਬੱਝਾ ਰਹਿੰਦਾ ਸੀ। ਲੋਕ ਤਰ੍ਹਾਂ-ਤਰ੍ਹਾਂ ਦੀਆਂ ਭੇਟਾਵਾਂ ਅਰਪਨ ਕਰ ਰਹੇ ਸਨ।

**ਰਾਜਪੂਤਾਨੇ ਵੱਲ ਜਾਣਾ**

ਦੁਸਹਿਰੇ ਵਾਲੇ ਦਿਨ ਮਹਾਰਾਜ ਬਗ਼ੈਰ ਬਹਾਦਰ ਸ਼ਾਹ ਨੂੰ ਦੱਸੇ ਹੀ ਆਗਰੇ ਤੋਂ ਰਾਜਪੂਤਾਨੇ ਵਲ ਚੱਲ ਪਏ। ਬਹਾਦਰ ਸ਼ਾਹ ਗੁਰੂ ਦਾ ਕੂਚ ਕਰਨਾ ਸੁਣਦੇ ਸਾਰ ਆ ਪੁੱਜਾ :

*"ਮਾਸ ਕੁਆਰ ਕੀ ਪੂਜ ਦਸਮੀ ਬਿਜੈ[1],*
*ਸ੍ਰੀ ਮਹਾਰਾਜ ਦੁੰਦਭਿ ਸੁ ਵਾਯੋ।*
*ਸੁਨ ਨਰ ਨਾਰਿ ਬਜਾਰ ਸਭ ਠੌਰ ਮੈ,*
*ਸਾਹ ਸੁਨ ਸ੍ਵਨ ਤਤਛਿਨ ਸੁ ਆਯੋ" ੨੦੦।*

ਬਹਾਦਰ ਸ਼ਾਹ ਨੇ ਹੱਥ ਜੋੜ ਬੇਨਤੀ ਕੀਤੀ ਕਿ ਇਤਨੀ ਛੇਤੀ ਜਾਣ ਦਾ ਇਰਾਦਾ ਕਿਉਂ ਬਣਾ ਲਿਆ ਹੈ। ਆਖ਼ਿਰ ਵਿਚਾਰ ਵਟਾਂਦਰੇ ਬਾਅਦ, ਬਹਾਦਰ ਸ਼ਾਹ ਨੇ ਵੀ ਨਾਲ ਹੀ ਜਾਣ ਦਾ ਖ਼ਿਆਲ ਪ੍ਰਗਟਾਇਆ। ਇੰਝ ਲਗਦਾ ਹੈ ਕਿ ਮਹਾਰਾਜ ਨੂੰ ਸੂਹ ਹੋ ਗਈ ਕਿ ਬਹਾਦਰ ਸ਼ਾਹ ਰਾਜਪੂਤਾਨੇ ਜਾਣ ਦਾ ਮਨ ਬਣਾਈ ਬੈਠਾ ਸੀ ਕਿਉਂਕਿ ਉਸ ਨੂੰ ਖ਼ਬਰਾਂ ਪੁੱਜ ਰਹੀਆਂ ਸਨ ਕਿ ਜੋਧਪੁਰ ਦੇ ਅਜੀਤ ਸਿੰਘ ਨੇ ਬਗ਼ਾਵਤ ਕਰ ਦਿੱਤੀ ਹੈ। ਮਹਾਰਾਜ ਨੇ ਰੁਕਣਾ ਮੁਨਾਸਿਬ ਨਾ ਜਾਣ, ਦੱਖਣ ਦੀ ਫੇਰੀ ਕਰਨ ਦਾ ਮਨਸੂਬਾ ਬਣਾਇਆ ਕਿਉਂਕਿ ਜਦ ਉਹ ਤਲਵੰਡੀ ਸਾਬੋ ਕੀ ਤੋਂ ਤੁਰੇ ਸਨ ਤਾਂ ਉਨ੍ਹਾਂ ਕਿਹਾ ਸੀ ਕਿ ਦੱਖਣ ਵੀ ਸਾਡਾ ਸੇਵਕ ਵੱਸਦਾ ਹੈ।

ਬਹਾਦਰ ਸ਼ਾਹ ਦੇ ਵਤੀਰੇ ਤੋਂ ਮਹਾਰਾਜ ਜਾਣ ਗਏ ਸਨ ਕਿ ਭਾਵੇਂ ਬਹਾਦਰ ਸ਼ਾਹ ਪੂਰਾ ਆਦਰ ਦੇ ਰਹਿਆ ਹੈ ਪਰ ਦੋਖੀਆਂ ਨੂੰ ਖ਼ਾਸ ਕਰ ਸਰਹੰਦ ਦੇ ਨਵਾਬ ਨੂੰ ਸਜ਼ਾ ਦੇਣ ਵਿਚ ਢਿੱਲ ਮੱਠ ਕਰ ਰਹਿਆ ਹੈ। ਉਨ੍ਹਾਂ ਇਕ ਹੁਕਮਨਾਮਾ ਜੋ ਧਉਲ ਕੀ ਸੰਗਤ ਦੇ ਨਾਂ ਲਿਖਿਆ ਸੀ, ਵਿਚ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਬਹਾਦਰ ਸ਼ਾਹ ਪੂਰਾ ਆਦਰ ਦੇ ਰਹਿਆ ਹੈ। ਹੋਰ ਕੰਮ ਵੀ ਵਾਹਿਗੁਰੂ ਚਾਹਿਆ ਤਾਂ ਹੋ ਜਾਣਗੇ। ਉਹ ਛੇਤੀ ਹੀ ਕਹਿਲੂਰ ਮੁੜ ਆਉਣਗੇ। ਆਪਸ ਵਿਚ ਪੂਰਨ ਏਕਤਾ ਰੱਖਣੀ। ਹਥਿਆਰ ਪਹਿਨ ਹੀ ਅਨੰਦਪੁਰ ਆਉਣਾ।

**ਰਾਜਪੂਤਾਨੇ ਵੱਲ**

ਕਿਤਨੀ ਉਲਟ ਗੱਲ ਕੁਝ ਲਿਖਾਰੀਆਂ ਨੇ ਚਲਾ ਦਿੱਤੀ ਕਿ ਗੁਰੂ ਜੀ ਬਹਾਦਰ ਸ਼ਾਹ ਨਾਲ ਚੱਲ ਪਏ ਪਰ ਹਕੀਕਤ ਇਹ ਹੈ ਕਿ ਗੁਰੂ ਜੀ ਨੇ ਜਦ ਅਚਾਨਕ ਆਗਰੇ ਤੋਂ ਦੱਖਣ ਵੱਲ ਬਾ-ਰਾਸਤਾ ਰਾਜਪੂਤਾਨੇ ਵੱਲ ਕੂਚ ਕਰਨ ਦਾ ਐਲਾਨ ਕੀਤਾ ਤਾਂ ਬਹਾਦਰ ਸ਼ਾਹ ਨੇ ਵੀ ਮੌਕਾ ਸੰਭਾਲ ਰਾਜਪੂਤਾਨੇ ਜਾਣ ਦੀ ਇੱਛਾ ਪ੍ਰਗਟਾਈ। ਬਹਾਦਰ ਸ਼ਾਹ ਤੇ ਗੁਰੂ ਜੀ ਦੀ ਗੱਲਬਾਤ ਅਜੇ ਸਿਰੇ ਨਹੀਂ ਸੀ ਚੜ੍ਹੀ। ਜਿਨ੍ਹਾਂ ਨੇ ਅਕਾਰਨ ਹੀ ਸਾਹਿਬਜ਼ਾਦੇ ਨੀਂਹਾਂ ਵਿਚ ਚਿਣੇ ਸਨ,

1. ਦੁਸਹਿਰੇ ਵਾਲੇ ਦਿਨ

ਉਨ੍ਹਾਂ ਨੂੰ ਸਜ਼ਾਵਾਂ ਦੇਣ ਤੋਂ ਬਹਾਦਰ ਸ਼ਾਹ ਸੰਕੋਚ ਕਰ ਰਹਿਆ ਸੀ।

ਇਕ ਗੱਲ ਹੋਰ, ਮਹਾਰਾਜ ਨੇ ਪਟਨਾ ਸਾਹਿਬ ਆਪਣੀ ਜਨਮ ਭੂਮੀ ਵੀ ਜਾਣ ਦਾ ਇਰਾਦਾ ਪ੍ਰਗਟਾਇਆ ਸੀ। ਇਹ ਬਚਨ ਕਹੇ ਸਨ ਕਿ ਪਟਨਾ ਹੋ ਹੀ ਆਈਏ ਮਤਾਂ ਫੇਰ ਜਾਣ ਹੋਏ ਕਿ ਨਾ :

*"ਬਾਦਸ਼ਾਹ ਤੇ ਲੇ ਬਿਦਾ,*
*ਜਾਈਏ ਪੂਰਬ ਮਾਹਿ।*
*ਕਯਾ ਜਾਨੇ ਕਯਾ ਹੋਹਿਗੀ,*
*ਜਨਮ ਪੁਰੀ[1] ਦ੍ਰਿਸਟਾਹਿ।" ੨੧੪।*

ਸੋ ਮਹਾਰਾਜ ਤਾਂ ਵਿਦਾ ਹੋਣਾ ਲੋੜਦੇ ਸਨ ਪਰ ਬਹਾਦਰ ਸ਼ਾਹ ਦੂਰ ਨਹੀਂ ਸੀ ਹੋਣ ਦਿੰਦਾ। ਗੁਰ ਬਿਲਾਸ ਦੇ ਹੀ ਕਹਿਣ ਅਨੁਸਾਰ ਗੁਰੂ ਜੀ ਤਾਂ ਚਤੌੜ ਤੋਂ ਬਹਾਦਰ ਸ਼ਾਹ ਨਾਲੋਂ ਅਲਗ ਹੋ ਕੇ ਪਟਨਾ ਸਾਹਿਬ ਗਏ ਵੀ ਸਨ ਤੇ ਪਟਨਾ ਸਾਹਿਬ ਤੋਂ ਉਥੇ ਹੀ ਬੁਰਹਾਨਪੁਰ ਆਏ ਸਨ। ਬਹਾਦਰ ਸ਼ਾਹ ੧੫ ਨਵੰਬਰ ੧੭੦੭ ਨੂੰ ਰਾਜਪੂਤਾਨੇ ਵੱਲ ਵਧਿਆ ਸੀ। ਬਹਾਦਰ ਸ਼ਾਹ ਭੁਸਾਵਲ ਤੋਂ ਹੁੰਦਾ ਅੰਬਰ ੨ ਜਨਵਰੀ, ੧੭੦੮ ਨੂੰ ਪੁੱਜਾ ਸੀ। ਅੰਬਰ ਤੋਂ ਦੇਵਾਸ, ਖੈਰਾਵਲੀ, ਬੈਰਠ, ਸੰਗਨੇਰ ਹੁੰਦਾ ਕਿਸ਼ਨਗੜ੍ਹ ਗਿਆ ਸੀ। ਜੋਧਪੁਰ ਅਜੀਤ ਸਿੰਘ ਨੇ ਬਗ਼ਾਵਤ ਖੜ੍ਹੀ ਕਰ ਦਿੱਤੀ ਸੀ ਤੇ ਉਸ ਦਾ ਕੁਝ ਸਮਾਂ ਹੋਰ ਇਧਰ ਹੀ ਲੱਗ ਗਿਆ ਸੀ ਤੇ ਪਿੱਛੋਂ ਕਾਮਬਖਸ਼ ਦੀ ਸਰਕੋਬੀ ਕਰਨ ਲਈ ਦੱਖਣ ਗਿਆ ਸੀ। ੧੯ ਮਈ, ੧੭੦੮ ਨੂੰ ਨਰਬਦਾ ਪਾਰ ਕਰ ਕੇ ਬਹਾਦਰ ਸ਼ਾਹ ਔਰੰਗਾਬਾਦ ਪੁੱਜਾ ਸੀ। ਉਥੋਂ ਬੁਰਹਾਨਪੁਰ ਹੋ, ਮਲਕਪੁਰ ਰਹਿ, ਨੰਦੇੜ ਲੰਘ ੫ ਸਤੰਬਰ ੧੭੦੮ ਨੂੰ ਜ਼ਫ਼ਰਾਬਾਦ (ਬਿਦਰ) ਪੁੱਜ ਗਿਆ ਸੀ। ਗੁਰੂ ਜੀ ਵੀ ਬਹੁਤ ਦੇਸ਼ਾਂ ਵਿਚੋਂ ਲੰਘਦੇ ਬੁਰਹਾਨਪੁਰ ਪੁੱਜ ਗਏ ਸਨ। ਬੁਰਹਾਨਪੁਰ ਬਹਾਦਰ ਸ਼ਾਹ ਦਾ ਫਿਰ ਮੇਲ ਹੋਇਆ ਸੀ :

*ਤਬ ਸਾਹਜ (ਬਹਾਦਰ ਸ਼ਾਹ) ਆਯੋ ਤਤਕਾਲਾ।*
*ਦਰਸ ਕਰਯੋ ਸਤਿਗੁਰ ਕਰ ਭਾਲਾ।*

ਭਾਲ ਕੇ (ਭਾਲਾ) ਦਰਸ਼ਨ ਕਰਨ ਤੋਂ ਭਾਵ ਹੈ ਕਿ ਗੁਰੂ ਜੀ ਬਿਲਕੁਲ ਅੱਡ ਹੋ ਵਿਚਰ ਰਹੇ ਸਨ। ਬੁਰਹਾਨਪੁਰ ਹੀ ਹਠੀ ਸਿੰਘ ਨਾਂ ਦੇ ਇਕ ਬੱਚੇ ਨੇ ਜਦ ਮੱਥਾ ਟੇਕਿਆ ਸੀ ਤਾਂ ਗੁਰੂ ਜੀ ਨੇ ਗੋਦ ਲੈ ਲਿਆ ਸੀ। ਗੋਦ ਲੈ ਕੇ ਦੁਨੀਆ ਦੇ ਮਾਲਕ ਦੇ ਨੈਨਾਂ ਵਿਚ ਜਲ ਭਰ ਆਇਆ ਸੀ ਪਰ ਆਇਆ ਜਲ ਗਿਆਨ ਦੇ ਸਾਗਰ ਵਿਚ ਹੀ ਗੁੰਮ ਹੋ ਗਿਆ। ਗਿਆਨ ਹੋਵੇ ਤਾਂ ਕਰੁਣਾ ਭਾਰੂ ਨਹੀਂ ਹੁੰਦੀ :

*"ਗੋਦ ਲੀਨ ਸਾਹਿਬ ਬਿਗਸਾਈ।*
*ਤਨੁਜ ਯਾਦ ਆਯੋ ਤਬ ਭਾਈ।*
*ਨੈਨ ਨੀਰ ਤੇ ਅਲਪ ਸਿਧਾਵਾ।*

1. ਪਟਨਾ ਸਾਹਿਬ

*ਗਯਾਨ ਮਾਹਿ ਵਹਿ, ਲੁਪਤ ਸਿਧਾਵਾ।" ੨੩੬।*

ਬੁਰਹਾਨਪੁਰ ਤੋਂ ਗੁਰੂ ਜੀ ਨੰਦੇੜ ੩ ਸਤੰਬਰ ੧੭੦੮ ਨੂੰ ਪੁੱਜੇ ਸਨ :

*"ਇਸ ਪਰਕਾਰ ਬਹੁ ਦਿਨ ਸੁ ਬਿਤਾਏ।*
*ਤਬ ਨਿਦੇੜ ਕੇ ਚਿਤ ਜੀਅ ਆਏ।" ੨੪੨।*

ਫਿਰ ਸਾਰੇ ਰਾਜਪੂਤਾਨੇ ਦੇ ਸਫ਼ਰ ਵਿਚ ਵੀ ਗੁਰੂ ਜੀ ਦਾ ਡੇਰਾ ਬਹਾਦਰ ਸ਼ਾਹ ਤੋਂ ਪੰਜ ਮੀਲ (ਚਾਰ ਜੋਜਨ) ਦੀ ਵਾਟ ਤੇ ਰਹਿਆ :

*"ਸਾਹ ਬਹਾਦਰੁ ਸਹਿਤ ਸ ਜਾਹੀ।*
*ਰਾਜਪੂਤ ਦੇਸਨ ਅਧਿਕਾਇ।*
*ਜੋਜਨ ਕੀ ਪਰੈ ਭੇਦ ਬੀਚਾਰੀ।*
*ਸਿਖ ਸਖਾ ਸੰਗਤਿ ਸਭ ਆਵੈ।*
*ਦਰਸਨ ਕਰੈ ਅਧਿਕ ਬਿਗਸਾਵੈ।"*

ਆਗਰੇ ਤੋਂ ਕਈ ਨਗਰਾਂ ਤੋਂ ਹੁੰਦੇ ਗੁਰੂ ਗੋਬਿੰਦ ਸਿੰਘ ਜੀ ਜੈਪੁਰ ਪੁੱਜੇ। ਕੁਥਾਂ ਨਹੀਂ ਹੋਵੇਗਾ ਜੇ ਇਥੋਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਉਹ ਸ਼ਬਦ ਜੋ ਉਨ੍ਹਾਂ ਨੰਦੇੜ ਵਿਖੇ, ਸਿੱਖਾਂ ਦੇ ਇਕ ਪ੍ਰਸ਼ਨ ਪੁੱਛੇ ਜਾਣ ਤੇ ਕਿ ਬਹਾਦਰ ਸ਼ਾਹ ਮੂੰਹੋਂ ਤਾਂ ਮਿੱਠਾ ਹੈ ਪਰ ਕਰਦਾ ਕੁਝ ਨਹੀਂ, ਆਖੇ। ਮਹਾਰਾਜ ਦਾ ਕਹਿਣਾ ਸੀ :

*ਕਿ ਤੁਸੀਂ ਪੱਕੀ ਧਾਰ ਲਵੋ ਕਿ ਅਸੀਂ ਕੋਈ ਫਰਯਾਦ ਕਰਨ ਬਹਾਦਰ ਸ਼ਾਹ ਨਾਲ ਨਹੀਂ ਸਾਂ ਆਏ। ਸਾਡੀ ਉਸ ਨਾਲ ਜਾਂ ਕਿਸੇ ਨਾਲ ਵੀ ਗਰਜ਼ ਨਹੀਂ। ਜੋ ਕੁਝ ਪ੍ਰਾਪਤ ਹੁੰਦਾ ਹੈ, ਆਪਣੀ ਸ਼ਕਤੀ ਨਾਲ। ਤਾਕਤ ਹੈ ਤਾਂ ਹਰ ਗੱਲ ਸਿਰੇ ਚੜ੍ਹ ਜਾਏਗੀ। ਜੇ ਨਹੀਂ ਤਾਂ ਲੱਖ ਸਮਝੌਤੇ ਹੋਣ, ਕੋਈ ਪੁੱਛਦਾ ਵੀ ਨਹੀਂ :*

*"ਸੁਨੋਂ ਸਿੱਖ! ਤੁਮ ਏ ਮਿਰਜਾਦਾ।*
*ਕਰਨ ਨ ਆਏ ਹਮ ਫਿਰੀਆਦਾ।*
*ਕਿਸੀ ਸਾਥ ਹਮ ਨਾਹਿ ਪ੍ਰਯੋਜਨ,*
*ਜੋ ਕਛੁ ਹੋਇ ਸੁ ਹਮਰੇ ਓਜਨ।[1]" ੬੪।* (ਅਧਿਆਇ ਇੱਕੀਵਾਂ)

ਜੈਪੁਰ ਦੇ ਲਾਗੇ ਕਛਵਾਹ ਰਾਜਪੂਤਾਂ ਦੀ ਰਾਜਧਾਨੀ ਅੰਬੇਰ ਪੁੱਜੇ। ਜੈਪੁਰ ਪਿੱਛੋਂ ਜਾ ਕੇ ਰਾਜਾ ਜਯ ਸਿੰਘ ਸਵਾਈ ਨੇ ਵਸਾਇਆ ਸੀ। ਉਥੋਂ ਜੋਧਪੁਰ, ਜੈਸਲਮੇਰ, ਚਿਤੌੜ ਅਤੇ ਗੋਪਾਲ ਗੜ੍ਹ ਪੁੱਜੇ।

ਜਿਥੋਂ ਵੀ ਗੁਰੂ ਜੀ ਲੰਘਦੇ, ਲੋਕਾਂ ਦੀ ਭੀੜ ਲੱਗ ਜਾਂਦੀ।

*ਦੇਸ ਦੇਸ ਕੇ ਰਾਜੇ ਆਵੇਂ।*
*ਦਰਸਨ ਦਯਾ ਸਿੰਘ ਕੋ ਪਾਵੇਂ। ੨੧੭।*

ਇਸ ਸਫ਼ਰ ਵਿਚ ਹੋਰ ਫ਼ੌਜੀਆਂ ਨਾਲ ਪੰਜ ਪ੍ਰਸਿੱਧ ਸਿੱਖ ਇਹ ਸਨ। ਖ਼ਰਚ ਪੱਠੇ

---

1. ਜੋ ਕੁਝ ਵੀ ਮਿਲਦਾ ਹੈ ਆਪਣੀ ਸ਼ਕਤੀ ਨਾਲ ਹੀ ਪ੍ਰਾਪਤ ਹੁੰਦਾ ਹੈ।

ਦਾ ਹਿਸਾਬ ਭਾਈ *ਗੁਰਦਿੱਤ ਸਿੰਘ* ਜੀ ਰੱਖਦੇ ਸਨ। *ਰਾਮ ਸਿੰਘ* ਉਨ੍ਹਾਂ ਮੁਕਤਿਆਂ ਵਿਚੋਂ ਸੀ ਜਿਨ੍ਹਾਂ ਪੰਜ ਪਿਆਰਿਆਂ ਬਾਅਦ ਕੇਸਗੜ੍ਹ ਵੈਸਾਖੀ ਵਾਲੇ ਦਿਨ ਅੰਮ੍ਰਿਤ ਛਕਿਆ ਸੀ। ਇਕ ਭਾਈ ਗੁਰਮੁਖ ਸਿੰਘ ਜੀ ਰਾਗੀ ਸਨ।

ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ਪਯਾਰੇ ਨਿਕਟ ਰਹਿੰਦੇ ਸਨ :

*ਗੁਰਦਿੱਤ ਸਿੰਘ ਹੈ ਕੋਸਾਚਾਰੀ।*
*ਰਾਮ ਸਿੰਘ ਮੁਕਤੋ ਬਰ ਭਾਰੀ।*
*ਗੁਰਮੁਖ ਸਿੰਘ ਨਾਮ ਏ ਗਾਏ।*
*ਦਯਾ ਸਿੰਘ ਤਟ ਰਹੇ ਸਭਾਏ। ੨੩੨।*
*ਧਰਮ ਸਿੰਘ ਹੈ ਅਪਰ ਅਪਾਰੀ।*
*ਆਦੀ ਸਿੰਘ ਜਾਨੀਐ ਭਾਰੀ। ੨੩੩।*



## ੧੯

# ਜੋਤੀ ਜੋਤ ਸਮਾਉਣ ਦਾ ਪ੍ਰਸੰਗ

## (ਅਧਿਆਇ ਇਕੀਵਾਂ)

---

ਪਹਿਲਾਂ ਦਮਦਮਾ ਸਾਹਿਬ, ਫਿਰ ਦਾਦੂ ਦੁਆਰੇ ਮਹੰਤ ਜੈਤ ਰਾਮ ਪਾਸੋਂ ਨੰਦੇੜ ਵਿਖੇ ਵੱਸਦੇ

**ਨੰਦੇੜ ਵਿਖੇ**

ਮਾਧੋ ਦਾਸ ਬਾਰੇ ਗੁਰੂ ਜੀ ਸੁਣ ਚੁੱਕੇ ਸਨ। ਜੈਤ ਰਾਮ ਨੇ ਖ਼ਾਸ ਤਾਕੀਦ ਕੀਤੀ ਸੀ ਕਿ :

*'ਉਹ ਵਲ ਨ ਜਾਈਓ।*
*ਉਸਤੇ ਟਲ ਕੇ ਦੂਰ ਸਿਧਾਈਓ।'*

ਮਹਾਰਾਜ ਨੇ ਉਸ ਵੇਲੇ ਕਹਿਆ ਸੀ :

*"ਜੋ ਗੁਰੂ ਨੂੰ ਭਾਵੈ।"*

ਹੁਣ ਤਾਂ ਜਾਣ ਦਾ ਪ੍ਰੋਗ੍ਰਾਮ ਬਣ ਗਿਆ ਹੈ :

*"ਬਨੈ ਨਹੀਂ, ਅਬ ਹਮ ਕੋ ਟਰੋ।"*

ਜੈਤ ਰਾਮ ਨੇ ਇਹ ਵੀ ਦੱਸਿਆ ਸੀ ਕਿ ਮਾਧੋਦਾਸ ਬੜਾ ਗੁਸੈਲ (ਤੁੰਦ ਖ਼ੂੰ) ਵੈਸ਼ਨਵ ਸਾਧੂ ਹੈ। ਜੋ ਵੀ ਉਸ ਦੇ ਡੇਰੇ ਆਏ, ਉਸ ਦੀ ਬੇਪਤੀ ਕਰ ਕੇ ਹੀ ਮੋੜਦਾ ਹੈ। ਆਪਣਾ ਆਸਨ ਸ਼ਾਹੀ ਤਖ਼ਤ ਵਾਂਗ ਲਗਾ ਕੇ ਰੱਖਦਾ ਹੈ। ਦਿਲ ਉਸ ਦਾ ਮੁਹੱਬਤੋਂ ਖ਼ਾਲੀ ਹੈ ਤੇ ਦਿਮਾਗ਼ ਹੰਕਾਰ ਨਾਲ ਭਰਿਆ ਹੋਇਆ ਹੈ।

ਗੁਰੂ ਜੀ ਨੇ ਜੈਤ ਰਾਮ ਨੂੰ ਤਸੱਲੀ ਦੇਂਦੇ ਕਿਹਾ ਕਿ ਤੌਖ਼ਲੇ ਦੀ ਕੋਈ ਲੋੜ ਨਹੀਂ। ਸਾਡੇ ਮਨ ਉਪਜੀ ਹੈ ਕਿ ਉਸਨੂੰ ਸਿੱਧੇ ਰਾਹ ਪਾ ਗੁਰੂ ਨਾਨਕ ਦੇ ਦੱਸੇ ਪੰਥ ਦਾ ਦਾਸ ਬਣਾ ਕੇ ਸਿੱਖ ਬਣਾਇਆ ਜਾਏ :

*"ਅੜੈ ਤੋ ਹਮ ਉਸ ਸਿਧੀ ਗੁਵਾਵੈਂ।*
*ਮਿਲੈ ਤਾਂ ਉਸ ਕੋ ਰਾਹਿ ਪਾਇ ਜਾਵੈਂ।*
*ਸਤ ਨਾਨਕ ਉਸ ਕਰਹੈਂ ਦਾਸ।*
*ਕਰੈਂ ਸਿਖ ਉਸ ਆਪਨੋ ਖਾਸ।"*

ਗੁਰੂ ਜੀ ਨੰਦੇੜ ਵਿਖੇ ੩ ਸਤੰਬਰ, ੧੭੦੮ ਨੂੰ ਪੁੱਜੇ ਸਨ। ਉਸ ਦਿਨ ਸੂਰਜ ਗ੍ਰਹਿਣ ਲੱਗਾ ਹੋਇਆ ਸੀ। ਮਹਾਰਾਜ ਨੇ ਉਸ ਦੇ ਆਸ਼ਰਮ ਪੁੱਜ ਬੱਕਰਾ ਝਟਕਾ, ਮਾਸ ਰਿੰਨ੍ਹਣ ਰੱਖ ਦਿੱਤਾ। ਉਸ ਦੇ ਚੇਲਿਆਂ ਨੇ ਮਾਧੋ ਦਾਸ ਨੂੰ ਜਾ ਖ਼ਬਰ ਪਹੁੰਚਾਈ। ਉਸ ਨੇ ਆ ਕੇ ਪ੍ਰਾਪਤ ਰਿੱਧੀਆਂ ਸਿੱਧੀਆਂ ਨਾਲ ਗੁਰੂ ਜੀ ਨੂੰ ਜ਼ੇਰ ਕਰਨਾ ਚਾਹਿਆ ਪਰ ਉਸ ਦੀ ਇਕ ਨਾ ਚੱਲੀ ਤਾਂ ਚਰਨ ਪਕੜ ਲਏ ਤੇ 'ਰਹਿਮ, ਰਹਿਮ, ਰੱਖ ਲਵੋ, ਰੱਖ ਲਵੋ' ਆਖ ਗੋਡੇ ਭਾਰ ਹੋ ਨਿਮਰਤਾ ਸਹਿਤ ਪੁੱਛਿਆ : ਤੁਸੀਂ ਕੌਣ ਹੋ ?

**ਮਾਧੋ ਦਾਸ ਨੂੰ ਬੰਦਾ ਸਿੰਘ ਬਣਾਉਣਾ**

ਗੁਰੂ ਜੀ : ਉਹ ਹੀ ਜਿਸ ਨੂੰ ਤੂੰ ਜਾਣਦਾ ਹੈਂ।

ਮਾਧੋ ਦਾਸ : ਮੈਂ ਕੀ ਜਾਣਦਾ ਹਾਂ।

ਗੁਰੂ ਜੀ : ਆਪਣੇ ਅੰਦਰ ਝਾਤ ਮਾਰ।

ਮਾਧੋ ਦਾਸ : (ਕੁਝ ਚਿਰ ਰੁਕ ਕੇ) ਸੋ ਤੁਸੀਂ ਗੋਬਿੰਦ ਸਿੰਘ ਜੀ ਹੋ?

ਗੁਰੂ ਜੀ : ਹਾਂ।'

ਮਾਧੋ ਦਾਸ : ਤੁਹਾਡਾ ਇਧਰ ਕਿਸ ਤਰ੍ਹਾਂ ਆਉਣ ਹੋਇਆ ?

ਗੁਰੂ ਜੀ : ਮੈਂ ਇਸ ਲਈ ਇੱਧਰ ਆਇਆ ਹਾਂ ਕਿ ਤੈਨੂੰ ਸਿੱਧੇ ਰਾਹ ਪਾ, ਸਿੱਖ ਬਣਾਵਾਂ।

ਮਾਧੋ ਦਾਸ : ਮੈਨੂੰ ਪਰਵਾਨ ਹੈ, ਮਹਾਰਾਜ ! ਮੈਂ ਤਾਂ ਤੁਹਾਡਾ ਬੰਦਾ ਹਾਂ :
*'ਅਬ ਤੁਮ ਮਾਲਕ।*
*ਹਮ ਤੁਮਾਰਾ ਬੰਦਾ, ਕਰੌ ਨ ਆਲਕ।'*

ਗੁਰੂ ਮਹਾਰਾਜ : ਬੰਦਾ ਹੈਂ, ਤਾਂ ਬੰਦਿਆਂ ਵਾਲੇ ਕੰਮ ਕਰ। ਯਾਦ ਰੱਖੀਂ ! *ਸਿੱਖ ਤਦ ਬਣਦਾ ਹੈ : ਜਦ ਭਰਮ ਗਵਾਵੈ। ਆਸਾ ਖੋਵੈ। ਕੁਲ ਦਾ ਹੰਕਾਰ ਗਵਾਵੈ। ਜਾਤਾਂ ਦੇ ਜਾਲ ਵਿਚ ਨਾ ਫਸੇ। ਸੇਵਾ ਕਰਦਿਆਂ ਜੇ ਸਿਰ ਵੀ ਲਗਾਉਣਾ ਪਵੇ ਤਾਂ ਸੰਕੋਚ ਨਾ ਕਰੇ। ਅੰਦਰ ਪ੍ਰਭੂ ਦਾ ਭੈਅ ਰੱਖੇ।*
*"ਸਿਖ ਬਨੈ ਸਭ ਖੋਏ ਭਰਮ।*
*ਸਿਖ ਬਨਨ ਕੋ ਕਠਨ ਸੁ ਕਰਮ।*
*ਸਿਖ ਹੋਇ ਜੋ ਆਪਾ ਖੋਵੈ।*
*ਮੇਟ ਕੁਲੈ ਨਿਜ, ਗੁਰ ਕੁਲ ਹੋਵੈ।*
*ਵਾਲੋਂ ਨਿਕੀ ਖਨਯੋ ਤਿਖੀ ਹੈ ਸਿਖੀ ਕੀ ਰੀਤ।*
*ਸਿਰ ਤੇ ਪਰੇ ਸੇਵਾ ਕਰੇ, ਤਉ ਤਰੇ ਮਧ ਚੀਤ।"*

ਉਸ ਸਿਰ ਨਿਵਾ ਸਭ ਕੁਝ ਪਰਵਾਨ ਕੀਤਾ। ਬੰਸਾਵਲੀਨਾਮਾ ਕ੍ਰਿਤ ਭਾਈ ਕੇਸਰ ਸਿੰਘ 'ਛਿਬਰ' ਅਨੁਸਾਰ :

*"ਆਖਰ ਸਾਧੂ ਉਠ ਕੇ ਚਰਨੀਂ ਢਠਿਆ।*
*ਪਾਹੁਲ ਗੁਰੂ ਜੀ ਛਕ ਕੇ ਬਣਿਆ ਸਿੰਘ ਹਠੀਆ।"*

ਅਤੇ

*ਜੋ ਆਖੀ ਸਤਿਗੁਰ ਉਸੈ,*
*ਸੋ ਉਨ ਲੀਨੀ ਮਾਨ।*
*ਧਰਯੋ ਸੁ ਬੰਦਾ ਨਾਮ ਤਿਸ*
*ਤਿਨ ਕਰ ਲੀਯੋ ਪ੍ਰਮਾਨ। ੫।*

ਉਨ ਕਹਯੋ : *ਮੈ ਬੰਦਾ ਤੇਰਾ।*
*ਮੈ ਤੋਹਿ ਸਿੰਘ, ਗੁਰੂ ਤੂੰ ਮੇਰਾ।*
*ਪਿਛਲੀ ਬਾਤ ਮਾਫ਼ ਹਮ ਕੀਜੈ।*
*ਅਬ ਹੁਇ ਫਿਰ, ਤੋ ਜੀ ਆਯੋ ਕੀਜੈ।*

**ਬਹਾਦਰ ਸ਼ਾਹ ਦਾ ਆਣ ਮਿਲਣਾ**

ਬਿਦਰ ਤੋਂ ਬਹਾਦਰ ਸ਼ਾਹ ਗੁਰੂ ਜੀ ਨੂੰ ਮਿਲਣ ਲਈ ਨੰਦੇੜ ਆਇਆ। ਸਿੱਖ ਦੇਖ ਰਹੇ ਸਨ ਕਿ ਬਹਾਦਰ ਸ਼ਾਹ ਆਦਰ ਤਾਂ ਬਹੁਤ ਕਰਦਾ ਹੈ ਪਰ ਕੁਝ ਹੱਥ ਪੱਲੇ ਨਹੀਂ ਫੜਾਂਦਾ। ਸੋ ਮੌਕਾ ਦੇਖ ਸਿੱਖਾਂ ਨੇ ਗੁਰੂ ਜੀ ਨੂੰ ਆਖਿਆ ਵੀ :

*ਮ੍ਹਾਰਾਜ! ਸ਼ਾਹ ਬਹਾਦਰ ਜੋਇ।*
*ਜੋ ਭਾਖਤ ਹੈ ਬਦਨ (ਮੁਖੋਂ) ਤੇ,*
*ਨਾਹ ਕਰੀਅਤ ਸੋਇ।'*

ਉਸੇ ਸਮੇਂ ਹੀ ਗੁਰੂ ਮਹਾਰਾਜ ਨੇ ਇਹ ਬਚਨ ਕਹੇ ਸਨ ਕਿ ਉਹ ਕੋਈ ਬਹਾਦਰ ਸ਼ਾਹ ਤਾਈਂ ਫਰਿਆਦ ਕਰਨ ਨਹੀਂ ਆਏ। ਜੋ ਕੁਝ ਪ੍ਰਾਪਤ ਹੁੰਦਾ ਹੈ, ਆਪਣੀ ਸ਼ਕਤੀ ਨਾਲ। ਦੂਜੇ ਭਾਵੇਂ ਬਹਾਦਰ ਸ਼ਾਹ ਬਹੁਤ ਹੀ ਆਦਰ-ਭਾਵਨਾ ਤੇ ਚੰਗਾ ਸਲੂਕ ਕਰ ਰਹਿਆ ਹੈ ਪਰ ਉਹ ਵੀ ਸ਼ਰਹ ਦਾ ਬੱਝਾ ਹੈ। ਅਜੇ ਇਤਨੀ ਜੁਰਅਤ ਉਸ ਨੂੰ ਨਹੀਂ ਕਿ ਖੁਲ੍ਹ ਕੇ ਨਿਆਂ ਦੇ ਸਕੇ। ਸਾਹਿਬਜ਼ਾਦਿਆਂ ਨੂੰ ਜਿਨ੍ਹਾਂ ਨੀਂਹਾਂ ਵਿਚ ਚਿਣਿਆ ਹੈ, ਖ਼ਾਲਸਾ ਉਨ੍ਹਾਂ ਦਾ ਹਿਸਾਬ ਆਪੇ ਚੁਕਾਏਗਾ :

*ਯੱਦਪਿ ਕਰੇ (ਸ਼ਾਹ) ਸੁਭਾਵ ਅਪਾਰਾ।*
*ਤਦਪਿ ਦੀਨ ਬੰਧਨ ਮੈ ਡਾਰਾ।*
*ਅਰ ਸਾਹਿਬਜ਼ਾਦੋਂ ਕੇ ਵੈਰ।*
*ਲੇਤ ਖਾਲਸਾ ਕਰੈ ਬਡੇਰ। ੬੫।*

ਇਤਨਾ ਕਹਿ ਕੇ ਬਾਬਾ ਬੰਦਾ ਸਿੰਘ ਨੂੰ ਆਗਿਆ ਦਿੱਤੀ ਕਿ ਤੂੰ ਨਿਰਭੈ ਹੋ ਕੇ ਸਾਰਾ ਕਾਰਜ ਕਰੀਂ। ਬੰਦਾ ਸਿੰਘ ਨੇ ਅੰਮ੍ਰਿਤ ਦੀ ਦਾਤ ਲੈ ਲਈ ਸੀ ਤੇ ਉਸ ਨੂੰ ਹੱਥੀਂ ਸ਼ਸਤ੍ਰ ਦਿੱਤੇ। ਖ਼ਾਸ ਹਦਾਇਤਾਂ ਵੀ ਦਿੱਤੀਆਂ। ਨਾਲ ਚਾਰ ਜੋਧੇ ਸਿੰਘ ਜੋ ਜੰਗ ਜਦਲ ਦੇ ਦਾਅ ਪੇਚ ਜਾਣਦੇ ਸਨ, ਉਹ ਵੀ ਦਿੱਤੇ ਤੇ ਗੁਰੂ ਜੀ ਨੇ ਹਦਾਇਤ ਦਿੱਤੀ ਕਿ ਸਿੰਘਾਂ ਦੀ ਸਲਾਹ

ਨਾਲ ਸਦਾ ਟੁਰਨਾ। ਆਪ-ਹੁਦਰੀ ਨਾ ਕਰੀਂ :

*"ਪੁਨਿ ਬੰਦੇ ਕਉ ਆਯਸ ਦਈ।*
*ਕਰੇ ਕਾਰ ਹੁਇ ਕੈ ਨਿਰਭਈ।*
*ਜਬ ਬੰਦਾ ਗੁਰ ਕਾ ਸਿਖ ਭਯੋ।*
*ਤਬ ਗੁਰ ਸਸਤ੍ਰ ਤਾਕੋ ਦਯੋ। ੬੬।*
*ਚਾਰ ਬੀਰ ਤਾ ਕੇ ਵਸ ਦੀਨੇ।*
*ਸ਼ਸਤ੍ਰ ਦੇਇ ਕਰ ਸਿਖ ਕਰ ਲੀਨੇ।*
*ਤੁਮ ਲੇਵੋ ਸਭ ਬੈਰ ਸੁਧਾਰੀ।*
*ਸਿੰਘਨ ਜੁੱਧ ਰਹਤ ਸੁ ਸਿਖਾਰੀ।" ੬੭।* (ਅਧਿਆਇ ਇੱਕੀਵਾਂ)

ਸੋ ਇਹ ਸਮਝਣ ਵਿਚ ਦੇਰੀ ਨਹੀਂ ਲੱਗਣੀ ਚਾਹੀਦੀ ਕਿ ਬਹਾਦਰ ਸ਼ਾਹ ਸਰਹੰਦ ਦੇ ਨਵਾਬ ਵਿਰੁੱਧ ਕੋਈ ਕਦਮ ਚੁੱਕਣ ਲਈ ਤਿਆਰ ਨਹੀਂ ਸੀ ਹੋ ਰਹਿਆ ਪਰ ਸਰਹੰਦ ਦੇ ਨਵਾਬ ਨੂੰ ਆਪਣਾ ਪਾਲਾ ਮਾਰ ਰਹਿਆ ਸੀ। ਸੋ ਨਵਾਬ ਨੇ ਦੋ ਭਰਾਵਾਂ ਜਮਸ਼ੈਦ ਖ਼ਾਨ ਉਰਫ ਗੁਲ ਖ਼ਾਨ ਤੇ ਭਰਾ ਅਤਾਉਲਾ ਖ਼ਾਨ ਨੂੰ ਖਰੀਦ ਕੇ ਇਸ ਕੰਮ ਲਈ ਤਿਆਰ ਕੀਤਾ ਕਿ ਮੌਕਾ ਤਾੜ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਜਾਏ। ਇਹ ਦੋਵੇਂ ਭਰਾ ਪਿੱਛਾ ਕਰਦੇ ਨੰਦੇੜ ਆ ਗਏ। ਗੁਰੂ ਜੀ ਦੇ ਡੇਰੇ ਬਹਾਦਰ ਸ਼ਾਹ ਦੇ ਸਿਪਾਹੀ ਆਂਦੇ ਜਾਂਦੇ ਰਹਿੰਦੇ ਸਨ। ਸੋ ਪਹਿਲਾਂ ਤਾਂ ਕਿਸੇ ਨੂੰ ਸ਼ੱਕ ਨਾ ਹੋਆ ਪਰ ਇਨ੍ਹਾਂ ਦੀਆਂ ਚਾਲਾਂ ਦੇਖ ਕੇ ਸਿੱਖਾਂ ਗੁਰੂ ਜੀ ਨੂੰ ਕਿਹਾ ਵੀ ਕਿ 'ਇਹ ਪ੍ਰਤੀਤ ਹੁੰਦਾ ਹੈ ਕਿ ਇਹ ਦੋਵੇਂ ਦੁਸ਼ਟ ਹਨ ਅਤੇ ਨੀਵੀਂ ਹਰਕਤ ਕਰਨਾ ਲੋੜਦੇ ਹਨ' :

**ਸਰਹੰਦ ਦੇ ਨਵਾਬ ਦਾ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਮਨਸੂਬਾ**

*"ਕੈਸ ਕੇ ਨਾਹਿ ਰਖੇਂ ਅਪਨੇ,*
*ਘਰ ਦੁਸਟ ਵਡੇ ਅਤਿ ਹੈ ਅਧਮਾਈ।"*

ਪਰ ਮਹਾਰਾਜ ਨੇ ਗੱਲ ਕੋਈ ਨਾ ਗੌਲੀ। ਲੱਗਦਾ ਹੈ ਕਿ ਗੁਰੂ ਜੀ ਦੀ ਸ਼ਖ਼ਸੀਅਤ ਦਾ ਐਸਾ ਪ੍ਰਭਾਵ ਉਨ੍ਹਾਂ ਤੇ ਪੈ ਰਹਿਆ ਸੀ ਕਿ ਉਹ ਬਦਲੇ ਦੀ ਭਾਵਨਾ ਭੁਲਾ ਚੁੱਕੇ ਸਨ ਤੇ ਸੇਵਾ ਵਿਚ ਹੀ ਜੁਟ ਗਏ ਸਨ। ਪਰ ਸਰਹੰਦ ਦਾ ਨਵਾਬ ਤੁਖਨੀ ਦੇ ਰਿਹਾ ਸੀ ਕਿ :

*"ਬਾਪ ਜਾਇ ਮਾਰਯੋ ਤਾਹਿ ਵੈਰ,*
*ਨਾ ਉਤਾਰਯੋ ਯਾਹਿ,*
*ਨੌਕਰ ਹੀ ਹੋਇ ਕਰ ਕਾਲ ਹੀ ਬਿਤਾਵਤੇ।"*

ਬਦਲੇ ਦੀ ਭਾਵਨਾ ਜਾਗ ਪਈ।

ਇਕ ਸਮੇਂ ਦੀਵਾਨ ਵਿਚ ਰਹਿਰਾਸ ਸਾਹਿਬ ਦਾ ਪਾਠ ਹੋ ਰਹਿਆ ਸੀ। ਗੁਰੂ ਜੀ ਪਾਠ ਸੁਣ ਰਹੇ ਸਨ। ਉਹ ਪਠਾਨ ਵੀ ਸਿਰ ਝੁਕਾ ਉਥੇ ਹੀ ਜਾਏ ਬੈਠੇ। ਰਹਿਰਾਸ ਦੇ ਭੋਗ ਉਪ੍ਰੰਤ ਸੰਗਤਾਂ ਆਗਿਆ ਮੰਨ ਆਪਣੇ ਆਪਣੇ ਡੇਰੇ ਚਲੀਆਂ ਗਈਆਂ :

**ਗੁਰੂ ਮਹਾਰਾਜ ਤੇ ਮਾਰੂ ਵਾਰ**

ਗੀਆ ਛੰਦ : *"ਰਹਿਰਾਸ ਸੰਧਯਾ ਸਾਧਿ ਸਤਿਗੁਰ,*
*ਦੀਦ ਚਸ਼ਮ ਪਠਾਨ ਕੋ।*
*ਬਹੁ ਕੀਨ ਆਦਰ ਤਾਹਿ ਕੋ,*
*ਸੁਨ ਬੈਠ ਯਾ ਅਸਥਾਨ ਕੋ।"*
*ਰਹਿਰਾਸ ਭੋਗ ਸੁ ਪੜਤ ਹੈ,*
*ਨਹਿ ਸੰਕ ਮਨ ਮਹਿ ਧਾਰੀਐ।*
*ਤਬ ਭੋਗ ਪਰਯੋ, ਦਈ ਆਯਸ,*
*ਗਈ ਸੰਗਤਿ ਸਾਰੀਐ। ੨੯।*

ਬਾਹਰ ਰਤਾ ਕੁ ਠੰਢ ਸੀ। ਗੁਰੂ ਜੀ ਅੰਦਰ ਤੰਬੂ ਵਿਚ ਆ ਗਏ। ਪਾਸ ਇਕ ਸਿੱਖ ਹਜ਼ੂਰ ਰੁਮਾਲ ਹਿਲਾਵਨ ਵਾਲਾ ਉਸ ਵਕਤ ਹਾਜ਼ਰ ਸੀ। ਉਹ ਪਠਾਨ ਵੀ ਅੰਦਰ ਆ ਗਿਆ। ਜਿਸ ਵੇਲੇ ਘੜੀ ਕੁ ਉਸ ਪਠਾਨ ਨੂੰ ਬੈਠਿਆਂ ਹੋਈ ਤਾਂ ਮਹਾਰਾਜ ਨੇ ਰੁਮਾਲ ਹਿਲਾਉਣ ਵਾਲੇ ਸਿੱਖ ਨੂੰ ਕਿਸੇ ਕਾਰਜ ਲਈ ਬਾਹਰ ਭੇਜ ਦਿੱਤਾ :

*"ਤਬ ਸਤਿਗੁਰ ਬਰ ਦ੍ਰਿਸਟਿ ਚਲਾਈ।*
*ਜੋ ਫੇਰਤ ਰੁਮਾਲ ਚਹੁੰ ਘਾਈ (ਚਾਰੇ ਤਰਫਾਂ)।*
*ਸਤਿਗੁਰ ਤਾ ਕੋ ਬਚਨ ਅਲਾਯੋ।*
*ਅਮਕੋ ਕਾਮ ਜਾਹਿ ਕਰ ਭਾਯੋ।" ੩੧।*

ਗੁਰੂ ਜੀ ਨੇ ਅੱਖਾਂ ਮੁੰਦੀਆਂ ਹੀ ਸਨ ਕਿ ਉਸ ਮਲੇਛ ਨੇ ਜਾਣਿਆ ਕਿ ਵੇਲਾ ਅੱਛਾ ਹੈ। ਤਬ ਉਸ ਦੁਸ਼ਟ ਨੇ ਉਠ ਕਰ ਫੁਰਤੀ ਸੇ ਸਾਹਿਬ ਕੇ ਉਦਰ ਮੇਂ ਜਮਦਾੜ੍ਹ (ਕਟਾਰ ਵਰਗਾ ਤਿੱਖਾ ਇਕ ਹਥਿਆਰ) ਦੇਹ ਮਾਰਾ। ਗੁਰੂ ਜੀ ਦੀ ਕਮਰ ਕੱਸੀ ਹੋਣ ਕਾਰਨ ਘਾਉ ਬਹੁਤ ਗਹਿਰਾ ਹੋਆ। ਕਟਾਰ ਸਰੀਰੋਂ ਪਾਰ ਹੀ ਹੋ ਗਈ :

*"ਸੋ ਉਹ ਸਮਾਂ ਪਹੂਚਯੋ ਆਈ।*
*ਤਬੀ ਦੁਸਟ ਜਮ ਦਾੜ੍ਹ ਚਲਾਈ।*
*ਯਦਯਪਿ ਕਮਰ ਕਸੀ ਅਤਿ ਸੋਈ।*
*ਤਦਪਿ ਪਾਰ ਦੇਹ ਕੇ ਹੋਈ।" ੩੩।*

ਜਬ ਲਹੂ ਚਲਿਆ ਤਾਂ ਮਰਨ ਧੀਰ ਸ੍ਰੀ ਸਤਿਗੁਰੂ ਜੀ ਸਾਵਧਾਨ ਭਏ। ਕਟਾਰ ਮਾਰ ਪਠਾਣ ਭੱਜਣਾ ਚਾਹੁੰਦਾ ਸੀ। ਮਹਾਰਾਜ ਨੇ ਉਸ ਦਾ ਜਾਮਾ ਖੱਬੇ ਹਾਥ ਪਕੜ ਲਿਆ ਅਤੇ ਤੁਕੀਏ ਪਰ ਜੋ ਸਤਿਗੁਰੂ ਨੇ ਆਪਣਾ ਕਟਾਰ ਰੱਖਿਆ ਹੋਇਆ ਸੀ, ਉਸ ਨੂੰ ਦਾਹਨੇ ਹਾਥ ਸੇ ਪਕੜਿਆ। ਮਿਆਨ ਸੋ ਜੁਦਾ ਕਰਨ ਹਿਤ ਝਟਕਾਇਆ। ਪਹਿਲੀ ਦਫ਼ਹ ਮਿਆਨ ਨਾ ਗਿਰਿਆ। ਜਦ ਜ਼ੋਰ ਨਾਲ ਝਟਕਿਆ ਤਾਂ ਮਿਆਨ ਅਲੱਗ ਹੋ ਗਿਆ। ਗੁਰੂ ਮਹਾਰਾਜ ਨੇ ਕਟਾਰ ਇਸ ਜ਼ੋਰ ਦੀ ਮਾਰੀ ਕਿ ਪਠਾਣ ਥਾਂ ਹੀ ਢੇਰ ਹੋ ਗਿਆ :

*"ਘਾਵ ਮਾਰ ਕਟਾਰ ਕੋ, ਤਬ ਦੁਸਟ ਭਾਜਯੋ ਆਪ ਹੀ।*
*ਤਬ ਗਹਿ ਸੁ ਜਾਮਾ ਤਾਹਿ ਕੋ, ਨਿਜ ਲੈ ਕਟਾਰ ਸੁ ਚਾਪ ਹੀ।*

*ਮਾਰਿਯੋ ਕਸ ਤਾਹਿ ਕੋ, ਤਿਹ ਪੇਟ ਕੋ ਚੂਰਣ ਕਰੈ।*

ਪਠਾਣ ਨੇ ਡਿੱਗਦੇ ਹੋਏ ਕਿਹਾ :

*ਹਾ, ਮਾਉ, ਮੈ ਅਬ ਮਾਰਿਯੋ।*

ਧੰਨ ਹਨ ਗੁਰੂ ਮਹਾਰਾਜ ਜੋ ਉਨ੍ਹਾਂ ਉਸ ਵੇਲੇ ਵੀ ਕਹਿਆ : ਅਲਾਹ ਕਹੁ, ਅਲਾਹ! ਕਿਆ ਯਹਿ ਅੰਮਾ ਕਹਿਣ ਦਾ ਵਕਤ ਹੈ। ਅਲਾਹ ਆਖ ਜਿਸ ਨੇ ਤੇਰੀ ਅਗਲੇ ਜਨਮ ਸਹਾਇਤਾ ਕਰਨੀ ਹੈ :

*ਇਹ ਭਾਂਤ ਸੁਨ ਕੇ ਵਾਕ ਤਾ ਗੁਰੂ, ਆਪ ਬੈਨ ਉਚਾਰ ਹੀ।*
*"ਖ਼ੁਦ ਜ਼ਬਾਨੀ ਨਾਮ ਅਲਹਿ, ਕਹੋ : ਜਿਹ ਭਵ ਪਾਰ ਹੀ।" ੩੫।*

ਮਹਾਰਾਜ ਦਾ ਇਤਨਾ ਕਹਿਣਾ ਸੀ ਕਿ ਪਠਾਣ ਦੇ ਪ੍ਰਾਣ ਨਿਕਲ ਗਏ। ਇਤਨੇ ਨੂੰ ਸਿੱਖ ਵੀ ਆ ਗਏ। ਬਹਾਦਰ ਸ਼ਾਹ ਨੂੰ ਵੀ ਖ਼ਬਰ ਹੋ ਗਈ। ਤਤ ਫਟ ਬਹਾਦਰ ਸ਼ਾਹ ਨੇ ਇਕ ਅੰਗਰੇਜ਼ ਜਰਾਹ (ਸਰਜਨ) ਭੇਜਿਆ। ਹੋਰ ਸ਼ਾਹੀ ਹਕੀਮ ਵੀ ਭੇਜੇ। ਸਰਜਨ ਨੇ ਜ਼ਖ਼ਮ ਸੀਊ ਦਿੱਤਾ। ਅੰਗਰੇਜ਼ ਸਰਜਨ ਨੇ ਪਾਸ ਰਹਿ ਕੇ ਇਲਾਜ ਕੀਤਾ। ਉਸ ਕਿਹਾ ਕਿ ਥੋੜ੍ਹੇ ਦਿਨਾਂ ਨੂੰ ਹੀ ਗੁਰੂ ਜੀ ਅੱਛੇ ਹੋ ਜਾਏਂਗੇ। ਗੁਰੂ ਜੀ ਉਸ ਨੂੰ ਦਸ ਮੋਹਰਾਂ ਸੋਨੇ ਦੀਆਂ ਰੋਜ਼ ਦੇਂਦੇ ਰਹੇ :

**ਅੰਗਰੇਜ਼ ਸਰਜਨ ਦਾ ਇਲਾਜ ਕਰਨਾ**

*'ਕਾਲ ਉਸੀਹ (ਉਸੇ ਸਮੇਂ) ਦਾਨਾਇ (ਸਿਆਨਾ) ਫਿਰੰਗ (ਅੰਗ੍ਰੇਜ਼) ਕੋ*
*ਸ਼ਾਹ ਹਕੀਮਨ ਯੌਂ ਫ਼ੁਰਮਾਯੋ।*
*ਖਿਜਮਤ ਜਾਇ ਕਰੋ ਗੁਰ ਕੀ,*
*ਤਤ ਕਾਲ ਮੈ ਨੈਨਨ ਹੀ ਦਰਸਾਯੋ।" ੩੬।*

ਗਿਆਰ੍ਹਵੇਂ ਦਿਨ ਗੁਰੂ ਜੀ ਦਾ ਜ਼ਖ਼ਮ ਮਿਲ ਗਿਆ। ਆਪ ਜੀ ਨੇ ਇਸ਼ਨਾਨ ਕਰ ਸ਼ਸਤ੍ਰ ਪਹਿਨੇ, ਕਲਗੀ ਲਗਾਈ। ਹੱਥੀਂ ਇਨਾਮ ਵੰਡੇ। ਬਹਾਦਰ ਸ਼ਾਹ ਨੇ ਵੀ ਖ਼ੁਸ਼ੀ ਪ੍ਰਗਟਾਈ ਕਿ ਗੁਰੂ ਜੀ ਛੇਤੀ ਨਰੋਏ ਹੋ ਗਏ ਹਨ :

*"ਯਾਰਵੇਂ ਦਿਵਸ ਭਏ ਸੁਖ ਕਾਰਨ,*
*ਨਾਨ੍ਹ (ਇਸ਼ਨਾਨ) ਕਰੌ ਪਟ ਖ਼ੂਬ ਛਕਾਏ (ਸਜਾਏ)।"*
*ਕਲਗੀ ਪੁਨਿ ਔਰ, ਪੁਸ਼ਾਕ ਬਨੀ,*
*ਪੁਨਿ ਕਮਰ ਛਕਾਇ ਇਨਾਮ ਦਿਵਾਏ।*
*ਸ਼ਾਹ ਬਹਾਦੁਰ ਯੋ ਮਨ ਆਨੰਦ,*
*ਆਨੰਦ ਸੋ ਅਤਿ ਪੂਰ ਲਸਾਏ। ੩੭।*

ਆਪ ਜੀ ਨੇ ਬੰਦਾ ਸਿੰਘ ਨੂੰ ਪੰਜਾਬ ਭੇਜ ਦਿੱਤਾ। ਪੰਥ ਦਾ ਜਥੇਦਾਰ ਥਾਪਿਆ ਸੀ। ਇਹ ਸਮਝਾ ਦਿੱਤਾ ਕਿ ਜਦ ਵੀ ਕਦੇ ਭੀੜ ਬਣੇ, ਪਾਂਚ ਸਿੰਘੋਂ ਸੇ ਅਰਦਾਸ ਕਰਾਉਣਾ, ਗੁਰੂ ਸੰਗ ਹੋਵੇਗਾ। ਸਿੱਖਾਂ ਵੀ ਗੁਰੂ ਜੀ ਦੇ ਸਾਹਮਣੇ ਬੰਦਾ ਸਿੰਘ ਨੂੰ ਖੜ੍ਹਾ ਕਰ ਆਖ

ਦਿੱਤਾ ਸੀ ਕਿ ਮਹਾਰਾਜ ਬੰਦਾ ਸਿੰਘ ਨੂੰ ਇਕ ਗੱਲ ਹੋਰ ਵੀ ਸਮਝਾ ਦਿਓ :

*ਜੇ ਬੰਦਾ ਨਿਜ ਪਾਤਸ਼ਾਹੀ ਚਾਹੈ।*
*ਹਮ ਇਸ ਕੇ ਸਾਥ ਨ ਗਹੈ।*

ਬੰਦਾ ਸਿੰਘ ਨੇ ਵੀ ਹੱਥ ਜੋੜ ਕਹਿਆ :

*ਤਬ ਹੀ ਬੰਦੇ ਬੰਦ ਕਰ ਹਾਥ।*
*ਹਮ ਮਾਨੈਗੇ ਸਿੰਘਨ ਬਾਤ।*
*ਭੀੜ ਪੜੈ ਜਹਿ ਹਮ ਪਰ ਆਇ।*
*ਤਬ ਤੁਮ ਕਰਨੀ ਬਨਮ ਸਹਾਇ।*

ਦੀਵਾਨ ਉਸੇ ਤਰ੍ਹਾਂ ਲੱਗਣ ਲੱਗ ਪਏ। ਪਰ ਇਕ ਦਿਨ ਐਸਾ ਹੋਆ ਕਿ ਮਜਲਸ ਰਾਇ ਨਾਂ ਦੇ ਰਾਜੇ ਨੇ ਜੋ ਲਾਹੌਰ ਤੋਂ ਆਇਆ ਸੀ, ਦੋ ਕਮਾਨਾਂ ਗੁਰੂ ਜੀ ਦੇ ਚਰਨਾਂ ਤੇ ਲਿਆ ਭੇਟ ਕੀਤੀਆਂ। ਨਾਲ ਹੀ ਉਸ ਸੁਭਾਵਕ ਇਹ ਕਹਿ ਦਿੱਤਾ ਕਿ ਇਹ ਖ਼ਾਨਦਾਨੀ ਕਮਾਨਾਂ ਹਨ ਅਤੇ ਇਸ ਤੇ ਚਿੱਲਾ ਚੜ੍ਹਾਉਣਾ ਬੜਾ ਮੁਸ਼ਕਲ ਹੈ। ਸਤਿਗੁਰ ਦੀ ਆਗਿਆ ਪਾ ਕੇ ਹਾਜ਼ਰ ਸੂਰਮਿਆਂ ਨੇ ਕਮਾਨਾਂ ਖਿੱਚਣੀਆਂ ਚਾਹੀਆਂ। ਉਹ ਹਾਰ ਥੱਕੇ ਪਰ ਕਮਾਨਾਂ ਕੰਨ ਤਕ ਨਾਂਹ ਖਿੱਚੀਆਂ ਗਈਆਂ।

**ਜੋਤੀ ਜੋਤ ਸਮਾਉਣਾ**

ਐਸਾ ਦੇਖ ਮਹਾਰਾਜ ਨੇ ਇਕ ਕਮਾਨ ਆਪਣੇ ਹੱਥ ਵਿਚ ਲੈ ਲਈ ਤੇ ਚਿੱਲਾ ਚੜ੍ਹਾਉਣ ਲੱਗੇ ਤਾਂ ਮਜਲਸ ਰਾਇ ਨੇ ਹੱਥ ਜੋੜ ਕਹਿਆ ਕਿ ਅਜੇ ਆਪ ਜੀ ਦਾ ਫੱਟ ਅੱਲਾ ਹੈ। ਇਤਨਾ ਬਲ ਲਗਾਉਣ ਨਾਲ ਜ਼ਖ਼ਮ ਫਟ ਜਾਏਗਾ। ਮੇਰੇ ਕਹੇ ਨੂੰ ਮੁਆਫ਼ ਕਰੋ।

ਮਹਾਰਾਜ ਨੇ ਇਹ ਸੁਣ ਕਹਿਆ ਕਿ ਤੁਸੀਂ ਠੀਕ ਕਹਿੰਦੇ ਹੋ ਕਿ ਜ਼ਖ਼ਮ ਨਰਮ ਹਨ ਪਰ ਜੇ ਇਹ ਕਮਾਨ ਨਾਂਹ ਖਿੱਚੀ ਗਈ ਤਾਂ ਬੜੀ ਖ਼ੁਨਾਮੀ ਹੋਵੇਗੀ। ਸਾਰੇ ਬਹਾਦਰ ਸ਼ਾਹ ਦੇ ਨਾਇਬ, ਮੰਤਰੀ ਤਕ ਕਹਿਣਗੇ ਕਿ ਦੇਖੋ ਕਿ ਕਮਾਨ ਤਕ ਨਾ ਚੁੱਕੀ ਗਈ :

*"ਤਬ ਸਾਹਿਬ ਫੁਰਮਾਵੈ ਆਪ।*
*ਦੇਖਹੁ, ਰਾਜਾ ਜੀ! ਯਹਿ ਚਾਪ (ਕਮਾਨ)। ੨੩। ੪੪।*
*ਜੋ ਨਾਹਿ ਖਿੰਚੈਂ ਧਨੁਖ ਕੋ, ਤਬ ਜਗਤ ਮੈ ਅਪਜਸ ਮਈ।*
*ਮਜਲਸ ਗੁਰੂ ਕੀ ਮਾਹਿ ਜੋ, ਕਮਾਨ ਖਿੰਚਤ ਨਹਿ ਭਈ।"*

ਮਜਲਸ ਰਾਇ ਨੇ ਫਿਰ ਬੇਨਤੀ ਕੀਤੀ ਕਿ *ਜੋ ਆਪ ਜੀ ਦੀ ਸ਼ਕਤੀ ਤੋਂ ਇਨਕਾਰੀ ਹੈ ਉਹ ਤਾਂ ਐਸੇ ਉੱਲੂ ਵਾਂਗ ਹੈ ਜੋ ਸੂਰਜ ਚੜ੍ਹੇ ਨੂੰ ਵੀ ਕਹੀ ਜਾਂਦਾ ਹੈ ਕਿ ਸੂਰਜ ਨਿਕਲਿਆ ਹੀ ਨਹੀਂ।*

ਉਸ ਦੀ ਇਹ ਗੱਲ ਸੁਣ ਕੇ ਮਹਾਰਾਜ ਨੇ ਉਸ ਸਮੇਂ ਤਾਂ ਕਮਾਨ ਨਾ ਚੁੱਕੀ ਪਰ ਇਕ ਘੜੀ ਗੁਜ਼ਰੀ ਤਾਂ ਕਲਗੀਧਰ ਦੇ ਮਨ ਵਿਚ ਪਤਾ ਨਹੀਂ ਕੀ ਆਇਆ ਕਿ ਦੋਵਾਂ ਕਮਾਨਾਂ ਨੂੰ ਇਤਨਾ ਖਿੱਚਿਆ ਕਿ ਦੋਵੇਂ ਹੀ ਟੁੱਟ ਗਈਆਂ :

*"ਤਬ ਦੀਨ ਦੰਡ ਕਦੰਡ (ਕਮਾਨਾਂ) ਦੋਨੋਂ*
*ਨਿਮਖ ਮੈ ਤੋੜਤ ਭਏ।"*

ਕਮਾਨਾਂ ਤਾਂ ਜ਼ਰੂਰ ਟੁੱਟ ਗਈਆਂ ਪਰ ਸੀਤੇ ਜ਼ਖ਼ਮ ਫਟ ਗਏ। ਖ਼ੂਨ ਦਾ ਫੁਹਾਰਾ ਫੁੱਟ ਪਿਆ। ਸਾਰੇ ਬੜੇ ਹੀ ਚਿੰਤਾਤਰ ਹੋ ਗਏ। ਸ਼ਾਹੀ ਹਕੀਮਾਂ ਨੂੰ ਬੁਲਾਇਆ ਗਿਆ ਪਰ ਉਨ੍ਹਾਂ ਆਪਣੀ ਮਜਬੂਰੀ ਦੱਸੀ। ਸਾਰੇ ਚੁੱਪ ਖੜ੍ਹੇ ਕੌਤਕ ਦੇਖ ਰਹੇ ਸਨ। ਬਹਾਦਰ ਸ਼ਾਹ ਵੀ ਪੁੱਜ ਗਿਆ। ਕਦੇ ਉਹ ਸ਼ਾਹੀ ਹਕੀਮਾਂ ਵਲ ਡੱਕੇ, ਕਦੇ ਗੁਰੂ ਜੀ ਵੱਲ। ਗੁਰੂ ਜੀ ਨੇ ਸਭ ਦੀ ਮਾਨਸਕ ਦਸ਼ਾ ਭਾਂਪ ਕਹਿਆ ਕਿ ਚਿੰਤਾ ਵਿਚ ਪੈਣ ਦੀ ਲੋੜ ਨਹੀਂ। ਜ਼ਖ਼ਮਾਂ ਨੂੰ ਘੁੱਟ ਕੇ ਬੰਨ੍ਹ ਦਿਓ। ਇਸੇ ਤਰ੍ਹਾਂ ਹਕੀਮਾਂ ਨੇ ਕੀਤਾ ਤੇ ਖ਼ੂਨ ਵਹਿਣਾ ਬੰਦ ਹੋ ਗਿਆ। ਮਹਾਰਾਜ ਨੌ-ਬਰ-ਨੌ ਹੋ ਗਏ। ਨਿਤ ਕ੍ਰਿਯਾ ਨਿਭਾਂਦੇ ਰਹੇ। ਸ਼ਿਕਾਰ ਤੇ ਵੀ ਜਾਂਦੇ ਰਹੇ :

*"ਤਾਹਿ ਕੇ ਪਾਛੇ ਗੁਰੂ, ਇਸ਼ਨਾਨ ਵੈਸੇ ਨਿਤ ਕਰੈਂ।*
*ਰੁਚਿਰ ਅੰਬਰ ਔ ਪੁਸ਼ਾਕੀ, ਪਹਰ ਕਰ ਖੇਲਤ ਚਰੇਂ। ੫੫।"*

ਇਸ ਤਰ੍ਹਾਂ ਸੋਲ੍ਹਾਂ ਦਿਨ ਹੋਰ ਗੁਜ਼ਰ ਗਏ ਤਾਂ ਇਕ ਨਿਕਟੀ ਭਾਈ ਗੁਰਦਿੱਤ ਸਿੰਘ ਨੂੰ ਗੁਰੂ ਜੀ ਨੇ ਕਹਿਆ ਕਿ ਅੱਜ ਪੰਚਮੀ ਦਾ ਦਿਨ ਆਣ ਪਹੁੰਚਾ ਹੈ ਜਦ ਗੁਰੂ ਤੇਗ਼ ਬਹਾਦਰ ਜੀ ਨੇ ਧਰਮ ਦਾ ਝੰਡਾ ਝੁਲਾਉਣ ਹਿਤ ਸ਼ਹੀਦੀ ਦਿੱਤੀ ਸੀ ਤੇ ਧਰਮ ਦਾ ਪੁਲ ਬਣਾ ਦਿੱਤਾ ਸੀ। ਸੋ ਆਪਣਾ ਚਿੱਤ ਹੈ ਕਿ ਅੱਜ ਦੇ ਦਿਨ ਹੀ ਸਰੀਰ ਤਿਆਗੀਏ :

*"ਗੁਰਦਿਤ ਸਿੰਘ ਭਾਈ ਤਾਹਿ, ਗੁਰ ਯੋ ਅਲਾਈ ਬਾਤ*

ਕਿ

*ਦਿਵਸ ਪੰਚਮੀ ਕੇ ਬਿਖੈ, ਸਤਿਗੁਰ ਧਰਮ ਸੁ ਕੇਤ।*
*ਨਾਵੀ ਪਤਿਸ਼ਾਹੀ ਭਲੇ, ਬਧੀ ਧਰਮ ਕੀ ਸੇਤ।*
*ਤਾ ਦਿਨ ਮੈ ਥਿਤ ਪੰਚਮੀ, ਸੋਊ ਭਈ ਹੈ ਆਜ।*
*ਕਰੋ ਕਾਜ ਤੁਮ ਹੂੰ ਭਲੈ, ਹਮ ਅਸਵਾਰੇ ਸਾਜ। ੫੮।"*

ਭਾਈ ਗੁਰਦਿੱਤ ਸਿੰਘ ਨੇ ਇਤਨਾ ਸੁਣਨਾ ਸੀ ਕਿ ਨੱਠ ਉਠੇ ਤੇ ਸੰਗਤਾਂ ਨੂੰ ਜਾ ਕੇ ਗੁਰੂ ਜੀ ਦੀ ਮਨ ਦਸ਼ਾ ਦੱਸੀ। ਸੰਗਤਾਂ ਸੁਣਦੇ ਸਾਰ ਗੁਰੂ ਜੀ ਪਾਸ ਆਈਆਂ ਤੇ ਬੇਨਤੀ ਕੀਤੀ ਕਿ ਤੁਸਾਂ ਤਾਂ ਅਕਾਲ ਚਲਾਣੇ ਦਾ ਨਿਰਣਾ ਲੈ ਲਿਆ ਹੈ ਪਰ ਸਾਡੇ ਵੱਲ ਦੇਖੋ! ਸਾਨੂੰ ਕਿਸ ਦੇ ਲੜ ਲਗਾ ਕੇ ਚੱਲੇ ਹੋ। *ਖਾਲਸਾ ਤਾਂ ਅਜੇ ਗੋਦ ਵਿਚ ਖੇਡਦੇ ਬਾਲ ਵਾਂਗ ਹੈ :*

*"ਹੇ ਸਾਚੇ ਗੁਰ! ਪੇਖੀਐ, ਸਿਖਨ ਕੋ ਅਹਿਵਾਲ।*
*ਕੋ ਅੰਚਰ ਮੈ ਲਾਈਐ, ਹੇ ਗੁਰ ਦੀਨ ਦਯਾਲ।"*

ਇਹ ਸੁਣ ਕੇ ਗੁਰੂ ਮਹਾਰਾਜ ਨੇ ਕਿਹਾ ਕਿ ਇਹ ਤੁਸੀਂ ਕੀ ਕਹਿ ਰਹੇ ਹੋ? ਮੈਂ ਕਿਧਰੇ ਜਾ ਨਹੀਂ ਰਹਿਆ। ਤੁਹਾਡੇ ਸਦਾ ਅੰਗ ਸੰਗ ਹਾਂ :

*ਤਬ ਸ੍ਰੀ ਮੁਖ ਆਪ ਉਚਾਰ ਕੀਓ :*
*ਅੰਗ ਸੰਗ ਸੁ ਸਿੱਖਨ ਮੈ ਨਿਜਕਾਵੈਂ।*

ਫਿਰ ਇਹ ਦੱਸਿਆ ਕਿ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਉਪਰੰਤ ਨੀਤੀ ਕੀ ਅਪਨਾਉਣੀ

**ਅੰਤਮ ਉਪਦੇਸ਼**

ਹੈ, ਉਸ ਬਾਰੇ ਦੱਸਿਆ ਕਿ ਸਭ ਕੁਝ ਆਪਣੀ ਹੀ ਸ਼ਕਤੀ ਨਾਲ ਹੁੰਦਾ ਹੈ। ਰਾਜ ਇਵੇਂ ਨਹੀਂ ਮਿਲਦੇ। ਸਿੱਕਾ ਮੁਹਰ ਆਪਣੇ ਆਪ ਨਹੀਂ ਚਲਦੀ। ਇਸ ਲਈ ਲਗਾਤਾਰ ਸੰਘਰਸ਼ ਦੀ ਲੋੜ ਪੈਂਦੀ ਹੈ। ਅਨੇਕਾਂ ਹੀ ਸ਼ਹੀਦੀਆਂ ਪ੍ਰਾਪਤ ਕਰਨ ਤਾਂ ਕਿਧਰੇ ਜਾ ਕੇ ਆਪਣਾ ਸਿੱਕਾ ਟੁਰਦਾ ਹੈ :

*"ਅਹੋ ਖਾਲਸਾ! ਅਸ ਬਿਧਿ ਕੀਜੈ।*
*ਲਰ ਮਰ ਕੇ ਤੁਰਕਨ ਦੁਖ ਦੀਜੈ।*
*ਸਵਾ ਲਾਖ ਜਬ ਸੀਸ ਲਗਾਏ।*
*ਤਬ ਹੀ ਅਛਰ ਮੁਹਰ ਚੜ੍ਹਾਏ।" ੭੨।*

ਦੂਸਰੇ, ਲੜਦੇ ਵੀ ਆਚਰਨ ਦਾ ਪੱਲਾ ਨਹੀਂ ਛੱਡਣਾ। ਰਹਿਤਵਾਨ ਰਹਿਣਾ ਹੈ।

*'ਤੁਰਕ ਕੀ ਨਾਰਿ ਸੋ ਸੰਗ ਕਰੈ ਨਹੀਂ।'*

ਨਿਤਨੇਮ ਨਹੀਂ ਵਿਸਾਰਨਾ। ਦੀਵਾਨ ਵਿਚ ਹਾਜ਼ਰੀ ਭਰਨੀ। ਦੁਸ਼ਮਨ ਦਾ ਵਿਸਾਹ ਕਦੇ ਨਹੀਂ ਕਰਨਾ। ਜੋ ਕੋਈ ਆਚਰਨ ਤੋਂ ਡਿੱਗ ਜਾਏ, ਪਰਾਈ ਇਸਤ੍ਰੀ ਭੋਗੇ,[1] ਉਸ ਨੂੰ ਸਖ਼ਤ ਸਜ਼ਾ ਦੇਣੀ :

*"ਜੋਇ ਮਲੇਛ ਕੀ ਨਾਰਿ ਭਜੈਂ।*
*ਤਿਹ ਦੂਖਨ ਲਾਇ ਕੈ ਦੰਡ ਦਵਾਈ।" ੭੪।*

*ਤੁਸੀਂ ਸਦਾ ਏਕਾ ਰੱਖਣਾ। ਮੁਗਲ ਤਾਂ ਆਪਸ ਵਿਚ ਲੜ ਲੜ ਹੀ ਘਾਇਲ ਹੋ ਜਾਣਗੇ।* ਤੁਸੀਂ ਹੰਕਾਰ ਕਦੇ ਨਹੀਂ ਕਰਨਾ ਕਿ ਤੁਹਾਡੀ ਸ਼ਕਤੀ ਨਾਲ ਜਿੱਤ ਹੋਈ। ਹੰਕਾਰੀ ਦੁਖੀ ਹੁੰਦਾ ਹੈ। *ਮੈਂ ਕੋਈ ਫਿਰ ਜਨਮ ਧਾਰ ਕੇ ਨਹੀਂ ਆਉਣਾ ਪਰ ਕਦੇ ਵੀ ਭੀੜ ਪਈ, ਤੁਹਾਡੇ ਵਿਚ ਹੀ ਸ਼ਕਤੀ ਪਾ ਕੇ ਭੀੜ ਨਵਿਰਤ ਕਰ ਦਿਆਂਗਾ :*

*"ਜਨਮ ਮਰਨ ਦੋਨੋ ਨਹੀਂ, ਮੋ ਕਹੁ ਜਾਨਹੁ ਬੀਰ।*
*ਅੰਤ ਭੀਰ ਜਬ ਪਰੈਗੀ, ਕਰੌਂ ਸਹਾਇਤਾ ਧੀਰ।" ੮੧।*

ਗੁਰੂ ਦੇ ਆਦਰਸ਼ਾਂ ਤੇ ਕੁਰਬਾਨ ਹੋਣ ਵਾਲੇ ਖਾਲਸੇ ਦਾ ਰਾਜ ਅਵੱਸ਼ ਹੋਵੇਗਾ :

*'ਤਾਹਿ ਖਾਲਸਾ ਕਰ ਹੈ ਰਾਜ।*
*ਸੀਸ ਲਗੈ ਜੋ ਸਤਿਗੁਰ ਕਾਜ।' ੮੨।*

ਇਤਨਾ ਸੁਣ ਕੇ ਸਿੱਖਾਂ ਬੇਨਤੀ ਕੀਤੀ ਕਿ ਕਿਰਪਾ ਕਰ ਕੇ ਹੁਣ ਇਹ ਵੀ ਦੱਸ ਦਿਉ ਕਿ

**ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ**

ਅੱਗੇ ਨੌਂ ਗੁਰੂ ਸਾਹਿਬਾਨ ਆਪਣੀ ਜੋਤ ਜਿਸ ਵਿਚ ਧਰ ਦੇਂਦੇ ਸਨ ਅਸੀਂ ਉਨ੍ਹਾਂ ਅੱਗੇ ਸਿਰ ਨਿਵਾ ਦੇਂਦੇ ਸਾਂ ਅਤੇ ਮਾਰਗ ਪਾਉਂਦੇ ਰਹਿੰਦੇ ਸਾਂ। ਹੁਣ ਆਪ ਜੀ ਜੋਤੀ ਜੋਤ ਸਮਾ ਜਾਣ ਉਪਰੰਤ ਕਿਸ ਦੇ ਲੜ ਸਾਨੂੰ ਲਗਾ ਚੱਲੇ ਹੋ :

---

1. ਭੋਗ ਕਰੇ।

*"ਨਵ ਸਰੂਪ ਸਤਿਗੁਰ ਜੋ ਧਾਰੈ।*
*ਤਿਨ ਮੈ ਏ ਮਿਰਜਾਦ ਬਿਚਾਰੈ। ੯੪।*
*ਆਪਨ ਜੋਤ ਰਖੈ ਜੋ ਆਹੀ।*
*ਕਰੈ ਬੰਦਨਾ ਸੰਗਤਿ ਤਾਹੀ।*
*ਜੇ ਆਪਨ ਭਾਣਾ ਵਰਤਾਯ।*
*ਤੌ ਸੰਗਤਿ ਕੋ ਲੜ ਪਕਰਾਯ।" ੯੫।*

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸਮਝਾਇਆ :

*ਪਹਿਲੀ ਗੱਲ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਹੀ ਹੁਕਮ ਕਰ ਗਏ ਸਨ ਕਿ ਦਸ ਜਾਮੇ ਹੀ ਧਾਰਨੇ ਹਨ। ਉਸ ਪਿੱਛੋਂ ਕਿਸੇ ਸਰੀਰ ਵਿਚ ਜੋਤ ਨਹੀਂ ਧਰਨੀ। ਕਲਯੁਗ ਦਾ ਪਹਿਰਾ ਵਧ ਜਾਣਾ ਹੈ।* ਜਿਨ੍ਹਾਂ ਨੂੰ ਕੁਝ ਕੁ ਸਮਝ ਆਈ ਹੈ ਕਿ ਇਹ ਜਗਤ ਤੁਛ ਹੈ, ਉਹ ਵੀ

*'ਮਾਂਗੈ ਭੇਟ ਮੁਖੋਂ ਨਿਜ ਪਾਹੀ।'*

*ਪੂਜਾ ਖਾਣਗੇ। ਸਿਮਰਨ ਛੱਡ ਬੈਠਣਗੇ। ਨਾਂ ਦੇ ਜ਼ਰੂਰ ਸੰਤ ਹੋਣਗੇ ਪਰ ਕਾਮ ਦੇ ਮਾਰੇ ਹੋਣਗੇ :*

*"ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਹੀ।*
*ਪੂਜਾ ਭਖਤ, ਭਜਨ ਨਹਿ ਗ੍ਰਾਹੀ।*
*ਹਰਿ ਸਿਮਰਨ ਬਿਨ ਕਾਮ ਵਿਕਾਰੀ।*
*ਸੰਤ ਕਹਾਵੈਂ ਚਿਤ ਪਰ ਨਾਰੀ।"*

ਸੋ ਹੁਣ ਕਿਸੇ ਨੂੰ ਭਾਲ, ਢੂੰਡ ਤਿਲਕ ਨਹੀਂ ਦੇਣਾ। *ਖ਼ਾਲਸਾ ਜੀ ਨੂੰ ਅਕਾਲ ਦੀ ਗੋਦ ਵਿਚ ਬਿਠਾਇਆ ਹੈ। ਸ਼ਬਦ ਦੇ ਲੜ ਲਗਾ ਦਿੱਤਾ ਹੈ। ਹੁਣ ਗੁਰੂ ਜੀ ਦਾ ਦਰਸ਼ਨ ਸਿਵਾਇ ਗੁਰੂ ਗ੍ਰੰਥ ਸਾਹਿਬ ਦੇ ਹੋਰ ਕੋਈ ਨਹੀਂ। ਜਿਸ ਵੀ ਸਾਵਧਾਨ ਹੋ ਗੁਰੂ ਦੀ ਬਾਣੀ ਪੜ੍ਹੀ, ਉਹ ਵਧੀਆ ਸਿੱਖ ਹੈ ਅਤੇ ਉਸਨੂੰ ਪ੍ਰਤੱਖ ਗੁਰੂ ਦੇ ਦਰਸ਼ਨ ਹੋਣਗੇ :*

*"ਗੁਰਿਆਈ ਕਾ ਨਹਿ ਅਬ ਕਾਲ।*
*ਤਿਲਕ ਨ ਦੇਵਹਿਗੇ ਕਿਸ ਭਾਲ। ੯੬।*
*ਸਰਬ ਸੁ ਸੰਗਤਿ ਖਾਲਸ ਮਾਨ।*
*ਸ੍ਰੀ ਅਸਿਕੇਤੁ ਗੋਦ ਮੈ ਜਾਨ।*
*ਲੜ ਪਕੜਾਇ ਸ਼ਬਦ ਕਾ ਰੂਪ।*
*ਜੋ ਮਾਨੇ ਸੋ ਸਿੰਘ ਅਨੂਪ। ੯੭।*
*ਦਰਸਨ ਗੁਰ ਕਾ ਹੈ ਸਵਧਾਨ।*
*ਸ੍ਰੀ ਗ੍ਰੰਥ ਜੀ ਸਾਹਿਬ ਮਾਨ।*
*ਤਾ ਤੇ ਜੋ ਮੁਹ ਸਿੰਘ ਸੁਜਾਨਾ।*
*ਮਾਨੈ ਗੁਰੂ ਗ੍ਰੰਥ ਭਗਵਾਨਾ।"*

ਇਤਨੇ ਬਚਨ ਕਹਿ ਕੇ ਆਪ ਜੀ ਨੇ ਕਹਿਆ ਕਿ ਹੁਣ ਸਾਰੀ ਸੰਗਤ ਉਠ ਕੇ ਮੇਰੇ ਨਾਲ ਆਦਿ ਸਤਿਗੁਰੂ, ਗੁਰੂ ਗ੍ਰੰਥ ਸਾਹਿਬ ਦਾ ਜਿਥੇ ਪ੍ਰਕਾਸ਼ ਹੈ, ਉਥੇ ਚੱਲੇ। ਆਪ ਜੀ ਦੀ ਆਗਿਆ ਪਾ ਕੇ ਸਾਰੀ ਸੰਗਤ ਉਨ੍ਹਾਂ ਨਾਲ ਉਥੇ ਪੁੱਜੀ ਜਿਥੇ ਸਾਹਿਬ ਗੁਰੂ ਗ੍ਰੰਥ ਜੀ ਦਾ ਪ੍ਰਕਾਸ਼ ਸੀ। *ਪੰਜ ਪੈਸੇ ਨਲੀਏਰ ਰੱਖ ਕੇ, ਮੱਥਾ ਟੇਕਿਆ। ਪਰਕਰਮਾ ਬੜੀ ਸ਼ਰਧਾ ਨਾਲ ਕੀਤੀ ਅਤੇ ਫਿਰ ਬੈਠ ਫ਼ਰਮਾਇਆ ਕਿ ਮੇਰਾ ਜ਼ਾਹਰਾ ਰੂਪ ਗੁਰੂ ਗ੍ਰੰਥ ਸਾਹਿਬ ਹੈ। ਜਿਸਨੇ ਮੇਰੇ ਸਾਥ ਬਾਤ ਕਰਨੀ ਹੈ ਉਹ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ। ਮੇਰੇ ਸੇ ਬਾਤਾ ਹੋਵੇਂਗੀ :*

*ਸੁਨ ਕੇ ਕਹਾ ਏਹੁ ਇਤਿਹਾਸ।*
*'ਚਲੋ ਆਦਿ ਸਤਿਗੁਰ ਕੇ ਪਾਸ।'*
*ਤਬ ਪੁਨਿ ਆਪ ਉਠੇ ਸਭ ਸੰਗਾ।*
*ਪੈਸੇ ਪਾਂਚ ਨਲੀਏਰ ਸੁ ਅੰਗਾ। ੯੯।*
*ਲੈ ਕੇ ਤਾਹਿ ਅਰਪ (ਭੇਟਾ) ਕੀ ਬੰਦਨ।*
*ਪ੍ਰਦੱਖਨ ਕਰਤੇ ਮਨ ਰੰਗਨ।*
ਕਹਾ : *ਜੋਇ ਬਚ ਕੀਨਾ ਚਾਹੇ।*
*ਪਾਠ ਕਰੈ ਗੁਰ ਕੋ, ਸੁਖ ਪਾਏ। ੧੦੦।*

ਫਿਰ ਫ਼ਰਮਾਇਆ ਕਿ ਸਭ ਧਿਆਨ ਨਾਲ ਸੁਣੋ : *ਗੁਰੂ ਗ੍ਰੰਥ ਸਮ ਤੁਲ ਕਿਸੇ ਨੂੰ ਨਹੀਂ ਜਾਣਨਾ। ਨਾ ਹਾਕਮ, ਨਾ ਬਾਦਸ਼ਾਹ ਤੇ ਨਾ ਰਾਜੇ ਨੂੰ। ਜੇ ਕਦੇ ਗੁਰੂ ਗ੍ਰੰਥ ਜੀ ਮਹਾਰਾਜ ਦਾ ਪ੍ਰਕਾਸ਼ ਹੋਵੇ ਤੇ ਰਾਜਾ, ਹੁਕਮਰਾਨ ਆ ਜਾਏ ਤਾਂ ਵੀ ਇਸ ਦੇ ਅਦਬ ਵਿਚ ਫ਼ਰਕ ਨਹੀਂ ਪੈਣ ਦੇਣਾ। ਇਸ ਦੇ ਮੁਕਾਬਲੇ ਕਿਸੇ ਨੂੰ ਨਾ ਗਿਣਨਾ :*

*"ਯਾ ਸਮ ਔਰ ਕੋਈ ਗੁਰ ਨਾਹੀ।*
*ਬਿਨਾ ਕਾਨ[1] ਸਚੁ ਬਾਕ ਭਨਾਹੀ।*
*ਯਦਪਿ ਰਾਜੈ ਕੇ ਹੋਇ ਪਾਸ।*
*ਤਦਪਿ ਨ ਚਾਹੈ ਮਾਨਤ ਤਾਸ।"[2] ੧੦੧।*

*ਰਾਜੇ ਤਾਂ ਕਸਾਈ ਨਿਆਈਂ ਹੀ ਹੁੰਦੇ ਹਨ। ਉਨ੍ਹਾਂ ਨੂੰ ਬੁਰੇ ਭਲੇ ਦੀ ਤਮੀਜ਼ ਹੀ ਨਹੀਂ ਹੁੰਦੀ।* ਗੁਰੂ ਗ੍ਰੰਥ ਸਾਹਿਬ ਦੇ ਦੀਦਾਰ ਕੀਤਿਆਂ ਪਾਪ ਕਟੀਂਦੇ ਹਨ ਤੇ ਮੋਖ ਮਿਲਦਾ ਹੈ। ਜਿਸ ਨੇ ਬਾਣੀ ਹਿਤ ਕਰ ਅੰਮ੍ਰਿਤ ਵੇਲੇ ਪੜ੍ਹੀ ਤੇ ਕਮਾਈ ਉਸ ਨੂੰ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ। ਰਿੱਧੀਆਂ ਮਿਲਦੀਆਂ ਹਨ। ਸਿੱਧੀਆਂ ਹੱਥ ਆਉਂਦੀਆਂ ਹਨ। ਐਸਾ ਗਿਆਨ ਹੁੰਦਾ ਹੈ ਕਿ ਇਨਸਾਨ ਸੰਸਾਰ ਵਿਚ ਖਚਤ ਨਹੀਂ ਹੁੰਦਾ। ਸਿੱਖੋ ! *ਇਹ ਮਰਯਾਦਾ ਧਾਰ ਲੈਣੀ ਕਿ ਅੰਮ੍ਰਿਤ ਵੇਲੇ, ਦਿਨ ਚੜ੍ਹਨ ਤੋਂ ਪਹਿਲਾਂ ਹੀ ਇਸ਼ਨਾਨ ਕਰਕੇ, ਗੁਰੂ ਗਰੰਥ*

---

1. ਬਗ਼ੈਰ ਝਿਜਕ ਤੋਂ।
2. ਤਾਂ ਵੀ ਗੁਰੂ ਗ੍ਰੰਥ ਸਮਾਨ ਕਿਸੇ ਨੂੰ ਨਹੀਂ ਮੰਨਣਾ।

*ਸਾਹਿਬ ਦੇ ਦਰਸ਼ਨ ਕਰਨੇ। ਜਪੁ ਜੀ ਦਾ ਪਾਠ ਕਰਕੇ ਹੀ ਕਿਸੇ ਕੰਮ ਕਾਜ ਵੱਲ ਧਿਆਨ ਦੇਣਾ। ਫਿਰ ਗੁਰੂ ਰਾਮਦਾਸ ਜੀ ਦਾ ਉਚਾਰਿਆ ਸਲੋਕ :*

*'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ,'*

ਪੜ੍ਹਿਆ ਅਤੇ ਦੁਹਰਾ ਕੇ ਕਿਹਾ ਕਿ ਜਿਸ ਅੰਮ੍ਰਿਤ ਵੇਲਾ ਸੰਭਾਲ ਲਿਆ, ਉਸ ਦਾ ਸਿਮਰਨ ਟੁਰ ਪਵੇਗਾ ਤੇ ਸਿਮਰਨ ਸਦਕਾ ਮੋਖ ਨੂੰ ਪਾ ਲਵੇਗਾ :

*"ਸਬ ਸੰਗਤਿ ਕੋ ਕਹੈ ਸੁਨਾਈ।*
*ਅਪਵਰਗ (ਮੋਖ) ਆਦਿ ਪਦ ਚਾਰ (ਚਾਰ ਪਦਾਰਥ) ਲਖਾਹੀ। ੧੦੩।*
*ਰਿਧਿ ਸਿਧਿ ਸਭ ਸਾਧਨ ਗਯਾਨਾ।*
*ਪ੍ਰਾਪਤਿ ਹੋਇ ਯਾਹਿ ਹਿਤ ਠਾਨਾ।*
*ਗਯਾਨ ਬੈਰਾਗ ਅਨੇਖ ਲਖਾਈ।*
*ਅੰਮ੍ਰਿਤ ਵੇਲੇ ਯਾ ਦਰਸਾਈ। ੧੦੪।*
*ਅੰਮ੍ਰਿਤ ਸਮੈ ਚਾਹੀਐ ਐਸੇ।*
*ਕਰ ਸਨਾਨ ਮੁਖ ਮੰਜਨ ਵੈਸੇ।*
*ਸੁਚ ਪਾਵਨ ਹੋਇ ਪੂਰਬ ਨਾਗਾ।*[1]
*ਕਰੈ ਦਰਸ ਗੁਰ ਕੋ ਵਡਭਾਗਾ। ੧੦੫।*
*ਸ੍ਰੀ ਜਪ ਪਠੇ ਮੰਤ੍ਰ ਗੁਰ ਕੇਰਾ।*
*ਵਾ ਤੇ ਪੁਨਿ ਕਾਰਜ ਚਹੈ ਬੇਰਾ।*
*ਤੌ ਅੰਮ੍ਰਿਤ ਵੇਲਾ ਕੋ ਪਾਯ।*
*ਹਰਿ ਸਿਮਰਨ ਨਰ ਮੋਖ ਲਹਾਇ।" ੪੭। ੧੧੦।*

ਇਸ ਤਰ੍ਹਾਂ ਰਾਤ ਬੀਤ ਗਈ। ਆਸਾ ਦੀ ਵਾਰ ਦਾ ਸਮਾਂ ਹੋ ਗਿਆ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਆਪ ਜੀ ਨੇ ਵੀਹ ਹਜ਼ਾਰ ਦਮੜੇ ਲੋੜਵੰਦਾਂ ਨੂੰ ਵੰਡੇ। ਕੀਰਤਨੀਆਂ ਰਬਾਬੀਆਂ, ਢਾਡੀਆਂ ਤੇ ਹੋਰ ਸੰਗਤਾਂ ਜੋ ਹਾਜ਼ਰ ਸਨ, ਨੂੰ ਸੋਨੇ ਤੇ ਚਾਂਦੀ ਦੇ ਗਹਿਣੇ ਬੁਲਾ ਬੁਲਾ ਦਿੱਤੇ :

**ਜੋਤੀ ਜੋਤ ਸਮਾਉਣਾ**

*'ਕਨਕ ਸੁ ਭੂਖਨ ਬਾਂਟ ਦਏ ਪੁਨਿ,*
*ਚਾਰ ਪਦਾਰਥ ਭਾਵਨ ਭਾਰੀ। ੧੧੧।*
*ਸੰਗਤਿ ਸਿਖ ਰਬਾਬੀ ਭਲੇ*
*ਅਰੁ ਢਾਡੀ ਸੁ ਗਾਵਤ ਹੈਂ ਗੁਰ ਪਾਹੀ।'*

ਇਸ ਤਰ੍ਹਾਂ ਦਾਤਾਂ ਵੰਡਦੇ ਦੁਪਹਿਰ ਹੋ ਗਈ ਤਾਂ ਕਿਹਾ ਕਿ ਸਰੀਰ ਬਿਨਸਨਹਾਰ ਹੈ ਜਿਵੇਂ ਨਲੀਏਰ ਭੰਨ ਗਿਰੀ ਬਾਹਰ ਨਿਕਲਦੀ ਹੈ ਅਤੇ ਘੜਾ ਟੁੱਟਿਆਂ, ਘੜੇ ਦਾ ਆਕਾਸ਼,

1. ਦਿਨ ਚੜ੍ਹਨ ਤੋਂ ਪਹਿਲਾਂ।

ਵੱਡੇ ਆਕਾਸ਼ ਵਿਚ ਹੀ ਸਮਾ ਜਾਂਦਾ ਹੈ। ਤਿਵੇਂ ਇਹ ਸਰੀਰ ਦੀ ਗਤੀ ਹੈ। ਜਲ ਤੇ ਬੁਦਬੁਦੇ ਜਿਤਨੀ ਸਰੀਰ ਦੀ ਪਾਯਾਂ ਹੈ। *ਇਨਸਾਨ ਦਾ ਫ਼ਰਜ਼ ਹੈ ਕਿ ਮਿਲੇ ਸੁਆਸਾਂ ਦੀ ਸਹੀ ਵਰਤੋਂ ਕਰੇ।* ਸੁਨਨ, ਸਿਮਰਨ, ਮਨਨ ਤੇ ਫਿਰ ਸਮਾਧੀ ਸਥਿਤ ਹੋ ਕੇ ਐਸੀ ਇਕਾਗ੍ਰਤਾ ਨੂੰ ਪਾਏ ਕਿ ਗਿਆਨ ਦੀ ਚੋਟੀ ਨੂੰ ਛੂਹ ਕੇ ਹਰਖ ਸੋਗ ਤੋਂ ਰਹਿਤ ਹੋ ਜਾਏ। ਸਾਗਰ ਪਾਰ ਕਰਨਾ ਹੋਵੇ ਤਦ ਹੀ ਬੇੜੀ ਦੀ ਲੋੜ ਪੈਂਦੀ ਹੈ ਜਾਂ ਪੁਲ ਜਾਂ ਜਹਾਜ਼ ਰਾਹੀਂ ਪਾਰ ਹੋਈਦਾ ਹੈ। ਗੁਰੂ ਨੇ ਰਹਿਮਤ ਕਰਕੇ ਸੰਸਾਰ ਸਾਗਰ ਪਾਰ ਕਰਨ ਹਿਤ ਸੰਗਤ ਦਾ ਇਹ ਪੁਲ ਬੱਧਾ ਹੈ ਤਾਂ ਕਿ ਹਰ ਕੋਈ ਬੱਚਾ, ਬੁੱਢਾ ਜਾਂ ਜਵਾਨ ਪਾਰ ਹੋ ਜਾਵੇ। ਮਨ ਦੇ ਟਿਕਾਅ ਨੂੰ ਪਾਵੇ :

*ਜਿਮ ਨੌਕਾ ਜਨ ਸੰਗਤ ਮਾਨਾ।*
*ਤਯੋਂ ਸੰਸਾਰ ਸੁਤ ਬੰਧ ਪਛਾਨਾ। ੧੧੫।*
*ਜੁਵਾ ਬ੍ਰਿਧ ਪੁਨਿ ਦੂਖਨ ਧਾਮਾ।*
*ਇਕ ਸਤਿ ਸੰਗਤ ਮੈ ਬਿਸ੍ਰਾਮਾ। ੧੧੯।*

*ਸੰਗਤ ਕੀਤਿਆਂ ਬਿਬੇਕ ਬੁੱਧੀ ਮਿਲਦੀ ਹੈ ਤੇ ਛੇ ਗੁਣਾਂ ਦਾ ਸੁਤੇ ਸਿਧ ਧਾਰਨੀ ਹੋ ਜਾਂਦਾ ਹੈ।* ਸੰਸਾਰ ਦੀ ਕੀ ਅਸਲੀਅਤ ਹੈ, ਦਾ ਪਤਾ ਲੱਗ ਜਾਂਦਾ ਹੈ। ਭਰਮ ਮਿਟ ਜਾਂਦੇ ਹਨ। ਜਨਮ ਮਰਨ ਦਾ ਭੈ ਮਿਟ ਜਾਂਦਾ ਹੈ। ਜੋ ਹਨੇਰੇ ਅਗਿਆਨ ਕਾਰਨ ਰੱਸੀ ਸੱਪ ਲੱਗਦੀ ਸੀ, ਚਾਨਣ ਹੋ ਜਾਣ ਨਾਲ ਉਸ ਦਾ ਅਸਲਾ ਦਿੱਸ ਪੈਂਦਾ ਹੈ :

*ਜਬ ਬਿਬੇਕ ਪ੍ਰਗਟੈ ਰਿਦੈ, ਖਟ ਗੁਨ ਕਰੈ ਨਿਵਾਸ।*
*ਜਨਮ ਮਰਨ ਭ੍ਰਮ ਭਾਸ ਹੈ, ਜਿਮ ਰਜੁ (ਰੱਸੀ) ਲਖ ਅਹਿ (ਸਪ) ਨਾਸ। ੧੨੧।*

ਫਿਰ ਕੜਾਹ ਪ੍ਰਸ਼ਾਦਿ ਤਿਆਰ ਕਰਨ ਦਾ ਹੁਕਮ ਕੀਤਾ। ਅਰਦਾਸ ਕਰ ਕੇ ਸੰਗਤਾਂ ਵਿਚ ਵੰਡਿਆ। *ਬੈਠੇ ਬੈਠੇ ਹੀ ਤੀਰ ਚਲਾ ਕੇ ਕਿਹਾ ਕਿ ਜਿਥੇ ਤੀਰ ਗਿਰਿਆ ਹੈ ਉਥੇ ਸਸਕਾਰ ਕਰਨਾ।* ਤੀਰ ਕਬਰਸਤਾਨ ਨੇੜੇ ਜਾ ਡਿੱਗਾ ਤਾਂ ਕੁਝ ਮੁਸਲਮਾਨਾਂ ਰੌਲਾ ਪਾਉਣਾ ਚਾਹਿਆ ਤਾਂ ਮਹਾਰਾਜ ਨੇ ਇਸ ਨੂੰ ਆਪਣਾ ਪੂਰਬਲਾ ਅਸਥਾਨ ਦਿਖਲਾ ਚੁੱਪ ਕਰਾ ਦਿੱਤਾ। ਚੰਦਨ ਦੀ ਚਿਖਾ ਬਣਾਉਣ ਲਈ ਕਿਹਾ। ਜਦ ਕਿਸੇ ਰਤਾ ਕੁ ਸੰਕੋਚ ਭਰੇ ਸ਼ਬਦਾਂ ਵਿਚ ਕਿਹਾ ਕਿ ਇਤਨਾ ਚੰਦਨ ਕਿਥੋਂ ਆਵੇਗਾ ਤਾਂ ਸਭ ਦੇਖ ਹੈਰਾਨ ਹੋਏ ਕਿ ਇਕ ਲੁਬਾਣਾ ਸਿੱਖ ਨੇ ਚੰਦਨ ਦੇ ਗੱਡੇ ਦਾ ਢੇਰ ਵੀ ਉਥੇ ਜਾ ਲਗਾ ਦਿੱਤਾ ਜਿਥੇ ਤੀਰ ਡਿੱਗਿਆ ਸੀ। ਪੰਜ ਹਜ਼ਾਰ ਰੁਪਿਆ ਨਕਦ ਦੇ ਕੇ ਸਾਰਾ ਚੰਦਨ ਖ਼ਰੀਦ ਲਿਆ ਗਿਆ।

ਆਪ ਜੀ ਨੇ ਕੇਸੀਂ ਇਸ਼ਨਾਨ ਕੀਤਾ ਅਤੇ ਕੇਸਰੀ ਬਾਣਾ ਪਾ ਲਿਆ। ਇਕ ਹੱਥ ਉੱਚੀ ਦਸਤਾਰ ਬੰਨ੍ਹ ਕਲਗੀ ਤੇ ਜਿਗਾ ਵੀ ਲਗਾ ਲਈ। ਸ਼ਸਤ੍ਰ ਵੀ ਸਾਰੇ ਪਹਿਨ ਲਏ। ਇਸ ਤਰ੍ਹਾਂ ਸ਼ਾਮ ਹੋ ਗਈ। ਰਾਤ ਪੈ ਗਈ :

*"ਆਪ ਸਨਾਨ ਕਰਯੋ ਸਹ ਕੇਸਨ*
*ਕੇਸਰੀ ਖਯੋਮ ਪਟੰ (ਰੇਸ਼ਮੀ ਕੱਪੜੇ) ਪਹਿਰਾਏ। ੧੨੪।*
*ਕਲਗੀ ਜਿਗਾ ਪਟ ਭੂਖਨ ਯੁਤ, ਸਯੰਕਾਲ ਬਿਤਾਵਹੀ।*

ਸੱਨਧ ਬੱਨਧ ਹੋ ਕੇ ਸਿੰਘਾਸਨ ਤੇ ਆ ਗਏ।

ਫਿਰ ਬਚਨ ਕੀਤਾ : *ਸਰਬ ਸੰਗਤ ਮੇਰਾ ਰੂਪ ਹੈ। ਰਹਿਤ ਸਦਾ ਰੱਖਣੀ।* ਵਿਚੋਂ ਇਕ ਸਿੰਘ ਨੇ ਕਿਹਾ : ਪਾਤਸ਼ਾਹ ਮਾਤਾ ਸਾਹਿਬ ਕੌਰ ਜੀ ਕੋਲੋਂ ਆਪ ਜੀ ਦਾ ਵਿਛੋੜਾ ਝੱਲਿਆ ਨਹੀਂ ਜਾਣਾ ਕਿਉਂਕਿ ਉਹ ਤਾਂ ਅੰਨ ਵੀ ਮੂੰਹ ਵਿਚ ਆਪ ਜੀ ਦੇ ਦੀਦਾਰ ਕਰਨ ਉਪਰੰਤ ਹੀ ਪਾਂਦੇ ਹਨ।

ਇਤਨਾ ਸੁਣ ਕੇ ਮਹਾਰਾਜ ਨੇ ਸਾਹਿਬ ਕੌਰ ਨੂੰ ਉਚੇਚੇ ਤੌਰ ਤੇ ਕਿਹਾ : ਮੇਰੇ ਸਾਥ ਸਵਾਸ ਛੱਡਣ ਜਾਂ ਜਲਣ ਦੀ ਸੋਚ ਤਕ ਵੀ ਨ ਕਰਨੀ। ਇਹ ਕਿਸੇ ਤਰ੍ਹਾਂ ਜੋਗ ਨਹੀਂ। ਤੁਹਾਡੇ ਅਜੇ ਸਵਾਸ ਬਾਕੀ ਹਨ। ਬ੍ਰਿਹਾ ਵਿਚ ਜੀਉਣਾ ਬੜੀ ਬਹਾਦਰੀ ਹੁੰਦੀ ਹੈ :

*"ਯਹਿ ਭਾਤਿ ਹਜੂਰ ਨੇ ਤਾਹਿ ਆਗਿਆ ਦਈ,*
*ਸੰਗ ਨਹੀ ਜਲਨ ਜੋਗ ਮੇਰੇ।*
*ਯਾ ਲਿਖੇ ਜੋ ਅੰਗ ਵਿਜੋਗ ਜਾਨੋ।*
*ਸਹੀ ਰਹੈਂਗੇ ਕਾਲ ਕਛੁ ਸਾਸ ਤੇਰੇ।" ੧੨੭।*

ਫਿਰ ਮਹਾਰਾਜ ਨੇ ਸੁਖਮਨੀ ਸਾਹਿਬ ਦੀਆਂ ਇਹ ਤੁਕਾਂ ਪੜ੍ਹੀਆਂ :

*ਨਹਿ ਕਿਛ ਜਨਮੈ ਨਹ ਕਿਛੁ ਮਰੈ।*
*ਆਪਨ ਚਲਿਤੁ ਆਪ ਹੀ ਕਰੈ।*

ਅਤੇ ਸਭ ਨੂੰ ਸੁਣਾ ਕੇ ਕਿਹਾ ਕਿ ਕੋਈ ਅਣਜਾਨ ਹੀ ਸੁਪਨੇ ਦੇ ਪਦਾਰਥਾਂ ਨੂੰ ਸੱਚਾ ਸਮਝਦਾ ਹੈ। ਗਿਆਨ ਵਾਲਾ ਜਾਣਦਾ ਹੈ ਕਿ ਸੁਪਨੇ ਦੇ ਪਦਾਰਥ ਜਾਗਦਿਆਂ ਹੀ ਲੁਕ ਛੁੱਪ ਜਾਂਦੇ ਹਨ :

*"ਸੁਪਨ ਲੀਨ ਅਗਯਾਨੀ ਸਾਚਾ।*
*ਜਾਗਤ ਗਯਾਨੀ ਮੈ ਭ੍ਰਮ ਕਾਚਾ।"*

ਇਕ ਹੋਰ ਉਦਾਹਰਣ ਦੇਂਦੇ ਕਿਹਾ ਕਿ ਜਿਵੇਂ ਲੱਸੀ ਤੇ ਮੱਖਣ ਤਰਦਾ ਰਹਿੰਦਾ ਹੈ, ਵਿਚ ਨਹੀਂ ਰਲਦਾ, ਤਿਵੇਂ ਜੋ ਜੀਵਨ ਮੁਕਤ ਹੋ ਗਏ ਹਨ, ਉਹ ਸੰਸਾਰ ਵਿਚ ਡੁੱਬੇ ਨਹੀਂ ਰਹਿੰਦੇ, ਸਗੋਂ ਇਸ ਨੂੰ ਛਾਛ ਜਾਣ ਉੱਤੇ ਤਰਦੇ ਰਹਿੰਦੇ ਹਨ :

*"ਮਾਖਨ ਛਾਛ ਮਾਹਿ ਜਯੋ ਅਹੈ।*
*ਜੀਵਨ ਮੁਕਤਿ ਤਿਵੈ ਨਿਰਬਹੈ।" ੧੩੪।*

ਜੋ ਸਿੱਖ ਰਹਿਤ ਵਿਚ ਪੱਕੇ ਰਹਿੰਦੇ ਹਨ, ਉਹ ਮੈਨੂੰ ਨਿਰੇ ਪਿਆਰੇ ਨਹੀਂ ਲੱਗਦੇ ਸਗੋਂ ਮੈਂ ਉਨ੍ਹਾਂ ਦੇ ਅੰਗ ਸੰਗ ਹਾਂ :

*"ਜੋ ਸਿਖ ਰਹਤ ਧਰੈ, ਮੈ ਪਯਾਰਾ।*
*ਅੰਗ ਸੰਗ ਤਾਕੇ ਹੈ ਸਾਰਾ।"*

ਵੱਡੀ ਰਹਿਤ ਇਹ ਹੈ ਕਿ ਗ਼ੁਲਾਮੀ ਨਹੀਂ ਸਹਿਣੀ, ਸੁਤੰਤਰ ਵਿਚਰਨਾ ਹੈ, ਪਰਾਏ ਧਨ ਤੇ ਪਰਾਈ ਨਾਰ ਵੱਲ ਕਦੇ ਤੱਕਣਾ ਵੀ ਨਹੀਂ ਅਤੇ ਅਕਾਲ ਪੁਰਖ ਵਿਚ ਚਿੱਤ ਜੋੜਨ ਲਈ ਗੁਰੂ ਸ਼ਬਦ ਨੂੰ ਰਿਦੈ ਧਾਰ ਸ਼ਬਦ ਰਾਹੀਂ ਹੀ ਸਿਫ਼ਤ ਸਲਾਹ ਕਰਦੇ ਰਹਿਣਾ। ਇਕਾਗਰ

ਚਿੱਤ ਹੋ ਵਾਹਿਗੁਰੂ ਦੀ ਸਿਫ਼ਤ ਸਲਾਹ ਕਰਨੀ ਹੀ ਗੁਰੂ ਧਾਰਨਾ ਹੈ :

*"ਤੁਰਕ ਸੰਗ ਤਜ, ਪਰ ਧਨ ਨਾਰੀ।*
*ਧਯਾਨ ਨਾਥ (ਅਕਾਲ ਪੁਰਖ), ਕੀਰਤਿ ਗੁਰ ਧਾਰੀ।" ੧੩੫।*

ਗੁਰੂ ਗਰੰਥ ਵਿਚ ਨਿਸਚਾ ਰੱਖਣਾ ਅਤੇ ਉਸ ਤੋਂ ਸਿਵਾ ਹੋਰ ਕਿਸੇ (ਦੇਹਧਾਰੀ), ਸੰਸਾਰੀ ਕੱਚੇ ਗੁਰੂ ਦੀ ਖ਼ਾਹਿਸ਼ ਤਕ ਨਾ ਕਰਨੀ। ਗੁਰੂ ਗਰੰਥ ਸਾਹਿਬ ਅੱਗੇ ਹੀ ਅਦਬ ਨਾਲ ਸਿਰ ਝੁਕਾਉਣਾ ਤੇ ਉਸ ਅੱਗੇ ਹੀ ਪ੍ਰੇਮ ਨਾਲ ਹੱਥ ਜੋੜ ਅਰਦਾਸ ਕਰਨੀ। ਸਰਬ ਇੱਛਾ ਪੂਰਨ ਗੁਰੂ ਗਰੰਥ ਸਾਹਿਬ ਹੈ। ਭਰਮ ਨਾਸਕ ਵੀ ਗੁਰੂ ਗਰੰਥ ਸਾਹਿਬ ਹੈ :

*"ਗ੍ਰੰਥ ਗੁਰੂ ਮੈ ਨਿਹਚਾ ਧਾਰੈ।*
*ਤਾ ਬਿਨ ਚਾਹ ਨ ਧਰੌ ਪਯਾਰੈ।*
*ਤਾ ਕੀ ਵਾਂਛਾ ਸਭ ਗੁਰ ਪੂਰੈ।*
*ਯਾ ਪਰ ਨਿਸਚਾ, ਭ੍ਰਮ ਸਭ ਦੂਰੈ।" ੧੩੬।*

ਜੋ ਰਬਾਬੀ ਨੂੰ ਖੁੱਲ੍ਹੇ ਹੱਥੀਂ ਭੇਟ ਚੜ੍ਹਾਂਦਾ ਹੈ, ਉਹ ਸਮਝੇ ਕਿ ਗੁਰੂ ਗਰੰਥ ਸਾਹਿਬ ਦੀ ਸ਼ਾਨ, ਆਭਾ ਵਿਚ ਵਾਧਾ ਕਰ ਰਹਿਆ ਹੈ :

*"ਦਾਮ ਅਨੰਤ ਦਏ ਜੋ ਰਬਾਬੀ।*
*ਮਾਨੋ ਚੜੀ ਗ੍ਰੰਥ ਬਚ ਆਬੀ।" ੧੩੭।*

ਅੱਗੋਂ ਰਬਾਬੀ ਦਾ ਵੀ ਫ਼ਰਜ਼ ਹੈ ਕਿ ਨਿਰਬਾਹ ਲਈ ਹੀ ਲੇਵੈ ਅਤੇ ਬਾਕੀ ਨੂੰ ਜਹਾਂ ਤਹਾਂ ਭਲੇ ਕਾਰਜਾਂ ਲਈ ਖ਼ਰਚ ਕਰ ਦੇਵੇ। ਇਤਨਾ ਕਹਿ ਕੇ ਗੁਰੂ ਗਰੰਥ ਸਾਹਿਬ ਦਾ ਇਹ ਵਾਕ :

*"ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ,*
*ਕੀਰਤਨ ਹਰਿ ਹਰਿ ਗਾਈ।*
*ਸ੍ਰਮ ਥਾਕਾ ਪਾਏ ਬਿਸ੍ਰਾਮ,*
*ਮਿਟ ਗਈ ਸਗਲੀ ਧਾਈ।*
*ਅਬ ਮੋਹਿ ਜੀਵਨ ਪਦਵੀ ਪਾਈ।*
*ਚੀਤਿ ਆਯੋ ਮਨਿ ਪੁਰਖ ਬਿਧਾਤਾ,*
*ਸੰਤਨ ਕੀ ਸਰਨਾਈ। ੧। ਰਹਾਉ।"*

ਪੜ੍ਹ ਸੁਣਾਇਆ। ਇਸ ਤਰ੍ਹਾਂ ਸਵਾ ਪਹਿਰ ਰਾਤ ਵੀ ਗੁਜ਼ਰ ਗਈ। ਫਿਰ ਜਾਪੁ ਸਾਹਿਬ ਦਾ ਪਾਠ ਕੀਤਾ ਅਤੇ ਇਕ ਸਿੱਖ ਨੂੰ ਕਿਹਾ ਕਿ ਜਦ ਪ੍ਰਾਣ ਪੰਖੇਰੂ ਨਿਕਲਣ ਤਾਂ ਚਿਤਾ ਤੇ ਰੱਖ ਕੇ ਤੂੰ ਆਪਣੀਂ ਹੱਥੀਂ ਅਗਨ ਭੇਟ ਕਰ ਦਈਂ। ਇਤਨਾ ਕਹਿ ਕੇ ਬਿਸ੍ਰਾਮ ਕਰਨ ਚਲੇ ਗਏ :

ਥੋੜ੍ਹੀ ਹੀ ਦੇਰ ਪਿੱਛੋਂ ਆਵਾਜ਼ ਮਾਰ ਸਿੰਘ ਨੂੰ ਉਠਾਇਆ। ਆਵਾਜ਼ ਸੁਣਦੇ ਹੀ *ਸੰਗਤ ਆ ਜੁੜੀ ਤੇ ਵਾਹਿਗੁਰੂ ਜੀ ਕੀ ਫ਼ਤਿਹ, ਅੰਤ ਕੀ ਬਾਰ ਬੁਲਾ ਜੋਤੀ ਜੋਤ ਸਮਾ ਗਏ।*

ਸੰਗਤਾਂ ਨਿਰਣਾ ਲਿਆ ਕਿ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਗੁਰੂ ਮਹਾਰਾਜ ਦੀ ਪਾਵਨ ਦੇਹ ਦਾ ਸਸਕਾਰ ਕਰਨਾ ਹੀ ਠੀਕ ਰਵ੍ਹੇਗਾ। ਸੋ ਐਸਾ ਹੀ ਕੀਤਾ ਗਿਆ। ਗੁਰ ਸੋਭਾ ਕ੍ਰਿਤ ਸੈਨਾਪਤੀ ਅਨੁਸਾਰ :

*"ਟੇਰ (ਆਵਾਜ਼) ਕਰੀ ਤਾਹੀ ਸਮੈਂ।*
*ਜਾਗੈ ਸਿੰਘ ਅਪਾਰ।*
*ਵਾਹਿਗੁਰੂ ਜੀ ਕੀ ਫਤੇ, ਕਹੀ ਅੰਤ ਕੀ ਬਾਰ। ੩੪। ੧੯੯।*

ਸਵੈਯਾ : *ਬਿਸਮੇ ਸਭ ਹੋਇ ਰਹੈ ਮਨਨ ਮੈਂ*
*ਕਛ ਕੀ ਕਛ ਹੋਇ ਗਈ ਅਬ ਹੀ।*
*ਮਿਲਕੈ ਸਭ ਸਿੰਘਨ ਤਾਹਿ ਸਮੈਂ*
*ਤਿਹ ਭਾਂਤ ਬਿਚਾਰ ਕਿਯੋ ਤਬ ਹੀ।*
*ਸੱਸਕਾਰ ਕਰੋ ਨਿਸ ਹੀ ਕੈ ਸਮੈਂ*
*ਨਿਕਸੈ ਨਹੀ ਭਾਨ, ਕਹਯੋ ਸਭ ਹੀ।*
*ਇਮ ਕਾਰਨ ਕਾਰਜ ਕੌ ਕਰ ਹੀ,*
*ਮਿਲਿ ਜੋਤ ਸੋ ਜੋਤਿ ਗਈ ਤਬ ਹੀ। ੩੬। ੮੦੧।*

ਚਿਖਾ ਠੰਢੀ ਹੋਣ ਤੇ ਜਦ ਹੁਕਮ ਦੇ ਉਲਟ ਫਰੋਲੀ ਤਾਂ ਸਿਰਫ਼ ਇਕ ਛੋਟੀ ਕ੍ਰਿਪਾਨ ਨਿਕਲੀ। ਸਭ ਬਿਸਮ ਹੋਇ ਗਏ : *''ਲਖ ਕਾਨੀਆਂ ਜੀ ਇਕ ਕਰਦ ਜਾਨੋ।''*

*"ਖੋਜ ਚਿਤਾ ਬਿਸਮੈ ਮਨ ਮੈ*
*ਤਹ ਅੰਗ ਨੀਸਾਨ ਕਾਹੂ ਨਹਿ ਪਾਵੈ।*
*ਰੂਪ ਨ ਰੰਗ ਨ ਰੇਖਨ ਹੈ,*
*ਤਿਹ ਆਯੁਧ ਬਸਨ ਸਹਿ ਅੰਗ ਸਿਧਾਵੈ।*
*ਹਮ ਕੋ ਲਖੀਆ ਜਨਮਾ ਮਰਨਾ,*
*ਜਿਮ ਸੂਰਜ ਸੰਧਿਆ ਪ੍ਰਾਤ ਨਚਾਵੈ।" ੧੪੪।*

ਜਦ ਜੋਤੀ ਜੋਤ ਸਮਾਏ ਉਸ ਦਿਨ ਕੱਤਕ ਸੁਦੀ ਪੰਚਮੀ ਸੀ। ਬਿਕ੍ਰਮੀ ਦੀ ੧੭੬੫ ਸੀ ਤੇ ਸੰਨ ੧੭੦੮ ਅਕਤੂਬਰ ਦੀ ਸੱਤ ਸੀ। ਉਹ ਸਥਾਨ ਹੁਣ ਅਬਚਲ ਨਗਰ ਕਹਿਲਾਂਦਾ ਹੈ ਅਤੇ ਸ਼ਾਨਦਾਰ ਗੁਰਦੁਆਰਾ ਹਜ਼ੂਰ ਸਾਹਿਬ ਬਣਿਆ ਹੋਇਆ ਸੋਭਾ ਪਾ ਰਹਿਆ ਹੈ :

*"ਅਸਥਾਨ ਸੁਜਾਨ ਅਨੂਪ ਲਖੋ,*
*ਮਨ ਅਚੁਤ ਆਦਿ ਅਨੰਤਨ ਗਾਈ।*
*ਸ੍ਰੀ ਅਬਚੱਲ ਸੁ ਨਗਰ ਬਿਰਾਜਤ,*
*ਬੰਗਲਾ ਸੋਭ ਮਹਾ ਅਧਿਕਾਈ।*
*ਅਬ ਕਾਲ ਸੁ ਭੋਗ ਲਗਾਵਤ ਹੈਂ,*

*ਦਰ ਦੀਰਘ ਰਹਤ ਜਾ ਮਾਹਿ ਸਮਾਈ।*
*ਪਰਤਖ ਸੁ ਆਪ ਬਿਰਾਜਤ ਹੈਂ,*
*ਅਤਿ ਚਾਹਿ ਜਾਹਿ ਅਤਿ ਜੋਤਿ ਲਸਾਈ।" ੭੨।੧੫੧।*

ਇਸ ਤਰ੍ਹਾਂ ਕੋਇਰ ਸਿੰਘ ਕਹਿੰਦੇ ਹਨ ਜਿਵੇਂ ਮੈਨੂੰ ਭਾਈ ਮਨੀ ਸਿੰਘ ਜੀ ਨੇ ਲਾਹੌਰ ਬੰਦੀ ਦੇ ਪੈਣ ਦੇ ਸਮੇਂ ਕਥਾ ਸੁਣਾਈ, ਉਹ ਮੈ ਅਲਪ ਮੱਤ ਨਾਲ ਵਰਨਣ ਕਰ ਦਿੱਤੀ ਹੈ :

## ਅੰਤਿਕਾ

*"ਮਨੀ ਸਿੰਘ ਏ ਬਚਨ ਅਲਾਏ।*
*ਸੁਨੋ ਖਾਲਸਾ ਜੀ ਚਿਤ ਲਾਏ।*
*ਇਹ ਧਰਮਗ ਕਥਾ ਮੈ ਭਾਖੀ।*
*ਬਚ ਵਿਸਥਾਰ ਸੂਖਮ ਕਰ ਰਾਖੀ।*
*ਬੰਦੀ ਖਾਨੇ ਮੈ ਬਰ ਸੋਹਾ।*
*ਸੁਨੇ ਸਿਖ ਤਬ ਸੰਗਤਿ ਮੋਹਾ।"*

ਦੋਹਰਾ : *ਪਾਵਸ ਰੁਤ ਬਰਸਾਤ ਕੀ*
*ਪੂਰਨ ਕੀਓ ਗਰੰਥ।*
*ਗੁਰ ਬਿਲਾਸ ਇਹ ਨਾਮ ਹੈ,*
*ਪੜੋ ਪ੍ਰੀਤ ਸੋ ਪੰਥ। ੧।*

ਇਹ ਵੀ ਦੇਵ ਨੇਤ ਹੀ ਹੈ ਕਿ 'ਕਥਾ ਪੁਰਾਤਨ ਇਉਂ ਸੁਣੀ' ਦਾ ਦੂਜਾ ਭਾਗ ਵੀ ਬਰਸਾਤ ਦੀ ਰੁੱਤੇ ਹੀ ਸੰਪੂਰਨ ਹੋਇਆ ਹੈ।

*ਸ੍ਰੀ ਅਕਾਲ ਜੀ ਸਹਾਇ।*



# ਕੁਝ ਪੁਸਤਕ ਬਾਰੇ

ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਭਾਈ ਰਤਨ ਸਿੰਘ ਜੀ ਭੰਗੂ ਨੇ ਲਿਖਿਆ ਹੈ ਕਿ 'ਬੂਟੇ ਸ਼ਾਹ ਨੇ ਗੱਲ ਕਹੀ ਨਹੀਂ ਸਾਰੀ।' ਇਥੋਂ ਇਹ ਪਤਾ ਲੱਗਾ ਕਿ ਬੂਟੇ ਸ਼ਾਹ ਨੇ ਸਿੱਖਾਂ ਦਾ ਇਤਿਹਾਸ ਲਿਖਿਆ ਤਾਂ ਅੰਗਰੇਜ਼ਾਂ ਦੇ ਕਹਿਣ ਤੇ ਪਰ ਪੜ੍ਹਨ ਤੋਂ ਪਤਾ ਲੱਗਾ ਕਿ ਉਸ ਨੇ ਕਈ ਨਿਰੋਲ ਨਵੀਨ ਤੱਥ ਦਿੱਤੇ ਹਨ ਭਾਵੇਂ ਕਈਆਂ ਨੂੰ ਜਾਣ ਬੁੱਝ ਕੇ ਓਹਲੇ ਕਰ ਗਿਆ। ਇਹ ਵੀ ਪ੍ਰਤੀਤ ਹੁੰਦਾ ਹੈ ਕਿ ਕਈ ਥਾਈਂ ਉਸ ਨੇ ਜਾਣ ਬੁਝ 'ਕੇ ਤੱਥਾਂ ਨੂੰ ਮਰੋੜਿਆ ਹੈ ਪਰ ਫਿਰ ਵੀ ਇਤਨਾ ਉਹ ਜ਼ਰੂਰ ਕਰਦਾ ਹੈ ਕਿ ਨਾਲੋ-ਨਾਲ ਲਿਖੀ ਜਾਂਦਾ ਹੈ ਕਿ ਸਿੱਖਾਂ ਵਿਚ ਇਹ ਰਵਾਇਤ ਇਸ ਤਰ੍ਹਾਂ ਪ੍ਰਚੱਲਤ ਹੈ।

ਮੇਰਾ ਚਿਤ ਆਇਆ 'ਕਥਾ ਪੁਰਾਤਨ ਇਉਂ ਸੁਣੀ' ਦੀ ਦੂਜੀ ਜਿਲਦ ਵਿਚ ਪਹਿਲੇ ਵਾਂਗ ਇਸ ਪੁਸਤਕ ਵਿਚੋਂ ਉਨ੍ਹਾਂ ਤੱਥਾਂ ਨੂੰ ਉਜਾਗਰ ਕਰਕੇ ਪਾਠਕਾਂ ਤਕ ਪਹੁੰਚਾਇਆ ਜਾਵੇ ਜਿਨ੍ਹਾਂ ਬਾਰੇ ਅਸੀਂ ਕੁਝ ਨਹੀਂ ਸਾਂ ਜਾਣਦੇ। ਜਿਥੇ ਬੂਟੇ ਸ਼ਾਹ ਨੇ ਉਕਾਈਆਂ ਕੀਤੀਆਂ ਹਨ, ਉਨ੍ਹਾਂ ਨੂੰ ਨਾਲੋ-ਨਾਲ ਸੋਧ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ।

੧

# ਗੁਰੂ ਨਾਨਕ ਦੇਵ ਜੀ

**ਪ੍ਰਕਾਸ਼**

ਗੁਰੂ ਬਾਬਾ ਨਾਨਕ ਜੀ ਦਾ ਪ੍ਰਕਾਸ਼, ਜਨਮ ਸਾਖੀ, ਜਵਾਹਰ ਸਿੰਘ ਸੋਢੀ ਦੀ ਲਿਖੀ ਕਿਤਾਬ, ਸ਼ੰਕਰ ਜੋਤਸ਼ੀ ਦੀ ਬਣਾਈ ਪਤ੍ਰੀ, ਮੁਨਸ਼ੀ ਸੋਹਣ ਲਾਲ ਲਾਹੌਰੀ ਦੀ ਰਚਿਤ ਪੁਸਤਕ, ਮੁਫ਼ਤੀ ਖੈਰ ਉੱਦ-ਦੀਨ ਦੀ ਕਿਤਾਬ ਅਤੇ ਅਹਿਮਦ ਸ਼ਾਹ ਬਟਾਲਵੀ ਦੀ ਤਾਰੀਖ਼-ਇ-ਹਿੰਦੁਸਤਾਨ ਅਤੇ ਵਡੇਰੀ ਉਮਰ ਦੇ ਸਿੱਖਾਂ ਦੇ ਜ਼ਬਾਨੀ ਦੱਸਣ ਅਨੁਸਾਰ ਸੰਮਤ ੧੫੨੬ ਬਿਕ੍ਰਮੀ (ਹਿਜਰੀ ੮੮੦) ਕੱਤਕ ਦੀ ਪੂਰਨਮਾਸ਼ੀ ਨੂੰ ਤੇਰਵੇਂ ਦਿਨ ਵੀਰਵਾਰ ਹੋਇਆ। ਜਦ ਗੁਰੂ ਜੀ ਦਾ ਪ੍ਰਕਾਸ਼ ਹੋਇਆ ਰਾਤ ਦੇ ਦੋ ਪਹਿਰ ਤੇ ਇਕ ਘੜੀ ਬੀਤ ਚੁੱਕੀ ਸੀ।

*(ਬ ਵਕਤ ਦੋ ਯਾਸ, ਏਕ ਘੜੀ ਸ਼ਬ ਗੁਜ਼ਸ਼ਤਾ)*

ਆਪ ਜੀ ਦੇ ਪਿਤਾ ਦਾ ਨਾਮ ਮਹਿਤਾ ਕਾਲੂ ਬੇਦੀ ਸੀ ਜੋ ਖੱਤਰੀ ਸਨ। ਕਾਲੂ ਜੀ ਪਿੰਡ ਰਾਇ ਭੋਇ ਦੀ ਤਲਵੰਡੀ, ਲਾਹੌਰ ਰਾਜਧਾਨੀ ਤੋਂ ਤਕਰੀਬਨ ੨੫ ਕੁ ਮੀਲ ਦੀ ਵਾਟ 'ਤੇ ਇਕ ਉੱਘਾ ਪਿੰਡ ਸੀ ਜੋ ਰਾਵੀ ਤੇ ਝਨਾਂ ਦੇ ਵਿਚਕਾਰ ਦੁਆਬਾ ਰਚਨਾ ਵਿਚ ਟਿਕਿਆ ਹੋਇਆ ਹੈ। ਰਾਜ ਉਸ ਵੇਲੇ ਸੁਲਤਾਨ ਬਹਿਲੋਲ ਲੋਧੀ ਦਾ ਸੀ। ਕੁਝ ਲੋਕਾਂ ਦਾ ਇਹ ਕਹਿਣਾ ਹੈ ਕਿ ਮਹਿਤਾ ਕਾਲੂ ਦੇ ਘਰ ਕਈ ਚਿਰਾਂ ਤੋਂ ਔਲਾਦ ਨਹੀਂ ਸੀ ਹੋ ਰਹੀ। ਇਕ ਦਰਵੇਸ਼ ਨੇ ਅਸੀਸ ਦਿੱਤੀ ਤੇ ਸੰਤਾਨ ਹੋਈ ਸੀ।

**ਪੜ੍ਹਾਈ**

ਉਸ ਸਮੇਂ ਦੇ ਰਿਵਾਜ ਅਨੁਸਾਰ ਜਦ ਗੁਰੂ ਨਾਨਕ ਦੇਵ ਜੀ ਪੰਜ ਸਾਲ ਦੇ ਹੋਏ ਤਾਂ ਫ਼ਾਰਸੀ ਪੜ੍ਹਨ ਲਈ ਇਕ ਮੁਸਲਮਾਨ ਉਸਤਾਦ ਪਾਸ ਪੜ੍ਹਨ ਲਈ ਪਾਇਆ ਗਿਆ। ਅਲਫ਼ ਦਾ ਅੱਖਰ ਉਸਤਾਦ ਨੇ ਜਦ ਪੱਟੀ ਤੇ ਲਿਖਿਆ ਤਾਂ ਗੁਰੂ ਜੀ ਨੇ ਉਸ ਤੋਂ ਪਾਏ ਅਲਫ਼ ਦਾ ਭਾਵ ਪੁੱਛਿਆ। ਉਸਤਾਦ ਚਕ੍ਰਿਤ ਹੋ ਗੁਰੂ ਜੀ ਵੱਲ ਦੇਖਣ ਲੱਗਾ ਤਾਂ ਉਸਨੂੰ ਹੋਰ ਹੈਰਾਨੀ ਹੋਈ ਜਦ ਗੁਰੂ ਜੀ ਨੇ ਕਿਹਾ ਕਿ ਅਲਫ਼ ਦਾ ਭਾਵ ਹੈ ਕਿ ਪਰਮਾਤਮਾ ਇਕ ਹੈ ਤੇ ਇਸ ਦਾ ਭਾਵ ਹੈ ਕਿ ਹੋਰ ਕੋਈ ਦੂਜਾ ਨਹੀਂ।

*(ਅਲਫ਼ ਬ ਮਾਅਨੀ ਯਕ-ਇ-ਅਸਤ ਵ ਵਲਾਲਤ*
*ਬੇਗਾਨਗੀ ਯਗਾਨਾ ਮੁਤਅਲਕ ਦਾਰਦ)*

ਉਸਤਾਦ ਸਮਝ ਗਿਆ ਕਿ ਇਹ ਕਰਾਮਾਤੀ ਬੱਚਾ ਹੈ। ਉਸ ਨੇ ਇਹ ਗੱਲ ਹੋਰਨਾਂ

ਨੂੰ ਦੱਸੀ ਤਾਂ ਸਾਰੇ ਕਹਿਣ ਲੱਗੇ ਕਿ ਬੱਚਾ ਧੁਰੋਂ ਰਹਿਮਤਾਂ ਲੈ ਆਇਆ ਹੈ। ਇਸੇ ਕਰਕੇ ਫ਼ਕੀਰਾਨਾ ਬਾਤਾਂ ਕਰਦਾ ਹੈ ਅਤੇ ਫ਼ਕੀਰਾਂ ਦੀ ਸੰਗਤ ਦਾ ਹੀ ਚਾਹਵਾਨ ਹੈ।

*(ਅਜ਼ ਹਮੀਂ ਬਾਇਸ ਉ ਤਾਲਿਬ ਆਂ ਫਕੀਰ ਸ਼ੁਦ)।*

**ਉਪ੍ਰਾਮ ਅਵਸਥਾ**

ਜਦ ਗੁਰੂ ਨਾਨਕ ਸਾਹਿਬ ਜ਼ਰਾ ਹੋਰ ਵੱਡੇ ਹੋਏ ਤਾਂ ਵਾਹਿਗੁਰੂ ਦੀਆਂ ਰਹਿਮਤਾਂ ਨੇ ਐਸੀ ਖਿੱਚ ਪਾਈ ਕਿ ਸਦਾ ਲਈ ਵਾਹਿਗੁਰੂ ਦੇ ਹੀ ਹੋ ਗਏ। ਜਗਤ ਤੋਂ ਉਪਰਾਮ ਹੋ ਵਿਚਰਨ ਲੱਗੇ। ਦਿਨ ਰਾਤ ਸਾਧੂ-ਸੰਤਾਂ ਭਗਤਾਂ ਤੇ ਦਰਵੇਸ਼ਾਂ ਦੀ ਸੰਗਤ ਭਾਲ ਕੇ ਵੀ ਕਰਦੇ। ਜੋ ਪਿਤਾ ਕੁਝ ਮਾਲ ਮਤਾ, ਰਸਦ ਜਾਂ ਨਕਦੀ ਖ਼ਰਚ ਲਈ ਦੇਂਦੇ ਫ਼ਕੀਰਾਂ ਤੇ ਲੋੜਵੰਦਾਂ ਨੂੰ ਵੰਡ ਦੇਂਦੇ।

*(ਹਰ ਚਿ ਅਜ਼ ਨਕਦ ਵ ਜਿਨਸ ਅਜ਼ ਮਾਲ ਪਿਦਰਮੀ ਯਾਫ਼ਤ ਬ ਦਰਵੇਸ਼ਾਂ ਵ ਮਹੁਤਾਜਾਨ ਮੀ ਦਾਦ।)*

ਪਿਤਾ ਕਾਲੂ ਜੀ ਇਹ ਸਭ ਦੇਖ ਚਿੰਤਾ ਕਰਨ ਲੱਗ ਪੈਂਦੇ। ਪਿਤਾ ਦੀ ਇੱਛਾ ਸੀ ਕਿ ਬੇਟਾ ਕਾਰੋਬਾਰੀ ਬਣੇ। ਉਹ ਸਦਾ ਬੇਟੇ (ਗੁਰੂ ਨਾਨਕ) ਨੂੰ ਐਸੀ ਹੀ ਨਸੀਹਤ ਦੇਂਦੇ ਪਰ ਉਨ੍ਹਾਂ ਦਾ ਚਿੱਤ ਪ੍ਰਭੂ ਵੱਲ ਲੱਗਾ ਹੋਇਆ ਸੀ। ਕਾਲੂ ਵਪਾਰੀ ਸੀ ਤੇ ਉਸ ਦੀ ਇੱਛਾ ਸੀ ਕਿ ਉਨ੍ਹਾਂ ਦਾ ਬੇਟਾ ਵੀ ਪੁਰਾਤਨ ਕਿੱਤੇ ਨੂੰ ਅਪਣਾ ਅਗੇ ਵਧੇ।

**ਸੁਲਤਾਨਪੁਰ ਭੇਜਣਾ**

ਇਸੇ ਮਕਸਦ ਨੂੰ ਮੁੱਖ ਰੱਖ ਕੇ ਸੁਲਤਾਨਪੁਰ ਦੁਕਾਨ ਵੀ ਖੋਲ੍ਹ ਦਿੱਤੀ ਅਤੇ ਬਾਰ-ਬਾਰ ਸਮਝਾਇਆ ਕਿ ਨਫ਼ੇ ਵਾਲਾ ਸੌਦਾ ਕਰੇ ਅਤੇ ਜਿਨਸ ਨੂੰ ਨਫ਼ੇ ਤੇ ਵੇਚੇ। ਗੁਰੂ ਨਾਨਕ ਦੇਵ ਜੀ ਦੀ ਤਾਂ ਉਸ ਸੌਦੇ ਦੀ ਇੱਛਾ ਸੀ ਜਿਸ ਨਾਲ ਆਖਿਰਤ ਸਵਰੇ। *ਤਸੱਲੀ ਉਨ੍ਹਾਂ ਦੀ ਸਿਰਫ਼ ਵੰਡ ਕੇ ਹੁੰਦੀ ਸੀ।* ਇਕ ਵਾਰੀ ਤਾਂ ਸਾਰਾ ਕੁਝ ਜੋ ਕੁਝ ਦੁਕਾਨ ਵਿਚ ਸੀ, ਮਸਕੀਨਾਂ ਤੇ ਗ਼ਰੀਬਾਂ ਨੂੰ ਵੰਡ ਕੇ ਪਰਲੋਕ ਲਈ ਨਫ਼ਾ ਖੱਟਿਆ।

ਕਈ ਇਹ ਵੀ ਦੱਸਦੇ ਹਨ ਕਿ ਇਕ ਵਾਰੀ ਕਾਲੂ ਜੀ ਨੇ ਆਪੂੰ ਮੁਨਸ਼ੀ ਸੱਦ ਕੇ ਨਕਦ ਰਕਮ ਦੇ ਕੇ ਕਮਾਈ ਕਰਨ ਲਈ ਭੇਜਿਆ ਅਤੇ ਆਖਿਆ ਕਿ ਕਿਸੇ ਸਸਤੀ ਥਾਂ ਤੋਂ ਮਾਲ ਖ਼ਰੀਦ ਕੇ ਲਿਆਈਂ ਤਾਕਿ ਮੁਨਾਫਾ ਬਹੁਤ ਖੱਟਿਆ ਜਾਏ। ਗੁਰੂ ਨਾਨਕ ਦੇਵ ਜੀ ਦੱਸੇ ਥਾਂ ਵੱਲ ਚੱਲ ਪਏ। ਰਾਹ ਵਿਚ ਕੀ ਡਿਠੋ ਨੇ ਕਿ ਫ਼ਕੀਰਾਂ ਦੀ ਇਕ ਟੋਲੀ ਵਾਹਿਗੁਰੂ ਦੀ ਭਗਤੀ ਵਿਚ ਲੀਨ ਬੈਠੀ ਹੈ *(ਰਾਹ ਜਮੀਅ ਅਜ਼ ਫੁਕਰਾਇ ਦੀਦ ਕਿ ਬ ਅਬਾਦਤ ਖਾਲਕ ਬਰ ਹਕ ਮਸ਼ਗੂਲ ਅੰਦ)*

ਖਾਣ ਪੀਣ ਦੀ ਫ਼ਿਕਰ ਤੋਂ ਬੇਨਿਆਜ਼ ਫ਼ਕੀਰਾਂ-ਸਾਧਾਂ ਨੂੰ ਭਗਤੀ ਵਿਚ ਜੁੜੇ ਦੇਖ ਉਨ੍ਹਾਂ ਲਈ ਖਾਣੇ ਦਾ ਪ੍ਰਬੰਧ ਕੀਤਾ ਤੇ ਸਭ ਕੁਝ ਖ਼ਰਚ ਕਰ ਘਰ ਮੁੜ ਆਏ। ਗੁਰੂ ਨਾਨਕ ਜੀ ਦੇ ਪਿਤਾ ਬੜੇ ਕ੍ਰੋਧਿਤ ਹੋਏ। ਆਖ਼ਿਰ ਭੈਣ ਨਾਨਕੀ ਦੀ ਸਲਾਹ ਨਾਲ ਸੁਲਤਾਨਪੁਰ ਆ ਗਏ ਤੇ ਨਵਾਬ ਦੌਲਤ ਖ਼ਾਨ ਦੇ ਮੋਦੀ ਖਾਨੇ ਦਾ ਕੰਮ ਉਨ੍ਹਾਂ ਨੂੰ ਸੰਭਾਲ ਦਿੱਤਾ। ਕੁਝ ਚਿਰ ਤਾਂ ਉਨ੍ਹਾਂ ਮੋਦੀਖਾਨਾ ਚੰਗੀ ਤਰ੍ਹਾਂ ਚਲਾਇਆ ਪਰ ਆਪਣੇ ਸੁਭਾਅ ਅਨੁਸਾਰ ਮੋਦੀ ਖ਼ਾਨੇ ਦੀ ਜਿਨਸ ਇਕ ਵਾਰੀ ਗ਼ਰੀਬਾਂ ਤੇ ਮਸਕੀਨਾਂ ਨੂੰ ਵੰਡ ਦਿੱਤੀ। (ਭਾਈ) ਜੈ ਰਾਮ

ਨੂੰ ਜਿਸ ਦੇ ਵਸੀਲੇ ਨਾਲ ਮੋਦੀ ਖ਼ਾਨਾ ਗੁਰੂ ਨਾਨਕ ਨੂੰ ਸੌਂਪਿਆ ਗਿਆ ਸੀ, ਕੈਦ ਕਰ ਦਿੱਤਾ ਗਿਆ। ਹਿਸਾਬ ਕਰਨ ਤੇ ਸਭ ਕੁਝ ਠੀਕ ਠਾਕ ਨਿਕਲਿਆ। ਜੈ ਰਾਮ ਰਿਹਾ ਕਰ ਦਿੱਤੇ ਗਏ। ਉਸ ਅਸਥਾਨ ਨੂੰ ਹੁਣ ਹੱਟ ਸਾਹਿਬ ਕਹਿੰਦੇ ਹਨ।

**ਸ਼ਾਦੀ**

ਗੁਰੂ ਨਾਨਕ ਦਾ ਵਿਆਹ ਬਟਾਲੇ ਦੇ ਮੂਲਾ ਖੱਤਰੀ ਦੀ ਬੇਟੀ (ਬੀਬੀ) ਸੁਲੱਖਣੀ ਨਾਲ ਕੀਤਾ ਗਿਆ। ਕਾਲੂ ਜੀ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਉਨ੍ਹਾਂ ਵਿਚ ਮਤੇ ਦੁਨੀਆਦਾਰੀ ਦੀ ਇੱਛਾ ਪੈਦਾ ਹੋ ਜਾਏ। ਕੁਝ ਦਿਨ ਗੁਰੂ ਨਾਨਕ ਜੀ ਘਰ ਗ੍ਰਹਿਸਤੀ ਚਲਾਂਦੇ ਰਹੇ ਪਰ ਜਿੱਥੇ ਵੀ ਸੁਣਦੇ ਕਿ ਦਰਵੇਸ਼ ਜਾਂ ਭਗਤ ਰਹਿੰਦੇ ਹਨ ਉਥੇ ਆਪ ਟੁਰ ਕੇ ਜਾਂਦੇ।

ਉਹ ਆਤਮ ਗਿਆਨੀਆਂ ਦੇ ਸੁਲਤਾਨ (ਸੁਲਤਾਨ ਉਲ ਆਰਫ਼ੀਨ) ਫ਼ਰੀਦ ਦੇ ਅਸਥਾਨ ਸ਼ਕਰਗੰਜ, ਵਾਹਿਗੁਰੂ ਦੇ ਭੇਤਾਂ ਦੇ ਜਾਣੂ ਅਬਦੁਲ ਰਹਿਮਾਨ, ਵਾਹਿਗੁਰੂ ਦੇ ਦਰ ਪਰਵਾਨ ਹੋਏ ਬਹਾਉਲ ਹੱਕ ਪਾਸ ਵੀ ਪੁੱਜੇ। ਉਨ੍ਹਾਂ ਦਾ ਅੰਦਰਲਾ ਬਾਹਰਲਾ ਸ਼ੀਸ਼ੇ ਵਾਂਗ ਸਾਫ਼ ਸੀ। ਉਹ ਹਰ ਇਕ ਨਾਲ ਮੇਲ-ਮਿਲਾਪ ਰੱਖਦੇ ਸਨ। ਜਿਥੇ ਵੀ ਗੁਰੂ ਨਾਨਕ ਜੀ ਜਾਂਦੇ ਵਾਹਿਗੁਰੂ ਦੀ ਏਕਤਾ ਤੇ ਨੇਕ ਜੀਵਨ ਜੀਊਣ ਲਈ ਪ੍ਰੇਰਦੇ। ਉਹ ਕਹਿੰਦੇ ਕਿ ਕੇਵਲ ਵਾਹਿਗੁਰੂ ਦਾ ਲੜ ਪਕੜੋ।

***ਬੇਦ ਕਤੇਬ ਲਖ ਪਏ ਕਹਣ,***
***ਇਕ ਵਾਹਿਗੁਰੂ ਦੀ ਜੁਸਤਜੂ ਕਰੋ।*** [1]

ਲੋਕਾਂ ਵਿਚ ਉਨ੍ਹਾਂ ਦੇ ਸੱਚੇ ਬਚਨ ਸੁਣਨ ਤੇ ਸੰਗਤ ਮਾਣਨ ਦਾ ਚਾਅ ਪੈਦਾ ਹੋ ਗਿਆ।

***(ਮਰਦਮ ਰਾ ਬਾ ਸਫਾ ਓ ਕਲਮਾਤ ਨੇਕ ਵ ਸ਼ੌਕ***
***ਸੁਹਬਤ ਦਰ ਦਿਲਹਾ ਪਾਦੀਦ ਮੀ ਆਮਦ)***

ਕਿਤਨੇ ਹੀ ਹਿੰਦੂ ਆਪ ਜੀ ਦੇ ਸ਼ਰਧਾਲੂ ਬਣੇ ਤੇ ਕਿਤਨੇ ਹੀ ਉਨ੍ਹਾਂ ਦੇ ਸਿੱਖ (ਮੁਰੀਦ) ਬਣ ਗਏ।

**ਉਦਾਸੀ**

ਗੁਰੂ ਨਾਨਕ ਦੇਵ ਜੀ ਲੋਕਾਂ ਦੇ ਉਧਾਰ ਲਈ ਬੰਗਾਲ, ਕਾਮਰੂਪ (ਆਸਾਮ) ਵੀ ਗਏ। ਉਥੋਂ ਦੇ ਵਸਨੀਕਾਂ ਨੂੰ ਆਪਣਾ ਨਿਜੀ ਤਜਰਬਾ ਦੱਸ ਕੇ ਸਿਮਰਨ ਕਰਨ ਦੀ ਜਾਚ ਸਿਖਾਈ ਅਤੇ ਪ੍ਰਗਟਾਇਆ ਕਿ ਵਾਹਿਗੁਰੂ ਹਿਰਦੇ ਵਿਚ ਹੀ ਪ੍ਰਗਟ ਕੀਤਾ ਜਾ ਸਕਦਾ ਹੈ।

***(ਬਾਸ਼ੰਦਗਾਨੇ ਆ ਮਕਾਨਾਤ ਰਾ ਬ ਕਸਫ਼ ਬਾਤਨੀ ਵ ਖਰਕ***
***ਆਦਤ ਮਤੀਅ ਖ਼ੁੱਦ ਕਰਦਾਇੰਦ)***

ਹੋਰ ਕਿਸੇ ਰਾਹ ਭਟਕਣ ਦੀ ਲੋੜ ਨਹੀਂ। ਇਨ੍ਹਾਂ ਸਾਰੀਆਂ ਉਦਾਸੀਆਂ ਵਿਚ ਭਾਈ ਮਰਦਾਨਾ ਰਬਾਬੀ ਉਨ੍ਹਾਂ ਨਾਲ ਸੀ।

***(ਮਰਦਾਨਾ ਮਤਰਬ ਕਿ ਅਨੀਸ ਸਫ਼ਰ)।***

---

੧. ਇਥੇ ਬੂਟੇ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਸਵੈਯਾ ਲਿਖਿਆ ਹੈ :
'ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਓ'।

ਉਸ ਦੀ ਖ਼ਾਹਿਸ਼ ਪੂਰਨ ਲਈ ਗੁਰੂ ਨਾਨਕ ਦੇਵ ਜੀ ਮੱਕਾ ਵੀ ਗਏ। ਦੱਸਦੇ ਹਨ ਕਿ ਉਸੇ ਸਫ਼ਰ ਦੌਰਾਨ ਬਾਦਸ਼ਾਹ ਬਾਬਰ ਨੂੰ ਵੀ ਮਿਲੇ।

*(ਗੋਇੰਦ ਕਿ ਨਾਨਕ ਸ਼ਾਹ ਦਰ ਈਂ ਸਿਆਹਤ*
*ਅਜ਼ ਬਾਬਰ ਬਾਦਸ਼ਾਹ ਮੁਲਾਕੀ ਸੁਦ)।*

ਬਾਬਰ ਨੇ ਅਸੀਸ ਮੰਗੀ ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ ਤੇਰਾ ਦਸਵੀਂ ਪੁਸ਼ਤ ਤਕ ਰਾਜ ਰਵ੍ਹੇਗਾ ਅਤੇ ਇਹ ਵੀ ਦੱਸਿਆ ਕਿ ਉਹ ਵੀ ਦਸ ਜਾਮੇ ਧਾਰ (ਔਲਾਦ ਵਿਚੋਂ ਦਸ ਸ਼ਖਸ) ਗੁਰਿਆਈ ਦੀ ਗੱਦੀ ਤੇ ਬੈਠਣਗੇ।

*(ਦਹ ਕਸ ਅਜ਼ ਔਲਾਦ ਮਿਨ ਬ ਮਸਨਦ ਅਰਸ਼ਦ*
*ਯਾਅਨੀ ਗੁਰਿਆਈ ਖ਼੍ਵਾਹੰਦ ਨਿਸ਼ਸਤ)*

ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਗੁਰੂ ਜੀ ਦੀ ਇਤਨੀ ਅਜ਼ਮਤ ਸੀ ਕਿ ਜਿਥੇ ਉਹ ਪੈਰ ਰੱਖਦੇ, ਉਹ ਅਸਥਾਨ ਪੂਜਾ ਦਾ ਕੇਂਦਰ ਬਣ ਜਾਂਦਾ। ਬੂਟੇਸ਼ਾਹ ਵੀ ਲਿਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਇਤਨੀ ਵਡਿਆਈ ਹੋ ਗਈ ਸੀ ਕਿ ਜਿਸ ਦਰੱਖ਼ਤ, ਥਾਂ, ਸਰੋਵਰ ਕੰਢੇ ਬੈਠਦੇ, ਉਨ੍ਹਾਂ ਦੇ ਸ਼ਰਧਾਲੂ ਉਸ ਅਸਥਾਨ ਨੂੰ ਗੁਰੂ ਜੀ ਦੇ ਜਾਣ ਉਪਰੰਤ ਮਹਾਨ ਅਸਥਾਨ ਸਮਝ ਉਥੇ ਹੀ ਪੱਕੀ ਜਾਂ ਕੱਚੀ ਇਮਾਰਤ ਬਣਾ ਕੇ ਪੂਜਾ ਦਾ ਅਸਥਾਨ ਬਣਾ ਦੇਂਦੇ।

**ਜਿੱਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ**

*(ਦਰ ਮਕਾਨ ਕਿ ਜ਼ੇਰ ਦਰਖ਼ਤ ਬਰ ਤਾਲਾਬ ਵ ਗ਼ੈਰ*
*ਆਂ ਮੀ ਨਿਸ਼ਸਤ ਮੁਅਤਕਦ ਅੰਸ਼।*
*ਅਜ਼ ਗਾਇਤ ਤਾਜ਼ੀਮ ਆਂ ਮਕਾਨ ਰਾ ਮੁਅਤਰਮ*
*ਦਾਨਸਤਾ ਇਮਾਰਤੇ ਪੁੱਖਤਾ ਯਾ ਖਾਮ ਬਣਾ ਕਰਦ।*
*ਪਰਸਤਸ਼ਗਾਹ ਖ਼ੁਦ ਮੀਂ ਸਾਖਤੰਦ।)*

ਐਸੇ ਕਿਤਨੇ ਹੀ ਅਸਥਾਨ ਹਨ ਜਿਨ੍ਹਾਂ ਵਿਚੋਂ ਪਹਿਲਾ ਤਾਂ ਬਟਾਲਾ ਵਿਖੇ ਗੁਰੂ ਨਾਨਕ ਦੇ ਸਹੁਰਿਆਂ ਦਾ ਹੈ ਜਿਥੇ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਬੀਬੀ ਸੁਲੱਖਣੀ ਨਾਲ ਹੋਈ ਸੀ। ਉਥੇ ਲੋਕ ਯਾਤਰਾ ਲਈ ਜਾਂਦੇ ਹਨ।

**ਕੁਝ ਪੂਜ ਅਸਥਾਨ**

ਇਸੇ ਤਰ੍ਹਾਂ ਦਾ ਦੂਜਾ ਅਸਥਾਨ *ਸੁਲਤਾਨਪੁਰ* ਹੈ। ਉਹ ਵੇਈਂ ਦੇ ਕਿਨਾਰੇ ਹੈ। ਇਕ ਵਾਰੀ ਗੁਰੂ ਜੀ ਨੇ ਦਾਤਨ ਕਰਕੇ ਉਥੇ ਹੀ ਗੱਡ ਦਿੱਤੀ ਸੀ ਤੇ ਉਹ ਸਮਾਂ ਪਾ ਕੇ ਕਨਾਰ ਦਾ ਦਰੱਖ਼ਤ ਬਣ ਗਿਆ। ਉਥੇ ਪੱਕੀ ਇਮਾਰਤ ਖੜ੍ਹੀ ਹੋ ਗਈ ਹੈ। ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਵੀ ਹੋ ਗਿਆ ਹੈ। ਸ਼ਰਧਾਲੂ ਹੋਰ ਪ੍ਰਸ਼ਾਦਾਂ ਨਾਲ ਦਰੱਖ਼ਤ ਦਾ ਪ੍ਰਸ਼ਾਦ ਲੈਣਾ ਵੀ ਸਵਾਬ ਸਮਝਦੇ ਹਨ।

**ਸੁਲਤਾਨਪੁਰ**

ਇਕ ਅਸਥਾਨ *ਐਮਨਾਬਾਦ* ਵੀ ਹੈ। ਐਮਨਾਬਾਦ ਭਾਈ ਲਾਲੋ ਤਰਖ਼ਾਣ ਦੇ ਘਰ ਜਾ ਉਤਰੇ ਸਨ। ਉਥੋਂ ਦੇ ਹਾਕਿਮ (ਮਲਿਕ ਭਾਗੋ) ਨੇ ਗੁਰੂ ਨਾਨਕ ਦੇਵ ਜੀ ਨੂੰ ਬ੍ਰਹਮ ਭੋਜ ਤੇ ਸੱਦਿਆ। ਗੁਰੂ ਨਾਨਕ ਦੇਵ ਜੀ ਨੇ ਐਸੀ ਦਾਅਵਤ ਖ਼ਾਣ ਤੋਂ ਇਨਕਾਰ ਕਰ ਦਿੱਤਾ ਜੋ ਗ਼ਰੀਬਾਂ ਤੇ ਜ਼ੁਲਮ ਢਾਹ, ਉਨ੍ਹਾਂ ਦਾ ਖ਼ੂਨ ਚੂਸ ਕੇ ਕੀਤੀ ਗਈ ਹੋਵੇ। ਹਾਕਿਮ ਨੇ ਜਦ ਉਨ੍ਹਾਂ ਦੇ ਇਸ ਬਚਨ ਦਾ ਗੁੱਸਾ ਮਨਾਇਆ ਤਾਂ ਗੁਰੂ ਜੀ ਨੇ ਹਾਕਿਮ ਦੇ ਘਰੋਂ ਪਕਵਾਨ ਤੇ ਲਾਲੋ ਦੇ ਘਰੋਂ ਕੋਧਰੇ ਦੀ ਰੋਟੀ ਮੰਗਵਾਈ। ਦੋਹਾਂ ਖਾਣਿਆਂ ਨੂੰ ਅਲਗ-ਅਲਗ ਆਪਣੇ ਦੋਹਾਂ ਹੱਥਾਂ ਵਿਚ ਪਕੜ ਨਪੀੜ ਨਚੋੜਿਆ ਤਾਂ ਸਭ ਦੇਖ ਹੈਰਾਨ ਹੋ ਗਏ ਕਿ ਹਾਕਿਮ ਦੇ ਖਾਣੇ ਵਿਚੋਂ ਲਹੂ ਟਪਕ ਪਿਆ ਤੇ ਲਾਲੋ ਤਰਖਾਣ ਦੀ ਰੋਟੀ ਵਿਚੋਂ ਦੁੱਧ ਸਿੰਮਿਆ।

**ਭਾਈ ਲਾਲੋ**

*(ਤੁਆਮ ਹਾਕਿਮ ਖ਼ੂਨ ਬਰਾਮਦ.*

*ਵ ਅਜ਼ ਤੁਆਮ ਨਜਾਰ (ਤਰਖਾਣ) ਸ਼ੀਰ (ਨਕੀਦ)*

ਰਹੁਤਾਸ (ਜਿਹਲਮ) ਦੇ ਕਿਲ੍ਹੇ ਦੇ ਬਾਹਰ ਜਿਥੇ ਗੁਰੂ ਨਾਨਕ ਦੇਵ ਜੀ ਨੇ ਇਕ ਵਾਰ ਡੇਰਾ ਲਗਾਇਆ ਸੀ, ਉਥੇ ਉਨ੍ਹਾਂ ਦੀ ਚਰਨ ਛੁਹ ਸਦਕਾ ਚਸ਼ਮਾ ਫੁੱਟ ਪਿਆ ਸੀ। ਸ਼ੇਰ ਸ਼ਾਹ ਨੇ ਤਿੰਨ ਵਾਰੀ ਇਸ ਗੁਰੂ ਚਸ਼ਮਾ ਨੂੰ ਕਿਲ੍ਹੇ ਦੇ ਘੇਰੇ ਵਿਚ ਲਿਆਂਦਾ ਪਰ ਚਸ਼ਮਾ ਅੰਦਰ ਨਾ ਟਿਕਿਆ। ਚਸ਼ਮੇ ਦਾ ਜਲ ਕਿਲ੍ਹੇ ਤੋਂ ਬਾਹਰ ਵਹਿ ਤੁਰਿਆ। ਸ਼ੇਰ ਸ਼ਾਹ ਲਾਚਾਰ ਹੋ ਇਸ ਗੱਲੋਂ ਹਟ ਗਿਆ।

**ਗੁਰੂ-ਚਸ਼ਮਾ ਨੂੰ ਘੇਰਨ ਦੀ ਕੋਸ਼ਿਸ਼ ਨਾਕਾਮ**

*(ਨਾਚਾਰ ਸ਼ੇਰ ਸ਼ਾਹ ਦਸਤ ਅਜ਼ਾਂ ਬਾਜ਼ ਕਸੀਂਦ)*

ਕਿਲ੍ਹਾ ਹੁਣ ਤਕ ਉਂਝੇ ਖੜ੍ਹਾ ਹੈ ਅਤੇ ਚਸ਼ਮਾ ਬਾਹਰ ਪਹਾੜ ਤੋਂ ਹੇਠਾਂ ਉਸੇ ਤਰ੍ਹਾਂ ਵਹਿ ਰਹਿਆ ਹੈ। ਉਥੇ ਗੁਰਦੁਆਰਾ ਸਾਹਿਬ ਬਣਿਆ ਹੈ। ਸਰਾਂ ਵੀ ਹੈ ਜਿਥੇ ਮੁਸਾਫ਼ਿਰ ਰਾਤ ਕੱਟਦੇ ਹਨ।

ਇਹ ਹੀ ਤਾਂ ਹੈ ਗੁਰੂ ਨਾਨਕ ਦੇਵ ਜੀ ਦੀ ਤਾਲੀਮ ਦਾ ਚਮਤਕਾਰ ਕਿ ਉਸ ਨੂੰ ਕਿਸੇ ਘੇਰੇ ਵਿਚ ਨਹੀਂ ਲਿਆਇਆ ਜਾ ਸਕਦਾ। ਉਨ੍ਹਾਂ ਦੀ ਤਾਲੀਮ ਹਰ ਇਕ ਪ੍ਰਾਣੀ ਲਈ ਹੈ। ਉਪਦੇਸ਼ ਚਹੁੰ ਵਰਨਾਂ ਕੋ ਸਾਂਝਾ ਹੈ।

ਇਸੇ ਤਰ੍ਹਾਂ ਇਕ ਅਸਥਾਨ ਹਸਨ ਅਬਦਾਲ ਦਾ ਹੈ ਜੋ ਪੰਜਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ। ਉਥੋਂ ਪੰਜ ਨਹਿਰਾਂ ਵੀ ਨਿਕਲਦੀਆਂ ਹਨ।

**ਪੰਜਾ ਸਾਹਿਬ**

ਸਾਖੀ ਇਸ ਤਰ੍ਹਾਂ ਹੈ ਕਿ ਗੁਰੂ ਨਾਨਕ ਦੇਵ ਜੀ ਉਸ ਥਾਂ ਤੋਂ ਲੰਘੇ। ਪਹਾੜੀ ਤੇ ਇਕ ਫ਼ਕੀਰ ਰਹਿੰਦਾ ਸੀ। ਉਸ ਦਾ ਨਾਂ *ਵਲੀ ਕੰਧਾਰੀ* ਸੀ। ਪਹਾੜੀ ਤੇ ਹੀ\ਇਕ ਚਸ਼ਮਾ ਸੀ। ਗੁਰੂ ਨਾਨਕ ਸ਼ਾਹ ਨੇ ਉਸ ਕੋਲੋਂ ਜਲ ਮੰਗਿਆ। ਉਸ ਇਨਕਾਰ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਨੇ ਹੇਠ ਪਹਾੜੀ ਤੋਂ ਇਕ ਪੱਥਰ ਆਪਣੇ ਦਸਤੇ ਮੁਬਾਰਕ ਨਾਲ ਹਟਾਇਆ ਤਾਂ ਪੰਜ ਨਹਿਰਾਂ ਦਾ ਮਿੱਠਾ ਸੁਆਦੀ ਜਲ ਵਹਿ ਤੁਰਿਆ। ਹੇਠ ਜਲ ਦਾ ਵਹਿਣਾ ਸੀ ਕਿ ਉਸ ਫ਼ਕੀਰ ਦਾ ਚਸ਼ਮਾ ਸੁੱਕ ਗਿਆ।

ਵਲੀ ਕੰਧਾਰੀ ਨੂੰ ਇਤਨਾ ਗੁੱਸਾ ਚੜ੍ਹਿਆ ਕਿ ਉਸ ਨੇ ਇਕ ਪਹਾੜੀ ਦਾ ਪੱਥਰ ਗੁਰੂ ਨਾਨਕ ਦੇਵ ਜੀ ਵੱਲ ਰੇੜ੍ਹ ਦਿੱਤਾ। ਗੁਰੂ ਨਾਨਕ ਸ਼ਾਹ ਨੇ ਆਪਣੇ ਹੱਥ ਨਾਲ ਉਸ ਪਹਾੜੀ ਨੂੰ ਰੋਕ ਦਿੱਤਾ। ਫ਼ਕੀਰ ਨੇ ਸ਼ਰਮਸਾਰ ਹੋ ਖ਼ਿਮਾ ਮੰਗੀ। ਹੁਣ ਤਕ ਫ਼ਕੀਰ ਦੇ ਹੁੱਜਰੇ ਗੁਰੂ ਨਾਨਕ ਸ਼ਾਹ ਦਾ ਦੀਵਾ ਮਚਾਇਆ ਜਾਂਦਾ ਹੈ।

*(ਨਾਨਕ ਸ਼ਾਹ ਬ ਦਸਤ ਖ਼ੁੱਦ ਆ ਸੰਗ ਰਾ ਸਾਕਨ ਕਰ ਦੇਂਦੇ। ਤਾ ਹਾਲ ਦਰ ਮਕਾਨ ਕਸੀਰ ਮਜ਼ਕੂਰ ਚਰਾਗ ਰੌਸ਼ਨ ਮੇ ਸ਼ਵਦ)*

ਹਰ ਸ਼ੁਕਰਵਾਰ ਨੂੰ ਲੋਕੀਂ ਜ਼ਿਆਰਤ ਕਰਦੇ ਹਨ।

**ਕਰਤਾਰਪੁਰ**

ਗੁਰੂ ਨਾਨਕ ਦੇਵ ਜੀ ਦੂਰ ਨੇੜੇ ਵਲਾਇਤਾਂ ਵਿਚ ਉਦਾਸੀ ਕਰਨ ਉਪ੍ਰੰਤ ਦਰਿਆ ਰਾਵੀ ਦੇ ਕੰਢੇ ਆ ਟਿਕੇ। ਉਨ੍ਹਾਂ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਪਹਿਲੇ ਸ੍ਰੀ ਚੰਦ ਜੀ ਪੰਜ ਸਾਵਣ ਸੰਮਤ ੧੫੫੧ (ਸੰਨ ੧੪੯੪) ਤੇ ਦੂਜੇ ਲਖਮੀ ਚੰਦ ਜੀ ੧੯ ਫੱਗਣ ਸੰਮਤ ੧੫੫੩ (ਸੰਨ ੧੪੯੬) ਨੂੰ ਜਨਮੇ। ਸ੍ਰੀ ਚੰਦ ਇਕਾਂਤ ਵਾਸੀ ਸੁਭਾਅ ਦੇ ਸਨ। ਗੁਰੂ ਨਾਨਕ ਦੇਵ ਜੀ ਦੇ ਜਿਨ੍ਹਾਂ ਸਿੱਖ ਸੇਵਕਾਂ ਨੇ ਉਦਾਸੀ ਜੀਵਨ ਅਪਣਾਇਆ ਸੀ, ਉਹ ਸ੍ਰੀ ਚੰਦ ਜੀ ਦੇ ਚੇਲੇ ਹੋਏ। (ਈਂ ਫਕੀਰਾਨ ਉਦਾਸੀ ਕਿ ਮਨਸੂਬ ਬ ਨਾਨਕ ਸ਼ਾਹ ਅੰਦਾਜ਼ ਮੁਰੀਦਾਨ ਉਦੇਂਦੇ)। ਲਖਮੀਦਾਸ ਨੇ ਦੁਨੀਆਦਾਰੀ ਧਾਰਨ ਕੀਤੀ। ਉਸ ਦੀ ਉਲਾਦ ਵਿਚੋਂ ਕੁਝ ਲੋਕੀਂ ਹੁਣ ਤਕ ਮੌਜੂਦ ਹਨ ਜੋ ਮਾਲ ਮੁਲਕ ਦੇ ਮਾਲਕ ਹਨ।

**ਕੁਝ ਉੱਘੇ ਸਿੱਖ**

ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਵਿਚੋਂ ਤਿੰਨ ਤਾਂ ਬਹੁਤ ਹੀ ਪ੍ਰਸਿੱਧ ਹਨ ਜਿਨ੍ਹਾਂ ਨੇ ਦ੍ਰਿੜ੍ਹਤਾ ਤੇ ਸ਼ਰਧਾ ਹੀ ਹੱਦ ਦੱਸੀ। ਇਕ ਬਾਬਾ ਬੁੱਢਾ ਜੀ ਹਨ। ਦੂਜੇ ਮਰਦਾਨਾ ਜੀ ਤੇ ਤੀਜੇ ਭਾਈ ਲਹਿਣਾ ਜੀ।

**ਬਾਬਾ ਬੁੱਢਾ ਜੀ**

ਬਾਬਾ ਬੁੱਢਾ ਜੀ ਬਾਰੇ ਇਸ ਤਰ੍ਹਾਂ ਵਰਨਣ ਕਰਦੇ ਹਨ ਕਿ ਇਕ ਵਾਰੀ ਗੁਰੂ ਨਾਨਕ ਦੇਵ ਜੀ ਇਕ ਅਸਥਾਨ ਤੇ ਆ ਬਿਰਾਜੇ ਜੋ ਹੁਣ ਅੰਮ੍ਰਿਤਸਰ ਤੋਂ ਇਕ ਕੋਹ ਦੀ ਵਾਟ ਤੇ ਹੈ। ਬੁੱਢਾ ਜੀ ਦੀ ਆਯੂ ਬਹੁਤ ਛੋਟੀ ਸੀ। ਉਹ ਉਥੇ ਮੱਝਾਂ ਚਾਰ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਉਸ ਕੋਲੋਂ ਜਲ ਮੰਗਿਆ। ਉਸ ਨੇ ਗੁਰੂ ਨਾਨਕ ਦੇਵ ਜੀ ਨੂੰ ਦੱਸਿਆ ਕਿ ਨੇੜੇ ਤੇੜੇ ਕੋਈ ਜਲ ਨਹੀਂ ਹੈ ਪਰ ਜੇ ਤੁਸੀਂ ਮੇਰੀਆਂ ਮੱਝਾਂ ਦਾ ਖ਼ਿਆਲ ਰੱਖੋ ਤਾਂ ਮੈਂ ਢੂੰਡ ਕੇ ਆਪ ਜੀ ਲਈ ਜਲ ਲਿਆ ਸਕਦਾ ਹਾਂ। ਗੁਰੂ ਨਾਨਕ ਦੇਵ ਜੀ ਨੇ ਕਿਹਾ : ਤੈਨੂੰ ਦੂਰ ਜਾਣ ਦੀ ਲੋੜ ਨਹੀਂ। ਨੇੜੇ ਹੀ ਛੱਪੜੀ ਹੈ ਜਿਸ ਦਾ ਜਲ ਸੁਅੱਛ ਹੈ, ਲੈ ਆ। ਬੁੱਢਾ ਜੀ ਨੇ ਜਾ ਕੇ ਡਿੱਠਾ ਕਿ ਛੱਪੜੀ ਤਾਂ ਜਲ ਨਾਲ ਨਕਾ ਨਕ ਭਰੀ ਹੋਈ ਸੀ ਜਿਸ ਨੂੰ ਕੁਝ ਚਿਰ ਪਹਿਲਾਂ ਹੀ ਸੁੱਕਾ ਖ਼ਾਲੀ ਦੇਖਿਆ ਸੀ। ਉਥੇ ਹੀ ਪਿਛੋਂ ਸ੍ਰੀ ਅੰਮ੍ਰਿਤਸਰ ਦਾ ਮਹਾਨ ਤੀਰਥ ਬਣਿਆ। ਗੁਰੂ ਨਾਨਕ ਦੇਵ ਜੀ ਨੂੰ ਸਾਹਿਬ-ਇ-ਕਮਾਲ ਜਾਣ ਉਹ ਸਿੱਖ ਬਣ ਗਿਆ। ਮਾਪਿਆਂ ਨੂੰ ਛੱਡ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਜੁਟ ਗਿਆ। ਉਸਦੀ ਸੇਵਾ

ਤੇ ਅਨਿਨ ਭਗਤੀ ਤੱਕ ਗੁਰੂ ਜੀ ਨੇ ਆਪਣੀ ਅਜ਼ਮਤ ਦਾ ਕੁਝ ਹਿੱਸਾ ਉਨ੍ਹਾਂ ਨੂੰ ਬਖ਼ਸ਼ਿਆ। *(ਹਿੱਸਾ ਅਨ ਖ਼ਿਲਾਫ਼ਤ ਖ਼ੁਦ ਬਾ ਬਖਸ਼ੀਦ)*

ਬਾਬਾ ਬੁੱਢਾ ਜੀ ਨੇ ਲੰਮੇਰੀ ਉਮਰ ਪਾਈ। ਗੁਰੂ ਹਰਿਗੋਬਿੰਦ ਜੀ ਤਕ ਉਹ ਜੀਊਂਦੇ ਰਹੇ। ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੇ ਕਹਿਣ ਤੇ ਹੀ ਤਰਨਤਾਰਨ ਦਾ ਸਰੋਵਰ ਬਣਾਇਆ ਸੀ। ਉਹ ਗ੍ਰਹਿਸਤੀ ਸਨ। ਦਸਵੀਂ ਪੁਸ਼ਤ ਤਕ ਉਨ੍ਹਾਂ ਦਾ ਖ਼ਾਨਦਾਨ ਰਹਿਆ। ਉਨ੍ਹਾਂ ਦੀ ਔਲਾਦ ਵਿਚੋਂ ਹੁਣ ਕੋਈ ਨਹੀਂ ਰਹਿਆ।

**ਭਾਈ ਮਰਦਾਨਾ**

ਭਾਈ ਮਰਦਾਨਾ ਜੀ ਵੀ ਤਲਵੰਡੀ ਦੇ ਰਹਿਣ ਵਾਲੇ ਸਨ। ਉਮਰ ਵਿਚ ਗੁਰੂ ਨਾਨਕ ਦੇਵ ਜੀ ਨਾਲੋਂ ਦਸ ਸਾਲ ਵੱਡੇ ਸਨ। ਤਲਵੰਡੀ ਵਿਚ ਹੀ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਦਾ ਸਾਥ ਮਾਣਨ ਲੱਗ ਪਏ ਸਨ। ਰਬਾਬ ਬੜੀ ਸੁਹਣੀ ਵਜਾਂਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਕ ਉਚੇਚੀ ਰਬਾਬ ਵੀ ਭਾਈ ਫਿਰੰਦਾ ਜੀ ਕੋਲੋਂ ਬਣਵਾ ਕੇ ਦਿੱਤੀ ਸੀ।

ਮਰਦਾਨਾ ਰਬਾਬੀ (ਮਤਰਬ) ਉਦਾਸੀਆਂ ਸਮੇਂ ਗੁਰੂ ਨਾਨਕ ਦੇਵ ਜੀ ਦੇ ਨਾਲ ਹੀ ਰਹਿਆ।

**ਭਾਈ ਲਹਿਣਾ ਜੀ**

ਭਾਈ ਲਹਿਣਾ ਜੀ ਤ੍ਰਿਹਣ ਜਾਤ ਦੇ ਖਤ੍ਰੀ ਸਨ ਜੋ ਗੁਰੂ ਅੰਗਦ ਦੇਵ ਦੇ ਨਾਂ ਨਾਲ ਪ੍ਰਸਿੱਧ ਹੋਏ। ਗੁਰੂ ਨਾਨਕ ਭਾਈ ਲਹਿਣਾ ਜੀ ਦੀ ਦਿਲੀ ਸ਼ਰਧਾ (ਇਹਤਕਾਦੇ ਕਲਬੀ) ਤੇ ਅਨਿਨ ਸੇਵਾ *(ਤਕਦੀਮ ਖਿਦਮਾਤਸ਼* تقدیم خدماتش ) 'ਤੇ ਇਤਨਾ ਪ੍ਰਸੰਨ ਹੋਏ ਕਿ ਉਨ੍ਹਾਂ ਨੂੰ ਆਪਣੀ ਗੱਦੀ ਹੀ ਬਖ਼ਸ਼ ਦਿੱਤੀ ਤੇ ਆਪਣੇ ਜਾਂ ਨਸ਼ੀਨ ਬਣਾ ਦਿੱਤਾ। ਪੁੱਤਰਾਂ ਨੇ ਬੜਾ ਰੋਸ ਮਨਾਇਆ ਪਰ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਤੁਹਾਨੂੰ ਇਹ ਹੀ ਬਣ ਆਉਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਆਗਿਆਕਾਰ ਰਵ੍ਹੋ।

**ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣਾ**

ਗੁਰੂ ਗੱਦੀ ਦੀ ਜ਼ਿੰਮੇਵਾਰੀ ਗੁਰੂ ਅੰਗਦ ਦੇਵ ਜੀ ਨੂੰ ਦੇ ਕੇ ਉਹ ਜੋਤੀ ਜੋਤ ਸਮਾ ਗਏ। ਨਾਸ਼ਵੰਤ ਸੰਸਾਰ ਤੋਂ ਚਲੇ ਗਏ। ਉਨ੍ਹਾਂ ਦੀ ਪਾਵਨ ਮ੍ਰਿਤਕ ਦੇਹ ਤੇ ਇਸ ਗੱਲੋਂ ਝਗੜਾ ਉੱਠ ਖਲੋਤਾ ਕਿ ਦੇਹੀ ਦਾ ਸਸਕਾਰ ਕੀਤਾ ਜਾਏ ਕਿ ਦਫ਼ਨਾਇਆ ਜਾਏ। ਉਸ ਸਮੇਂ ਮਿੱਠੇ ਸ਼ਾਹ ਨਾਂ ਦਾ ਫ਼ਕੀਰ, ਜੋ ਬਟਾਲਾ ਤੋਂ ਪੰਜ ਕੁ ਮੀਲ ਦੂਰ ਇਕ ਨਗਰ ਦੇ ਕਿਨਾਰੇ ਰਹਿੰਦਾ ਸੀ, ਨੇ ਕਿਹਾ ਕਿ ਜਿਸ ਦੇਹੀ ਲਈ ਤੁਸੀਂ ਝਗੜ ਰਹੇ ਹੋ ਜ਼ਰਾ ਦੇਖੋ ਤਾਂ ਸਹੀ ਉਥੇ ਹੈ ਵੀ ਕਿ ਨਹੀਂ। ਜਦ ਉਨ੍ਹਾਂ ਚਾਦਰ ਲਾਹੀ ਤਾਂ ਸਭ ਹੈਰਾਨ ਹੋ ਗਏ ਕਿ ਉਥੇ ਤਾਂ ਕੇਵਲ ਦੋ ਫੁਲ ਹੀ ਪਏ ਸਨ। *(ਜਾਇ ਨਾਅਸ਼ ਗੁਲਹਾ ਯਾਫਤੰਦ)* ਇਕ ਹਿੰਦੂ ਲੈ ਗਏ ਤੇ ਦੂਸਰਾ ਮੁਸਲਮਾਨ। ਗੁਰੂ ਨਾਨਕ ਦੇਵ ਜੀ ਖ਼ੁਸ਼ਬੂ ਵੰਡਣ ਆਏ ਤੇਂ ਅੰਤ ਸਮੇਂ ਤੱਕ ਖ਼ੁਸ਼ਬੂ ਹੀ ਵੰਡ ਗਏ। ਇਕ ਫੁੱਲ ਦਾ ਦਾਹ ਕਰ ਦਿੱਤਾ ਤੇ ਦੂਜੇ ਨੂੰ ਦਫ਼ਨ੍ਹਾ ਦਿੱਤਾ ਗਿਆ। ਕਈਆਂ ਦਾ ਕਹਿਣਾ ਹੈ ਕਿ ਗੁਰੂ ਜੀ ਦੀ ਪਾਵਨ ਦੇਹੀ ਨੂੰ ਦਰਿਆ ਬੁਰਦ ਕੀਤਾ ਗਿਆ ਤਾਂ ਕਿ ਦੋਵਾਂ ਫ਼ਰੀਕਾਂ ਵਿਚ ਝਗੜਾ ਨਾ ਪਵੇ।

ਗੁਰੂ ਨਾਨਕ ਦੇਵ ਜੀ ਦੀ ਕੁਲ ਆਯੂ ਸੱਤਰ ਸਾਲ, ਪੰਜ ਮਹੀਨੇ, ਪੰਜ ਦਿਨ ਸੀ। ਕਿਸੇ ਗੁਰੂ ਨਾਨਕ ਦੇਵ ਜੀ ਦੇ ਹੀ ਸ਼ਰਧਾਲੂ ਪਰ ਪੁੱਜੇ ਹੋਏ ਇਕ ਪੁਰਸ਼ ਨੇ ਠੀਕ ਲਿਖਿਆ ਕਿ :

*ਗੁਰੂ ਨਾਨਕ ਸੰਸਾਰ ਤੋਂ ਕੀ ਗਏ*
*ਬਾਗ਼ ਵਿਚੋਂ ਬਹਾਰ ਹੀ ਚਲੀ ਗਈ।*
*(ਨਾਨਕ ਜ਼ੈ ਜਹਾਨ ਰਫ਼ਤ,*
*ਗੁਲ ਅਜ਼ ਬਾਗ ਬੇਰੂੰ ਸ਼ੁੱਦ)*



## ੨

# ਗੁਰੂ ਅੰਗਦ ਦੇਵ ਜੀ

ਗੁਰੂ ਅੰਗਦ ਦੇਵ ਜੀ, ਗੁਰੂ ਪਦਵੀ ਪਾਉਣ ਤੋਂ ਪਹਿਲਾਂ ਭਾਈ ਲਹਿਣਾ ਦੇ ਨਾਉਂ ਨਾਲ ਪ੍ਰਸਿੱਧ ਸਨ। ਕਿਤਾਬ-ਇ-ਲਾਹੌਰ ਦੇ ਕਰਤਾ ਦੇ ਕਥਨ ਅਨੁਸਾਰ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ਪਿੰਡ ਹਰੀਕੇ ਲਾਗੇ ਬਾਬਾ ਫੇਰੂ ਮਲ ਜੀ ਤ੍ਰਿਹਣ ਖਤਰੀ ਦੇ ਘਰ ਚਾਰ ਘੜੀ ਬਾਕੀ ਰਾਤ ਵੇਲੇ ਗਿਆਰਾਂ ਵੈਸਾਖ ਸੰਮਤ ੧੫੬੯ ਸੋਮਵਾਰ ਨੂੰ ਬੀਬੀ ਰਾਮੋ ਜੀ ਦੀ ਕੁਖੋਂ ਹੋਆ। ਸ਼ੰਕਰ ਜੋਤਸ਼ੀ ਦਾ ਕਹਿਣਾ ਹੈ ਕਿ ਗੁਰੂ ਅੰਗਦ ਦੇਵ ਜੀ ਦਾ ਪਿੱਛਾ ਸ੍ਰੀ ਕ੍ਰਿਸ਼ਨ ਜੀ ਨਾਲ ਜਾ ਰਲਦਾ ਹੈ। ੧੬ ਸਾਲ ਦੇ ਹੋਏ ਤਾਂ ਆਪ ਜੀ ਦਾ ਵਿਆਹ ਸੰਘਰ ਪਿੰਡ ਦੀ ਬੀਬੀ ਖੀਵੀ ਨਾਲ ਹੋਆ।

ਕਿਤਾਬ-ਇ-ਲਾਹੌਰ ਦਾ ਹੀ ਕਹਿਣਾ ਹੈ ਕਿ ਗੁਰੂ ਅੰਗਦ ਦੇਵ ਜੀ ਭਰ ਜੁਆਨੀ ਵਿਚ

**ਕਰਤਾਰਪੁਰ ਗੁਰੂ ਨਾਨਕ ਪਾਸ**

ਇਕ ਵਾਰੀ ਸੰਗ ਨਾਲ ਜੁਆਲਾਮੁਖੀ ਦੀ ਯਾਤਰਾ ਤੇ ਜਾ ਰਹੇ ਸਨ ਤਾਂ ਰਾਹ ਵਿਚ ਕਰਤਾਰਪੁਰ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਵਸਾਇਆ ਸੀ, ਪਹੁੰਚੇ ਤਾਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦਾ ਸੁਭਾਗ ਮਿਲਿਆ। ਉਥੇ ਭਾਈ ਲਹਿਣਾ ਜੀ ਨੇ ਸੁਪਨੇ ਵਿਚ ਡਿੱਠਾ ਕਿ ਜਿਸ ਜਵਾਲਾ ਦੇਵੀ ਦੇ ਦਰਸ਼ਨਾਂ ਨੂੰ ਉਹ ਜਾ ਰਹਿਆ ਹੈ ਉਹ ਤਾਂ ਨਿਤ ਗੁਰੂ ਨਾਨਕ ਦੇਵ ਜੀ ਦੇ ਦਰ ਆ ਝਾੜੂ ਦੇਂਦੀ ਹੈ। ਭਾਈ ਲਹਿਣਾ ਜੀ ਨੇ ਜੁਆਲਾਮੁਖੀ ਜਾਣ ਦਾ ਖ਼ਿਆਲ ਉੱਕਾ ਹੀ ਮਨ 'ਚੋਂ ਕੱਢ ਦਿੱਤਾ ਤੇ ਗੁਰੂ ਜੀ ਲਈ ਐਸੀ ਸ਼ਰਧਾ ਉਪਜੀ ਕਿ ਦ੍ਰਿੜ੍ਹਤਾ ਨਾਲ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਦਿਨ ਰਾਤ ਜੁਟ ਪਏ।

*(ਸ਼ਬ ਓ ਰੋਜ਼ ਬ ਕਦੀਮ ਕਾਰ ਖ਼ਿਦਮਤ)*

ਇਥੋਂ ਤਕ ਕਿ ਖ਼ੁਦਾ ਪ੍ਰਸਤ ਗੁਰੂ ਨਾਨਕ ਦੇਵ ਜੀ ਦੀ ਸਦਾ ਸੰਗਤ ਕਰਨ ਦੀ ਮਿਹਰ ਸਦਕਾ ਪੂਰਨਤਾ ਨੂੰ ਪੁੱਜੇ।

*(ਸੁਹਬਤੇ ਆਂ ਖ਼ੁਦਾ ਪ੍ਰਸਤ ਤਰੱਕੀ ਬ ਮਦਰਜ ਕਮਾਲ ਕਰਦ)*

ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ, ਉਨ੍ਹਾਂ ਦੀ ਹੀ ਗੱਦੀ ਤੇ ਬੈਠੇ ਤੇ ਭਗਤੀ ਤੇ ਤਪ ਕਾਰਨ ਜਗਤ ਵਿਚ ਉਨ੍ਹਾਂ ਦਾ ਬੜਾ ਨਾਮਣਾ ਹੋਆ।

**ਕਬੂਲ ਕਿਵੇਂ ਹੋਏ**

ਇਕ ਸਮੇਂ ਗੁਰੂ ਅੰਗਦ ਦੇਵ ਜੀ ਕੋਲੋਂ ਉਨ੍ਹਾਂ ਦੇ ਸਿੱਖਾਂ ਨੇ ਹੀ ਪੁੱਛਿਆ ਕਿ ਤੁਸਾਂ ਕਿਹੜੀ ਸੇਵਾ ਕਮਾਈ ਕਿ ਗੁਰੂ ਨਾਨਕ ਦੇਵ ਜੀ ਦੀਆਂ ਅਪਾਰ ਮਿਹਰਾਂ ਦੇ ਪਾਤਰ ਹੋਏ। ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਮੈਂ ਸਿਰਫ਼ ਕ੍ਰਿਪਾ ਦੀ ਘਾਲ ਘਾਲੀ ਸੀ ਪਰ ਇੰਝ ਲਗਦਾ ਹੈ ਕਿ ਤਿੰਨ ਐਸੀਆਂ ਸੇਵਾਵਾਂ ਸਨ ਜਿਨ੍ਹਾਂ ਨਾਲ ਉਨ੍ਹਾਂ ਦਾ ਮਨ ਪ੍ਰਸੰਨ ਹੋਆ।

ਇਕ ਇਹ ਹੈ ਕਿ ਇਕ ਵਾਰੀ ਅੱਧੀ ਰਾਤ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋਵੇਂ ਲੜਕਿਆਂ ਨੂੰ ਆਗਿਆ ਕੀਤੀ ਕਿ ਉਹ ਉਸੇ ਸਮੇਂ ਦਰਿਆ ਤੋਂ ਕੱਪੜੇ ਧੋ ਸੁਕਾ ਕੇ ਲਿਆਉਣ। ਉਹ ਬਹਾਨੇਬਾਜ਼ੀ ਕਰਨ ਲੱਗ ਪਏ। ਉਨ੍ਹਾਂ ਦੇ ਇਨਕਾਰ ਕਰਨ 'ਤੇ ਜਦ ਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਤਾਂ ਮੈਂ ਮੈਲੇ ਕੱਪੜੇ ਲੈ ਕੇ ਦਰਿਆ ਕੰਢੇ ਜਦ ਪੁੱਜਾ ਤਾਂ ਡਿੱਠਾ ਸੂਰਜ ਚੜ੍ਹਿਆ ਹੋਆ ਹੈ। ਮੈਂ ਕੱਪੜੇ ਧੋ, ਸੁਕਾ, ਵਾਪਸ ਮੁੜਿਆ ਤੇ ਕੱਪੜੇ ਮਿਹਰਵਾਨ ਗੁਰੂ ਜੀ ਦੇ ਅੱਗੇ ਰੱਖ ਦਿੱਤੇ। ਉਨ੍ਹਾਂ ਪੁੱਛਿਆ ਕਿ ਉਥੇ ਰਾਤ ਸੀ ਜਾਂ ਦਿਨ। ਮੈਂ ਕਿਹਾ : ਰਾਤ ਵੀ ਤੇਰੀ, ਦਿਨ ਵੀ ਤੇਰਾ। ਮੈਨੂੰ ਕੋਈ ਸ਼ਬਦ ਨਹੀਂ ਅਹੁੜਦੇ, ਬਿਆਨ ਕਿਵੇਂ ਕਰਾਂ ?

*(ਕਰ ਅਸ਼ਕਾਰ ਕੁਨਮ ਦਰ ਬਿਆਨ ਈਂ ਗਜੰਦ)*

*ਦੂਜੀ ਸੇਵਾ,* ਇਹ ਹੈ ਕਿ ਇਕ ਵਾਰੀ ਗੁਰੂ ਨਾਨਕ ਦੇਵ ਜੀ ਦੀ ਕੀਮਤੀ ਮਾਲਾ ਗੰਦੇ ਟੋਏ ਵਿਚ ਗਿਰ ਗਈ। ਪੁੱਤਰਾਂ ਨੂੰ ਕਿਹਾ ਤਾਂ ਉਨ੍ਹਾਂ ਇਨਕਾਰ ਕਰ ਦਿੱਤਾ। ਜਦ ਮੈਨੂੰ ਇਸ਼ਾਰਾ ਕੀਤਾ ਤਾਂ ਮੈਂ ਝੱਟ ਟੋਏ ਵਿਚੋਂ ਉਹ ਮਾਲਾ ਬਾਹਰ ਕੱਢ ਕੇ ਗੁਰੂ ਜੀ ਅੱਗੇ ਲਿਆ ਰੱਖੀ।

*ਤੀਜੀ ਸੇਵਾ* ਇਹ ਹੈ ਕਿ ਇਕ ਵਾਰੀ ਐਸਾ ਹੋਆ ਕਿ ਸੰਗਤਾਂ ਦਾ ਇਕ ਜਥਾ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਨਾਨਕ ਜੀ ਬਾਹਰ ਬੈਠੇ ਸਨ। ਗਰਮੀ ਕਹਿਰਾਂ ਦੀ ਸੀ। ਸੂਰਜ ਮੱਥੇ ਤੇ ਪੈ ਰਹਿਆ ਸੀ। ਮੈਂ ਦੋਵੇਂ ਹੱਥਾਂ ਨਾਲ ਕੱਪੜਾ ਤਾਣ ਕੇ ਖੜ੍ਹਾ ਹੋ ਗਿਆ ਤਾਂ ਕਿ ਚਿਹਰਾ ਧੁੱਪ ਤੋਂ ਬਚਿਆ ਰਵ੍ਹੇ। ਸਖ਼ਤ ਗਰਮੀ ਹੋਣ ਕਾਰਨ ਹੋਰ ਤਾਂ ਸਾਰੇ ਟੁਰ ਗਏ ਪਰ ਮੈਂ ਉਥੇ ਰੁਕਿਆ ਰਹਿਆ। ਜਦ ਗੁਰੂ ਨਾਨਕ ਦੇਵ ਜੀ ਫ਼ਾਰਗ ਹੋਏ ਤਾਂ ਬਹੁਤ ਪ੍ਰਸੰਨ ਤੇ ਖ਼ੁਸ਼ ਹੋਏ। ਸੰਗਤਾਂ ਸਾਹਮਣੇ ਬੜਾ ਹੀ ਮਾਣ ਦਿੱਤਾ।

*(ਖ਼ੁਸ਼ ਨੂਦ ਵ ਸ਼ਾਦਾਨ ਸ਼ੁਦ ਬਜਾਨ*
*ਉਲ ਕੁਰਾਂ ਇਅਜ਼ਾਜ਼ ਬਖ਼ਸ਼ਦੀਦੋ)*

ਆਪਣਾ ਅੰਤਮ ਸਮਾਂ ਨੇੜੇ ਜਾਣ ਇਕ ਸਮੇਂ ਗੁਰੂ ਨਾਨਕ ਦੇਵ ਜੀ ਨੇ ਸਾਰੀਆਂ ਬਰਕਤਾਂ ਗੁਰੂ ਅੰਗਦ ਦੇਵ ਜੀ ਨੂੰ ਬਖ਼ਸ਼ ਦਿੱਤੀਆਂ। ਪੁੱਤਰਾਂ ਬੜਾ ਕ੍ਰੋਧ ਤੇ ਗੁੱਸਾ ਕੀਤਾ। ਸ਼ੰਕਰ ਜੋਤਸ਼ੀ ਨੇ ਇਹ ਵੀ ਲਿਖਿਆ ਹੈ ਕਿ ਭਾਈ ਬਾਲਾ ਕਾਫੀ ਸਮੇਂ ਤਕ ਗੁਰੂ ਜੀ ਦੀ ਸੇਵਾ ਵਿਚ ਰਹਿ ਫ਼ੈਜ਼ ਹਾਸਿਲ ਕਰਦਾ ਰਹਿਆ। ਉਸ ਨੇ ਵੀ ਇਕ ਵਾਰੀ ਗੁਰੂ ਅੰਗਦ ਦੇਵ ਜੀ ਕੋਲੋਂ ਆ ਪੁੱਛਿਆ ਕਿ ਤੁਹਾਡੀ ਕਿਹੜੀ ਸੇਵਾ ਗੁਰੂ ਨਾਨਕ ਦੇਵ ਜੀ ਨੂੰ ਪਸੰਦ ਆਈ ਕਿ ਤੁਸਾਂ ਲੋਕ ਪਰਲੋਕ ਦਾ ਉੱਚ ਪਦ ਵੀ ਪ੍ਰਾਪਤ ਕੀਤਾ ਤੇ ਗੁਰੂ-ਗੱਦੀ ਦੇ ਵੀ

ਵਾਰਿਸ ਬਣੇ।

*(ਕਦਾਮ ਖ਼ਿਦਮਤ ਸ਼ੁਮਾ ਪਸੰਦ ਬਾਬਾ ਨਾਨਕ ਸ਼ੁਦ*
*ਕਿ ਬਾਜ਼ਾਇ ਆਂ ਈਂ ਰੁਤਬਾ ਹਾਸਲ ਕਰਦ)*

ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਇਕ ਸਮੇਂ ਕੁਵੇਲੇ ਅਥਾਹ ਸੰਗਤ ਆ ਗਈ। ਲੰਗਰ ਤਿਆਰ ਨਹੀਂ ਸੀ। ਸੰਗਤ ਭੁੱਖ ਨਾਲ ਵਿਆਕੁਲ ਹੋ ਰਹੀ ਸੀ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੀ ਹਾਲਤ ਦੇਖ ਕੇ ਕਿਹਾ ਕਿ ਕਿੱਕਰ ਦੇ ਰੁੱਖਾਂ ਨੂੰ ਜਾ ਕੇ ਕੋਈ ਝੂਣੇ ਤੇ ਜੋ ਕੁਝ ਰੁੱਖਾਂ ਤੋਂ ਹੇਠਾਂ ਡਿੱਗੇ, ਉਸ ਨਾਲ ਸੰਗਤਾਂ ਦੀ ਭੁੱਖ ਉਤਾਰੋ। ਇਹ ਹੁਕਮ ਪਾ ਕੇ ਸਾਰੇ ਹੀ ਸੰਕੋਚ ਕਰਨ ਲੱਗੇ ਪਰ ਮੈਂ ਕਿੱਕਰ 'ਤੇ ਚੜ੍ਹ ਹਿਲਾਉਣ ਲੱਗ ਪਿਆ। ਰੁੱਖ ਤੋਂ ਤਰ੍ਹਾਂ-ਤਰ੍ਹਾਂ ਦੇ ਖੁਸ਼ਕ ਮੇਵੇ ਡਿੱਗੇ ਤੇ ਸੰਗਤਾਂ ਤ੍ਰਿਪਤ ਹੋਈਆਂ। ਜਦ ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਉਂਦਾ ਡਿੱਠਾ ਤਾਂ ਉਨ੍ਹਾਂ ਇਹ ਹੁਕਮ ਦਿੱਤਾ ਕਿ ਜੋ ਵੀ ਰਸਦ ਰਕਮ ਭੇਟਾ ਵਜੋਂ ਆਵੇ, ਉਸ ਨੂੰ ਰੱਖਿਆ ਨ ਜਾਏ ਤੇ ਲੰਗਰ ਵਿਚ ਖ਼ਰਚ ਕਰ ਦਿੱਤੀ ਜਾਵੇ।

*(ਹਰ ਚ ਅਜ਼ ਨਕਦ ਵ ਜਿਨਸ ਅਜ਼ ਸੇਵਕਾਨ ਵ*
*ਮੋਅਤਕਦਾਨ ਮੀ ਆਮਦ ਬਾਸ਼ਦ ਬ ਖਰਚ ਲੰਗਰ*
*ਯਾਅਨੀ ਬਵਰਚੀ ਖਾਨਾ ਬਾਇਦ ਆਵਰਦ)*

ਇਤਨੀ ਸੰਗਤ ਰੋਜ਼ ਜੁੜਦੀ ਸੀ ਕਿ ਵੀਹ ਹਜ਼ਾਰ ਸੰਗਤਾਂ ਦਾ ਖਾਣਾ ਨਿਤ ਤਿਆਰ ਹੁੰਦਾ ਸੀ।

*(ਚੁਨਾਚਿ ਹਰ ਰੋਜ਼ ਤੁਆਮ ਬਿਸਤ ਹਜ਼ਾਰ ਆਦਮ*
*ਤਯਾਰ ਮੇ ਸ਼ੁਦ।)*

ਜਥਿਆਂ ਦੇ ਜਥੇ ਪ੍ਰਸ਼ਾਦ ਪਾਉਣ ਲਈ ਆਉਂਦੇ। ਕਈ ਵਾਰੀ ਗੁਰੂ ਨਾਨਕ ਦੇਵ ਜੀ ਇਤਨੀ ਭੀੜ ਦੇਖ ਇਕਾਂਤ ਵਿਚ ਹੀ ਚਲੇ ਜਾਂਦੇ। ਸਾਂਸੀਆਂ ਦੇ ਘਰ ਜਾ ਡੇਰਾ ਲਗਾਂਦੇ। ਭੀੜ ਤੋਂ ਬਚਣ ਲਈ ਤਿੰਨ ਕੁੱਤੇ ਵੀ ਬੰਨ੍ਹ ਦਿੰਦੇ। ਜੋ ਬਹੁਤ ਹੀ ਨੇੜੇ ਢੁਕਣਾ ਚਾਹੁੰਦਾ, ਕਈ ਵਾਰੀ ਲਾਠੀ ਵੀ ਟਿਕਾ ਦਿੰਦੇ। ਐਸਾ ਰੂਪ ਦੇਖ ਕਈ ਬਹੁਤੇ ਦੂਰ ਚਲੇ ਗਏ ਪਰ ਭਾਈ ਲਹਿਣਾ ਤੇ ਤਿੰਨ ਹੋਰਾਂ ਨੇ ਸਾਥ ਨ ਛੱਡਿਆ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਚਾਰਾਂ ਨੂੰ ਵੀ ਪਰੇ ਕਰਨ ਦੇ ਕਈ ਹੀਲੇ ਕੀਤੇ ਪਰ ਦ੍ਰਿੜ੍ਹ ਵਿਸ਼ਵਾਸ ਗੁਰੂ ਤੇ ਹੋਣ ਕਾਰਨ ਉਨ੍ਹਾਂ ਦੇ ਚਰਨਾਂ ਤੋਂ ਦੂਰ ਨਾ ਹੋਏ। ਇਕ ਸਮੇਂ ਬਾਕੀ ਤਿੰਨੇ ਵੀ ਹਟ ਗਏ ਤੇ ਗੁਰੂ ਜੀ ਦੀ ਖ਼ਾਸ ਪ੍ਰਸੰਨਤਾ ਭਾਈ ਲਹਿਣਾ ਤੇ ਹੋਈ। ਦੋਵੇਂ ਪੁੱਤਰ ਇਹ ਹੀ ਕਹਿੰਦੇ ਰਹਿੰਦੇ ਕਿ ਪਿਤਾ ਨੇ ਸਾਡੇ ਤੇ ਜ਼ੁਲਮ ਕੀਤਾ ਹੈ ਤੇ ਸਾਡੇ ਹੱਕ ਇਕ ਟਹਲੀਏ ਨੂੰ ਦੇ ਦਿੱਤੇ ਹਨ। ਗੁਰੂ ਨਾਨਕ ਦੇਵ ਜੀ ਨੂੰ ਜਦ ਪਤਾ ਲੱਗਾ ਤਾਂ ਉਨ੍ਹਾਂ ਪੁੱਤਰਾਂ ਤੇ ਬੜਾ ਗੁੱਸਾ ਕੀਤਾ ਤੇ ਕਿਹਾ ਕਿ ਤੁਹਾਡਾ ਵੀ ਇਹ ਫ਼ਰਜ਼ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਸੇਵਕ ਸ਼ਰਧਾਲੂ ਬਣ ਕੇ ਰਵ੍ਹੋ।

ਗੁਰੂ ਅੰਗਦ ਦੇਵ ਜੀ ਦੁਬਿਧਾ ਵਧਦੀ ਦੇਖ ਖਡੂਰ ਸਾਹਿਬ ਆ ਗਏ। ਖਡੂਰ ਸਾਹਿਬ ਬਿਆਸ ਦਰਿਆ ਦੇ ਨੇੜੇ ਇਕ ਨਗਰ ਹੈ। ਗੁਰੂ ਅੰਗਦ ਦੇ ਸੁਭਾਅ ਵਿਚ ਗ਼ਰੀਬੀ ਤੇ

ਕਰਣੀ ਕਰ ਦਰਵੇਸ਼ ਸਨ। ਬੇਟੇ ਉਨ੍ਹਾਂ ਦੇ ਨੌਕਰੀ ਤੇ ਵਪਾਰ ਕਰਦੇ ਸਨ।

**ਅੰਗਦ ਬਣਨ ਦੀ ਵਾਰਤਾ**

ਭਾਈ ਲਹਿਣਾ ਅੰਗਦ ਕਿਵੇਂ ਬਣੇ ਇਸ ਬਾਰੇ ਵੀ ਵਾਰਤਾ ਹੈ ਕਿ ਇਕ ਸਮੇਂ ਗੁਰੂ ਨਾਨਕ ਦੇਵ ਜੀ ਜੰਗਲਾਂ ਵਿਚ ਜਾ ਰਹੇ ਸਨ ਤਾਂ ਉਨ੍ਹਾਂ ਨਾਲ ਦੇ ਤਿੰਨੋ ਸਾਥੀਆਂ ਭਾਈ ਬੁੱਢਾ ਤੇ ਹੋਰਨਾਂ ਨੂੰ ਕਿਹਾ ਕਿ ਉਹ ਪਰ੍ਹਾਂ ਮੁਰਦਾ ਪਿਆ ਹੈ, ਉਸ ਨੂੰ ਖਾਓ। ਸਭ ਨੇ ਮੂੰਹ ਮੋੜ ਲਿਆ ਪਰ ਭਾਈ ਲਹਿਣਾ ਜੀ ਨੇ ਕਿਹਾ ਕਿ ਕਿਸ ਪਾਸਿਓਂ ਖਾਵਾਂ। ਪੈਰਾਂ ਜਾਂ ਸਿਰ ਵਲੋਂ। ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਪੈਰਾਂ ਵਲੋਂ ਖਾਓ। ਕੱਪੜਾ ਮੁਰਦੇ ਤੋਂ ਚੁੱਕਿਆ ਹੀ ਸੀ ਕਿ ਉਨ੍ਹਾਂ ਡਿੱਠਾ ਕਿ ਮੁਰਦੇ ਦੀ ਸ਼ਕਲ ਵਿਚ ਗੁਰੂ ਨਾਨਕ ਦੇਵ ਜੀ ਉਠ ਖੜੋਤੇ ਤੇ ਲਹਿਣੇ ਨੂੰ ਛਾਤੀ ਨਾਲ ਲਗਾ ਲਿਆ। ਉਸ ਦਿਨ ਤੋਂ ਲਹਿਣਾ ਜੀ ਅੰਗਦ ਕਰ ਜਾਣਨ ਲੱਗੇ ਭਾਵ ਉਹ ਗੁਰੂ ਨਾਨਕ ਦੇਵ ਜੀ ਦੇ ਹੀ ਅੰਗ ਹਨ।

*(ਅਨ ਰੋਜ਼ ਰਾ ਅੰਗਦ ਗੋਇੰਦ ਯਾਅਨੀ ਬ ਅੰਗ*
*ਨਾਨਕ ਸ਼ਾਹ)*

ਭਾਵ ਗੁਰੂ ਨਾਨਕ ਦਾ ਸਰੀਰ ਤੇ ਭਾਈ ਲਹਿਣੇ ਦਾ ਸਰੀਰ ਬਗਲਗੀਰ ਹੋਣ ਕਾਰਨ ਇਕ ਹੋ ਗਿਆ।

**ਸੰਤਾਨ**

ਕਿਤਾਬ-ਇ-ਲਾਹੌਰ ਦੇ ਕਰਤਾ ਨੇ ਖੋਜ ਉਪਰੰਤ ਦੱਸਿਆ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਦੋ ਬੇਟੇ ਤੇ ਦੋ ਬੇਟੀਆਂ ਸਨ। ਸਭ ਤੋਂ ਵੱਡੇ ਦਾਸੂ ਜੀ ਦਾ ਜਨਮ ੯ ਭਾਦੋਂ ਸੰਮਤ ੧੫੮੭ (ਸੰਨ ੧੫੩੦) ਨੂੰ ਹੋਆ। ਬੀਬੀ ਅਮਰੋ ਦਾਸੂ ਜੀ ਤੋਂ ਛੋਟੀ ਸੀ ਤੇ ਸੰਮਤ ੧੫੮੯ (੧੫੩੨) ਨੂੰ ਜਨਮੀ। ਅਨੋਖੀ ਜੀ ਦਾ ਜਨਮ ੨ ਪੋਹ ਸੰਮਤ ੧੫੯੨ (ਸੰਨ ੧੫੩੫) ਨੂੰ ਅਤੇ ਸਭ ਤੋਂ ਛੋਟੇ ਦਾਤੂ ਜੀ ਦਾ ੭ ਵੈਸਾਖ ਸੰਮਤ ੧੫੯੪ (੧੫੩੭) ਨੂੰ ਹੋਇਆ।

**ਜੋਤੀ ਜੋਤ ਸਮਾਏ :**

ਗੁਰੂ ਅੰਗਦ ਦੇਵ ਜੀ ਚੇਤ ਸੁਦੀ ਚੌਥ ਸੰਮਤ ੧੬੦੯ (੧੫੫੨) ਨੂੰ ਖਡੂਰ ਸਾਹਿਬ ਹੀ ਜੋਤੀ ਜੋਤ ਸਮਾਏ।



੩

# ਗੁਰੂ ਅਮਰਦਾਸ ਜੀ

ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਸੰਮਤ ੧੫੩੬ (੧੪੭੯) ਨੂੰ ਅੰਮ੍ਰਿਤਸਰ ਤੋਂ ਚਾਰ

**ਪ੍ਰਕਾਸ਼**

ਕੋਹ ਦੀ ਵਾਟ ਤੇ ਵਸੇ ਪਿੰਡ ਬਾਸਰਕੇ ਵਿਖੇ ੨੦ ਵੈਸਾਖ, ਸੁਦੀ ਚੌਦਸ, ਸ਼ੁਕਰਵਾਰ ਨੂੰ ਬਾਬਾ ਤੇਜ ਭਾਨ ਖਤਰੀ, ਗੋਤ ਭਲਾ ਦੇ ਗੁਰ ਮਾਤਾ ਲਖੋ ਦੀ ਕੁਖੋਂ ਹੋਇਆ। ਗੋਇੰਦਵਾਲ ਦੀ ਬੀਬੀ ਮਨਸਾ ਦੇਵੀ ਨਾਲ ਉਨ੍ਹਾਂ ਦੀ ਸ਼ਾਦੀ ਹੋਈ।

ਗੁਰੂ ਅੰਗਦ ਦੇਵ ਜੀ ਕਰਤਾਰਪੁਰ ਛੱਡ ਖਡੂਰ ਆ ਵਸੇ ਸਨ ਤੇ ਸ਼ਹਿਰਾਂ ਤੇ ਪਿੰਡਾਂ ਦੇ ਲੋਕੀਂ ਜਥੇ ਬਣਾ ਕੇ ਖਡੂਰ ਸਾਹਿਬ ਦਰਸ਼ਨਾਂ ਲਈ ਪੁੱਜਣ ਲੱਗੇ। ਬਾਬਾ ਅਮਰਦਾਸ ਜੀ ਦਰਸ਼ਨਾਂ ਹਿਤ ਖਡੂਰ ਸਾਹਿਬ ਪੁੱਜੇ। ਗੁਰੂ ਜੀ ਦੇ ਦਰਸ਼ਨ ਪਾਂਦਿਆਂ ਹੀ ਕਿਸੇ ਅਨੋਖੇ ਰੰਗ ਵਿਚ ਰੰਗੇ ਗਏ। ਇਹ ਧੁਰੋਂ ਲਿਖੇ ਅਨੁਸਾਰ ਹੋ ਰਹਿਆ ਸੀ ਕਿਉਂਕਿ ਵਾਹਿਗੁਰੂ ਦੀ ਮਰਜ਼ੀ ਇਹ ਸੀ ਕਿ ਉਨ੍ਹਾਂ ਨੂੰ ਉਥੇ ਉੱਚੇ ਪਦ ਤਕ ਪਹੁੰਚਾਇਆ ਜਾਵੇ ਜਿਥੇ ਗੁਰੂ ਅੰਗਦ ਦੇਵ ਜੀ ਪੁੱਜ ਗਏ ਸਨ।

ਬਾਬਾ ਅਮਰਦਾਸ ਜੀ ਦੇ ਦਿਲ ਦੇ ਨਗੀਨੇ ਤੇ ਇਹ ਪੱਕੀ ਤਰ੍ਹਾਂ ਲਿਖਿਆ ਗਿਆ ਕਿ *ਮਨ ਦਾ ਟਿਕਾ, ਦਿਲ ਦੀ ਦੌਲਤ, ਹੋਰ ਕਿਧਰੇ ਨਹੀਂ ਮਿਲਦੀ ਸਿਰਫ਼ ਉਨ੍ਹਾਂ ਦੀ ਸੰਗਤ ਨਾਲ ਮਿਲਦੀ ਹੈ ਜੋ ਨਾਮ ਜਪ ਵਾਹਿਗੁਰੂ ਦਾ ਅਟੁੱਟ ਅੰਗ ਬਣ ਗਏ ਹੁੰਦੇ ਹਨ।* ਇਹ ਸੋਝੀ ਪਾ ਬਾਬਾ ਅਮਰਦਾਸ ਘਰ ਤੋਂ ਉਪ੍ਰਾਮ ਹੋ ਗਏ ਅਤੇ ਮੋਹ ਦੀਆਂ ਤੰਦਾਂ ਤੋੜ ਲਈਆਂ। ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਟਿਕ ਗਏ। ਉਸ ਸਮੇਂ ਤੋਂ ਹੀ ਸੇਵਾ ਵਿਚ ਲੀਨ ਤੇ ਖਿਦਮਤ ਵਿਚ ਦ੍ਰਿੜ੍ਹ ਚਿੱਤ ਹੋ ਗਏ। ਪਾਣੀ ਢੋਣ ਦੀ ਸੇਵਾ ਉਨ੍ਹਾਂ ਆਪਣੇ ਜ਼ਿੰਮੇ ਲੈ ਲਈ।

*(ਗੁਰੂ ਅੰਗਦ ਅਕੀਦਤ ਵ ਰਸੂਖੀਅਤ ਕਲੀ*
*ਦਾਸ਼ਤ ਵ ਅਕਸਰ ਕਾਰ-ਇ-ਆਬਕਸ਼ੀ ਇਸਤਮਾਲ ਮੀ ਵਰਜ਼ੇਦ)*

ਇਕ ਸਮੇਂ ਅੱਧੀ ਰਾਤ ਦੇ ਸਮੇਂ ਜਦ ਅਸਮਾਨ ਵੀ ਬੱਦਲਾਂ ਨਾਲ ਘਿਰਿਆ ਹੋਇਆ ਸੀ ਤੇ ਘੁੱਪ ਹਨੇਰਾ ਹੋ ਗਿਆ ਸੀ ਤੇ ਵਰਖਾ ਹੋਣ ਬਾਅਦ ਰਾਹ ਵਿਚ ਚਿੱਕੜ ਤੇ ਦਲਦਲ ਸੀ, ਬਾਬਾ ਅਮਰਦਾਸ ਜੀ ਨੇਮ ਅਨੁਸਾਰ ਪਾਣੀ ਦੀ ਗਾਗਰ ਭਰੀ ਚੁੱਕੀ ਲਈ ਆ ਰਹੇ ਸਨ ਕਿ ਅਚਨਚੇਤ ਉਨ੍ਹਾਂ ਦਾ ਪੈਰ ਤਿਲਕਿਆ ਤੇ ਜੁਲਾਹੇ ਦੀ ਖੱਡੀ ਨਾਲ ਠੁੱਡਾ ਖਾ ਡਿੱਗ

ਪਏ। ਜੁਲਾਹੇ ਨੇ ਸੁਭਾਵਕ ਪੁੱਛਿਆ ਕਿ ਇਹ ਕੌਣ ਹੈ ਤਾਂ ਉਸ ਦੀ ਘਰ ਵਾਲੀ ਨੇ ਕਿਹਾ ਕਿ ਹੋਏਗਾ ਕੋਈ ਨਿਮਾਣਾ, ਬੇਘਰਾ, ਬੇਆਸਰਾ, ਨਿਓਟਾ ਜਿਸ ਪਾਸ ਓਟ ਲੈਣ ਲਈ ਕੋਈ ਥਾਂ ਨਹੀਂ। ਬਾਬਾ ਅਮਰਦਾਸ ਜੀ ਇਹ ਸੁਣ ਬੋਲੇ : ਨਾਂਹ ਕਮਲੀਏ! ਪਰ ਦਿਲ ਤੇ ਬੜੀ ਚੋਟ ਲੱਗੀ ਕਿ ਜੁਲਾਹੀ ਨੇ ਐਸਾ ਕਿਉਂ ਕਿਹਾ ਜਦ ਕਿ ਉਹ ਉਸ ਦੀ ਸ਼ਰਨ ਹਨ ਜੋ ਸਭ ਦਾ ਆਸਰਾ ਹੈ।

ਇਧਰ ਅੰਤਰਜਾਮੀ ਗੁਰੂ ਅੰਗਦ ਦੇਵ ਜੀ ਆਪਣੇ ਦਿਲ ਦੀ ਸਫ਼ਾਈ ਸਦਕਾ ਸਾਰੀ ਵਾਪਰੀ ਘਟਨਾ ਨੂੰ ਜਾਣ ਗਏ। ਜਦ ਅਮਰਦਾਸ ਜੀ ਉਨ੍ਹਾਂ ਪਾਸ ਆਏ ਤਾਂ ਉਨ੍ਹਾਂ ਜੋ ਕੁਝ ਰਾਤ ਵਾਪਰਿਆ ਸੀ ਤੇ ਜੁਲਾਹੀ ਨੇ ਜੋ ਮੂੰਹੋਂ ਕੁਬਚਨ ਕਹੇ ਸਨ, ਸੁਣਾਉਣ ਲਈ ਕਿਹਾ। ਬਾਬਾ ਅਮਰਦਾਸ ਜੀ ਨੇ ਕਿਹਾ ਕਿ ਉਹ ਸਭ ਕੁਝ ਜਾਣਦੇ ਹਨ।

ਪਿਆਰੇ ਦੀ ਨੂਰਾਨੀ ਜ਼ਮੀਰ (ਦਿਲ) ਜਗਤ ਦੇ ਹਾਲ ਪ੍ਰਗਟਾਉਣ ਵਾਲਾ ਸ਼ੀਸ਼ਾ ਹੁੰਦਾ ਹੈ। (ਬਰ ਜ਼ਮੀਰ ਜਜਨ ਉਲ ਨਜ਼ਰ ਮਨ ਅਕਸ ਪਰ ਤੋ ਅੰਦਾਜ਼ ਅਸਤ ਇਹਤਿਆਜ ਇਜ਼ਹਾਰ ਈਂ ਨੇਸਤ)

ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਤੁਸੀਂ ਕੋਈ ਵੀ ਗੱਲ ਦਿਲ ਤੇ ਨਾ ਲਗਾਉਣੀ। ਤੁਸੀਂ ਤਾਂ ਸਾਰੇ ਜਹਾਨ ਦੇ ਮਾਲਕ ਹੋ।

*(ਤੂ ਮਾਲਕ ਹਮਾ ਜਹਾਂ ਵ ਮਕਾਨਾ ਖ਼ਾਹੀ ਬੂਦ)*

ਉਸੇ ਵੇਲੇ ਗੁਰਗੱਦੀ ਦੀ ਜ਼ਿੰਮੇਵਾਰੀ ਉਹਨਾਂ ਨੂੰ ਸੌਂਪ ਦਿੱਤੀ।

**ਗੋਇੰਦਵਾਲ ਵਿਖੇ ਟਿਕਾਣਾ**

ਗੁਰੂ ਅਮਰਦਾਸ ਜੀ ਦੇ ਮਿੱਠੇ ਸੁਭਾਅ ਤੇ ਪਾਵਨ ਸ਼ਖ਼ਸੀਅਤ ਕਾਰਨ ਉਨ੍ਹਾਂ ਦੀ ਸੋਭਾ ਚਾਰੇ ਪਾਸੇ ਫੈਲ ਗਈ। ਵੱਡੀ ਗਿਣਤੀ ਵਿਚ ਲੋਕੀਂ ਉਨ੍ਹਾਂ ਦੇ ਸ਼ਰਧਾਲੂ ਬਣ ਗਏ ਅਤੇ ਗੋਇੰਦਵਾਲ ਸੰਗਤਾਂ ਦੀ ਭੀੜ ਲੱਗੀ ਰਹਿੰਦੀ। ਸਿੱਖੀ ਅਤੇ ਸੰਗਤੀ ਵਿਚ ਬਹੁਤ ਵਾਧਾ ਹੋਇਆ। ਗੁਰੂ ਗੱਦੀ ਦੀ ਜ਼ਿੰਮੇਵਾਰੀ ਪਾਉਣ ਉਪਰੰਤ ਉਨ੍ਹਾਂ ਵਸੇਬਾ ਗੋਇੰਦਵਾਲ ਕਰ ਲਿਆ।

ਗੁਰੂ ਜੀ ਬਿਆਸਾ ਕਿਨਾਰੇ ਪਉੜੀਆਂ ਵਾਲਾ ਛੱਤਿਆ ਹੋਇਆ ਖੂਹ ਜਿਸ ਨੂੰ ਬਾਉਲੀ ਕਹਿੰਦੇ ਹਨ, ਉਸਾਰਨ ਵਿਚ ਰੁੱਝ ਗਏ। ਬਾਉਲੀ ਉਸਾਰਨ 'ਤੇ ਬਹੁਤ ਹੀ ਖ਼ਰਚ ਆਇਆ। ਕਈ ਰੁਕਾਵਟਾਂ ਵੀ ਪਈਆਂ ਪਰ ਇਲਾਕੇ ਦੇ ਲੋਕਾਂ ਨੇ ਧਨ ਮਾਲ ਗੁਰੂ ਤੋਂ ਨਿਛਾਵਰ ਕਰਕੇ ਬਾਉਲੀ ਦੇ ਕੰਮ ਨੂੰ ਸੰਪੂਰਨ ਕੀਤਾ। ਬਾਉਲੀ ਦੇ ਉਸਰਨ ਨਾਲ ਗੁਰੂ ਜੀ ਦੀ ਸੋਭਾ ਤੇ ਪ੍ਰਸਿੱਧਤਾ ਹੋਰ ਵਧ ਗਈ। ਬਾਉਲੀ ਸਾਹਿਬ ਸੰਨ ੧੫੫੯ ਨੂੰ ਫਗਨ ਦੀ ੨੧ ਨੂੰ ਮੁਕੰਮਲ ਹੋਈ। ਗੋਇੰਦਵਾਲ ਅੰਮ੍ਰਿਤਸਰ'ਤੇ ਪੂਰਬੀ ਦੱਖਣ ਦਿਸ਼ਾ ਵਿਚ ਤਕਰੀਬਨ ਵੀਹ ਕੋਹ (੩੮ ਕਿਲੋਮੀਟਰ) ਦੀ ਵਾਟ ਤੇ ਹੈ। ਉਥੇ ਵੈਸਾਖੀ, ਹਾੜੀ ਨਿਮਾਣੀ, ਇਕਾਦਸੀ, ਭਾਦੋਂ ਦੀ ਮੱਸਿਆ, ਦੀਵਾਲੀ, ਕੱਤਕ, ਚੇਤ ਦੀ ਅਮਾਵਸ, ਸੰਗਤਾਂ ਇਸ਼ਨਾਨ ਕਰਨ ਆਉਂਦੀਆਂ ਹਨ। ਸ਼ਰਧਾਲੂਆਂ ਦਾ ਇਹ ਨਿਸਚਾ ਹੈ ਕਿ ਕੋਈ ਪ੍ਰਾਣੀ ਇਸ ਬਾਉਲੀ ਦੀਆਂ ਚਉਰਾਸੀ ਪਉੜੀਆਂ ਉਤਰ ਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਇਸ਼ਨਾਨ ਕਰਦਾ ਹੈ

ਤਾਂ ਉਸਦੀ ਚਉਰਾਸੀ ਕੱਟੀ ਜਾਂਦੀ ਹੈ ਭਾਵ ਜੂਨਾਂ ਵਿਚੋਂ ਮੁਕਤ ਹੋ ਕੇ ਕਰਤਾ ਪੁਰਖ ਦੀ ਜਾਤ ਵਿਚ ਹੀ ਲੀਨ ਹੋ ਜਾਂਦਾ ਹੈ।

*(ਜੂਨ ਖਲਾਸੀ ਯਾਫਤਾ ਬ ਜ਼ਾਤੇ ਹੱਕ ਵਾਸਲ ਮੀ ਸ਼ਵਦ)*

ਸਿੱਖੀ ਇਤਨੀ ਦੂਰ ਦੂਰ ਤਕ ਫੈਲ ਗਈ ਕਿ ਉਸ ਦੀ ਸੰਭਾਲ ਲਈ ਸਿੱਖਾਂ ਵਿਚੋਂ ਹੀ ਕਈਆਂ ਨੂੰ ਸਿਰੋਪਾ ਦੇ ਕੇ ਉੱਚ ਪਦਵੀ ਤੇ ਥਾਪਿਆ ਤੇ ਮਸੰਦ ਦਾ ਖਿਤਾਬ ਦਿੱਤਾ। *ਮਸੰਦ ਦਾ ਭਾਵ ਫ਼ਕੀਰੀ ਦੇ ਰੁਤਬੇ ਨੂੰ ਪਹੁੰਚਿਆ ਹੁੰਦਾ ਹੈ।* ਉਹ ਕਾਰ ਭੇਟ ਇਕੱਠੀ ਕਰਦੇ ਤੇ ਗੁਰੂ ਜੀ ਦੇ ਖ਼ਜ਼ਾਨੇ ਪਹੁੰਚਾਂਦੇ ਸਨ।

**ਮਸੰਦ ਥਾਪਣੇ**

ਇਤਿਹਾਸਕਾਰਾਂ ਵਿਚੋਂ ਇਕ ਦਾ ਕਹਿਣਾ ਹੈ ਕਿ ਅਕਬਰ ਬਾਦਸ਼ਾਹ ਜਦ ਤਕ ਜ਼ਿੰਦਾ ਰਹਿਆ ਹਰ ਵੈਸਾਖੀ ਨੂੰ ਖ਼ਜ਼ਾਨੇ ਵਿਚੋਂ ਇਕ ਲੱਖ ਪੰਝੀ ਹਜ਼ਾਰ ਰੁਪਿਆ ਨਕਦ ਅਰਦਾਸ ਵਜੋਂ ਭੇਟ ਕਰਦਾ ਰਹਿਆ।

**ਅਕਬਰ ਵਲੋਂ ਅਕੀਦਤ ਵਜੋਂ ਹਰ ਸਾਲ ਵੈਸਾਖੀ ਨੂੰ ਇਕ ਲੱਖ ਪੰਝੀ ਹਜ਼ਾਰ ਭੇਟਾ ਭੇਜਣਾ**

*(ਮਬਲਗ਼ ਯਕ ਲਖ ਬਿਸਤ ਪੰਜ ਹਜ਼ਾਰ ਰੁਪਿਆ ਨਕਦ ਅਜ਼ ਖ਼ਜ਼ਾਨਾ ਆਮਰਾ ਸੁਲਤਾਨੀ ਦਰ ਹਰ ਸਾਲ ਰੋਜ਼-ਇ-ਬੈਸਾਖੀ ਦਰ ਵਜਹ ਅਰਦਾਸ ਬ ਖੁਰਦ)*

ਅਕਬਰ ਉੱਤੇ ਗੁਰੂ ਜੀ ਦਾ ਦਰਸ ਪਾ ਅਜਿਹਾ ਪ੍ਰਭਾਵ ਪਿਆ ਸੀ। ਗੁਰੂ ਜੀ ਦੀਆਂ ਦੋ ਪੁੱਤਰੀਆਂ ਤੇ ਦੋ ਪੁੱਤਰ ਸਨ। ਧੀਆਂ ਦਾ ਨਾਉਂ ਭਾਨੀ ਤੇ ਦਾਨੀ ਸੀ ਤੇ ਪੁੱਤਰਾਂ ਦੇ ਨਾਂ ਮੋਹਨਦਾਸ ਤੇ ਮੋਹਰੀ ਸਨ।

ਗੁਰੂ ਅਮਰਦਾਸ ਜੀ ਗੋਇੰਦਵਾਲ ਹੀ ਜੋਤੀ ਜੋਤ ਸਮਾਏ। ਉਨ੍ਹਾਂ ਦੀ ਸਮਾਧ ਦਰਿਆ ਕਿਨਾਰੇ ਬਣਾਈ ਗਈ ਸੀ ਪਰ ਪਿੱਛੋਂ ਦਰਿਆ ਬੁਰਦ ਹੋ ਗਈ।

❄ ❄ ❄

੪

# ਗੁਰੂ ਰਾਮਦਾਸ ਜੀ

ਗੁਰੂ ਰਾਮਦਾਸ ਜੀ ਬਾਬਾ ਹਰਦਾਸ ਸੋਢੀ ਦੇ ਸਪੁੱਤਰ ਸਨ। ਚਾਰ ਘੜੀ ਸੂਰਜ ਨਿਕਲਣ ਤੋਂ ਪਹਿਲਾਂ ਆਪ ਜੀ ਦਾ ਪ੍ਰਕਾਸ਼ ਬੀਬੀ ਅਨੂਪੀ ਦੇਵੀ ਦੀ ਕੁਖੋਂ ੨੧ ਕੱਤਕ ਸੰਮਤ ੧੫੯੧ (੧੫੩੪) ਨੂੰ ਲਾਹੌਰ ਵਿਖੇ ਹੋਇਆ ਸੀ।

**ਪ੍ਰਕਾਸ਼**

ਅਠਾਰਾਂ ਸਾਲ ਦੇ ਹੋਏ ਤਾਂ ਆਪ ਜੀ ਦੀ ਸ਼ਾਦੀ ਗੁਰੂ ਅਮਰਦਾਸ ਜੀ ਦੀ ਸੁਭਾਗੀ ਪੁੱਤਰੀ ਬੀਬੀ ਭਾਨੀ ਨਾਲ ਹੋਈ। ਉਸ ਸਮੇਂ ਗੁਰੂ ਅਮਰਦਾਸ ਜੀ ਬਾਉਲੀ ਦੀ ਉਸਾਰੀ ਵਿਚ ਲੱਗੇ ਹੋਏ ਸਨ। ਕਿਤਨੇ ਹੀ ਮਿਸਤ੍ਰੀ ਬਾਉਲੀ ਸਾਹਿਬ ਦੀ ਉਸਾਰੀ ਵਿਚ ਲੱਗੇ ਹੋਏ ਸਨ ਤੇ ਕਿਤਨੇ ਹੀ ਮਜ਼ਦੂਰ ਵੀ ਲੱਗੇ ਸਨ ਤੇ ਬੇਅੰਤ ਸਿੱਖ ਸੇਵਾ ਵਿਚ ਜੁਟੇ ਸਨ। ਗੋਇੰਦਵਾਲ ਸੰਗਤਾਂ ਦੀ ਭਾਰੀ ਭੀੜ ਹੀ ਲੱਗੀ ਰਹਿੰਦੀ ਸੀ। ਵਪਾਰੀ ਤੇ ਕਾਰੀਗਰ ਵੀ ਕਮਾਈ ਲਈ ਉਥੇ ਆ ਵਸੇ ਸਨ। ਇਸੇ ਦੌਰਾਨ ਗੁਰੂ ਰਾਮਦਾਸ ਜੀ ਇਥੇ ਲਾਹੌਰ ਤੋਂ ਆ ਸਮੋਸੇ (ਘੁੰਗਣੀਆਂ) ਬਣਾ ਵੇਚਦੇ ਸਨ। ਬਹੁਤ ਵਾਰੀ ਵੇਚਣ ਵਾਲਾ ਥਾਲ ਬਾਉਲੀ ਸਾਹਿਬ ਲਾਗੇ ਛਾਬੜੀ ਲਗਾ ਵੇਚਦਾ ਸੀ। ਕਈਆਂ ਦਾ ਕਹਿਣਾ ਹੈ ਕਿ ਉਹ ਬਾਉਲੀ ਦੀ ਉਸਾਰੀ ਵੇਲੇ ਕਈ ਵਾਰੀ ਮਜ਼ਦੂਰੀ ਵੀ ਕਰ ਲੈਂਦੇ ਸਨ। ਭਾਵ ਗੁਜ਼ਾਰਾ ਕਿਰਤ ਕਰ ਕਰਦੇ ਸਨ।

**ਵਿਆਹ**

ਇਕ ਸਮੇਂ ਗੁਰੂ ਅਮਰਦਾਸ ਜੀ ਨੇ ਆਪਣਿਆਂ ਸੰਬੰਧੀਆਂ ਨੂੰ ਬੀਬੀ ਭਾਨੀ ਲਈ ਰਿਸ਼ਤਾ ਲੱਭਣ ਲਈ ਕਹਿਆ ਤੇ ਨਾਲ ਤਾਕੀਦ ਕੀਤੀ ਕਿ ਲੜਕਾ ਸੁਹਣਾ ਤੇ ਸੁਭਾਉ ਦਾ ਨੇਕ ਹੋਵੇ। (ਖ਼ੂਬਸੂਰਤ ਤੇ ਨੇਕ ਸੀਰਤ)। ਅਚਨਚੇਤ ਉਸ ਵੇਲੇ ਗੁਰੂ ਰਾਮਦਾਸ ਜੀ ਦਾ ਉਥੋਂ ਲੰਘਣਾ ਹੋਇਆ ਤਾਂ ਉਸ ਸ਼ਖਸ ਨੇ ਗੁਰੂ ਰਾਮਦਾਸ ਜੀ ਵੱਲ ਇਸ਼ਾਰਾ ਕਰ ਕਹਿਆ ਕਿ ਜੇ ਉਸ ਜਿਹਾ ਹੋਵੇ ਤਾਂ ਆਪ ਜੀ ਨੂੰ ਪਸੰਦ ਆਵੇਗਾ।

*ਇਸ਼ਾਰਾ ਕਰਦ ਆਂ ਗੁਫ਼ਤ ਅਗਰ ਆਂ ਤਿਫਲ ਮਤਲੂਬ ਮਿਸ*
*ਈਂ ਕੂਦਕ ਬਾਸ਼ਦ ਪਸੰਦ ਖਾਤਰ ਸਾਮੀ ਖ਼੍ਰਾਹੱਦ ਬੂਦ)*

ਗੁਰੂ ਅਮਰਦਾਸ ਜੀ ਨੇ ਉਸਦੀ ਕਹੀ ਗੱਲ ਤੇ ਗ਼ੌਰ ਕਰਨ ਉਪ੍ਰੰਤ ਕਹਿਆ ਕਿ ਇਹ ਹੀ ਲੜਕਾ ਕਿਉਂ ਨਾ ਪਸੰਦ ਕੀਤਾ ਜਾਏ। ਪਤਾ ਕਰਨ 'ਤੇ ਮਾਲੂਮ ਹੋਇਆ ਕਿ ਉਹ ਸੋਢੀ ਖੱਤਰੀ ਹੈ। ਗੁਰੂ ਅਮਰਦਾਸ ਜੀ ਨੇ ਵਾਹਿਗੁਰੂ ਦੀ ਕ੍ਰਿਪਾ ਜਾਣੀ ਤੇ ਸ਼ੁਕਰ ਕੀਤਾ

ਅਤੇ ਭਾਈ ਜੇਠਾ ਨੂੰ ਆਪਣਾ ਦਾਮਾਦ ਬਣਾ ਸਨਮਾਨਿਆ। ਗੁਰੂ ਜੀ ਦੀ ਸੇਵਾ ਵਿਚ ਉਹ ਜੁੱਟ ਗਏ। ਗੁਰੂ ਅਮਰਦਾਸ ਜੀ ਨੇ ਮਹਾਨ ਕ੍ਰਿਪਾ ਕਰਦੇ ਹੋਏ ਉਨ੍ਹਾਂ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਵੀ ਸੌਂਪ ਦਿੱਤੀ।

**ਬੀਬੀ ਭਾਨੀ**

ਇਹ ਵੀ ਦੱਸਦੇ ਹਨ ਕਿ ਬੀਬੀ ਭਾਨੀ, ਜੋ ਗੁਰੂ ਰਾਮਦਾਸ ਜੀ ਦੀ ਪਤਨੀ ਬਣੀ, ਸਦਾ ਗੁਰ ਪਿਤਾ ਜੀ ਦੀ ਸੇਵਾ ਨੂੰ ਪਹਿਲ ਦੇਂਦੀ ਅਤੇ ਉਨ੍ਹਾਂ ਨੂੰ ਸਦਾ ਪ੍ਰਸੰਨ ਰੱਖਣ ਵਿਚ ਇਕ ਛਿਨ ਵੀ ਅਵੇਸਲੀ ਨਹੀਂ ਹੁੰਦੀ ਸੀ।

*(ਖ਼ਿਦਮਤ ਵਾਲਦ ਖ਼ੁਦ ਇਕਦਾਮ ਮੀ ਨਮੂਦ ਵ ਲਮਹ ਅਜ਼ ਅਸਤਰ ਜ਼ਾਈ ਊ ਗ਼ਾਫਲ ਨਮੇ ਬੂਦ)*

ਇਕ ਦਿਨ ਗੁਰੂ ਅਮਰਦਾਸ ਜੀ ਨਿਤ ਦੀ ਤਰ੍ਹਾਂ ਅੰਮ੍ਰਿਤ ਵੇਲੇ ਇਸ਼ਨਾਨ ਕਰੇਨ ਲੱਗੇ। ਬੀਬੀ ਭਾਨੀ ਨੇ ਚੌਂਕੀ ਲਿਆਂਦੀ ਤੇ ਗੁਰੂ ਅਮਰਦਾਸ ਜੀ ਛੇਤੀ-ਛੇਤੀ ਉਸ 'ਤੇ ਬੈਠ ਗਏ। ਪਰਮਾਤਮਾ ਦਾ ਭਾਣਾ ਇਹ ਹੋਇਆ ਕਿ ਬੀਬੀ ਭਾਨੀ ਦੇ ਨੰਗੇ ਪੈਰ ਦਾ ਅੰਗੂਠਾ ਚੌਂਕੀ ਦੇ ਪਾਵੇ ਹੇਠ ਆ ਗਿਆ ਅਤੇ ਲਹੂ ਚੱਲ ਪਿਆ। ਬੀਬੀ ਭਾਨੀ ਨੇ ਅਤਿ ਪੀੜ ਦੇ ਬਾਵਜੂਦ ਵੀ ਪ੍ਰੇਸ਼ਾਨੀ ਪ੍ਰਗਟ ਨਾ ਹੋਣ ਦਿੱਤੀ। ਪੈਰ ਵੀ ਨਾ ਖਿੱਚਿਆ ਤੇ ਸੀ ਤੱਕ ਨਾ ਕੀਤੀ।

*(ਬਾਵਜੂਦ, ਸ਼ਿੱਦਤ ਦਰਦ ਅਸਾਰ ਅਜ਼ਤਗਰ ਬਜਹੂਰ ਵ ਵਿਰਦ ਅਜ਼ ਤਹਿਰੀਕ ਪਾ ਵ ਕਸ਼ੀਦਨ ਆਹ ਅਸਤਯਾਰ ਕਰਦ)*

ਗੁਰੂ ਅਮਰਦਾਸ ਚਲਦੇ ਲਹੂ ਨੂੰ ਵੇਖ ਕੇ ਅਸਲ ਗੱਲ ਸਮਝ ਗਏ ਅਤੇ ਕਿਹਾ ਕਿ ਬੇਟੀ ਜਿਹੜੀ ਤੇਰੀ ਇੱਛਾ ਜਾਂ ਸੱਧਰ ਹੈ ਦੱਸ ਤਾਂਕਿ ਪੂਰੀ ਕਰ ਦਿਆਂ। ਬੀਬੀ ਭਾਨੀ ਨੇ ਬੇਨਤੀ ਕੀਤੀ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰ ਗੱਦੀ ਤਿੰਨ ਥਾਵਾਂ 'ਤੇ ਬਦਲੀ ਹੈ। ਹੁਣ ਮੇਰੀ ਇੱਛਾ ਹੈ ਕਿ ਇਹ ਗੁਰਿਆਈ ਪੱਕੇ ਤੌਰ ਤੇ ਮੇਰੀ ਔਲਾਦ ਵਿਚ ਰਵ੍ਹੇ ਤੇ ਦੂਜੀ ਥਾਂ ਨਾ ਜਾਏ। ਹੋਰਸ ਅਜ਼ਰ ਇਹ ਜਰਿਆ ਨਹੀਂ ਜਾਣਾ। ਗੁਰੂ ਅਮਰਦਾਸ ਜੀ ਨੇ ਫ਼ਰਮਾਇਆ ਕਿ ਐਸਾ ਹੀ ਹੋਵੇਗਾ।

**ਗੁਰਗੱਦੀ ਦੀ ਜ਼ਿੰਮੇਵਾਰੀ**

ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਉਪ੍ਰੰਤ (ਰਾਹ ਗੁਜ਼ਰ ਈ ਆਲਮ ਜਾਵੇਦ) ਗੁਰੂ ਰਾਮਦਾਸ ਜੀ ਨੇ ਗੁਰਗ਼ੱਦੀ ਦੀ ਉੱਚ ਜ਼ਿੰਮੇਵਾਰੀ ਸੰਭਾਲੀ। ਗੁਰੂ ਰਾਮਦਾਸ ਜੀ ਦੇ ਪ੍ਰਭੂ ਭਗਤੀ ਤੇ ਜਪ ਤਪ (ਰਿਆਜ਼ਤ ਵ ਖ਼ੁਦਾ ਪਰਸਤਸ਼) ਦੀ ਪ੍ਰਸਿੱਧੀ ਸਾਰੇ ਜਹਾਨ ਤੇ ਫੈਲ ਗਈ। ਉਨ੍ਹਾਂ ਦੇ ਸ਼ਰਧਾਲੂ ਦੂਰ ਨੇੜਿਓਂ ਨਿਤ ਬਹੁਤ ਭੇਟਾ ਗੁਰੂ ਜੀ ਦੇ ਹਜ਼ੂਰ ਭੇਜਦੇ ਸਨ। ਗੁਰੂ ਜੀ ਦੀ ਰਹਿਮਤ ਪ੍ਰਾਪਤ ਕਰਨ ਲਈ ਲੋਕੀ ਢੇਰ ਸਾਮਾਨ ਭੇਜਦੇ ਸਨ। ਘੋੜੇ ਹਥਿਆਰ, ਹਾਥੀ ਤਕ ਲੋਕੀਂ ਵੱਡੀ ਗਿਣਤੀ ਵਿਚ ਭੇਟ ਕਰਦੇ। ਪਰ ਗੁਰੂ ਜੀ ਆਪਣੇ ਪਾਸ ਕੁਝ ਨਹੀਂ ਸਨ ਰੱਖਦੇ।-ਲੋੜਵੰਦਾਂ ਵਿਚ ਵੰਡ ਦੇਂਦੇ ਸਨ।

ਉਨ੍ਹਾਂ ਦਿਨਾਂ ਵਿਚ ਬਾਦਸ਼ਾਹ ਅਕਬਰ ਦੇਸ਼ ਦਾ ਹਾਲ ਸੁਧਾਰਨ ਹਿਤ ਲਾਹੌਰ ਠਹਿਰਿਆ ਹੋਇਆ ਸੀ। ਦਰਬਾਰ ਵਿਚ ਵਾਹਿਗੁਰੂ ਦੇ ਰਾਹ ਦੇ ਢੂੰਡਾਊਆਂ ਦੀ ਗੱਲ ਚੱਲੀ ਤਾਂ ਇਕ ਅਹਿਲਕਾਰ ਨੇ ਅਰਜ਼ ਗੁਜ਼ਾਰੀ ਕਿ ਇਕ ਐਸੇ ਇਨਸਾਨ ਗੁਰੂ ਰਾਮਦਾਸ ਜੀ ਹਨ ਕਿ ਦਿਨ ਰਾਤ ਪ੍ਰਭੂ-ਭਗਤੀ ਵਿਚ ਜੁਟੇ ਰਹਿੰਦੇ ਹਨ ਤੇ ਬੜੇ ਭਰੋਸੇ ਵਾਲੇ ਹਨ।

**ਅਕਬਰ ਦਾ ਸੋਭਾ ਸੁਣ ਕੇ ਹੀ ਸ਼ਰਧਾਲੂ ਬਣਨਾ**

*(ਖ਼ੁਦਾ ਪ੍ਰਸਤ ਵ ਅਹਿਲ ਮਜਾਹਦ ਅਸਤ)*

ਸਭ ਤੋਂ ਵੱਡੀ ਗੱਲ ਕਿ ਜੋ ਕੁਝ ਉਨ੍ਹਾਂ ਪਾਸ ਰੁੱਖਾ ਮਿੱਸਾ ਚੜ੍ਹਾਵਾ ਚੜ੍ਹਾਉਂਦਾ ਹੈ ਉਹ ਪਾਸ ਨਹੀਂ ਰੱਖਦੇ ਗਰੀਬਾਂ ਤੇ ਨਿਰਧਨਾਂ ਵਿਚ ਵੰਡ ਦੇਂਦੇ ਹਨ।

*(ਅਜ਼ ਤਰ ਵ ਖ਼ੁਸ਼ਕ ਮੀ ਆਇਦ ਬਾ ਗੁਰਬਾ ਵ ਮਸਕੀਨ ਤਕਸੀਮ ਕਰਦ)*

ਅਕਬਰ ਜੋ ਆਪੂੰ ਦਰਵੇਸ਼ਾਂ ਦੀ ਕਦਰ ਕਰਦਾ ਸੀ ਤੇ ਕਿਸੇ ਧਰਮ ਦੀ ਮੁਖ਼ਾਲਫ਼ਤ ਨਹੀਂ ਕਰਦਾ ਸੀ ਇਤਨਾ ਸੁਣਦੇ ਸਾਰ ਉਸਦੀ ਗੁਰੂ ਜੀ ਲਈ ਸ਼ਰਧਾ ਉਠੀ ਤੇ ਆਦਰ ਭਾਵਨਾ ਵਿਚ ਆ ਕੇ ਉਸ ਨੇ ਹੁਕਮ ਦਿੱਤਾ ਕਿ ਖੋਹ-ਬਹੀਨ ਦੇ ਪਿੰਡਾਂ ਦੀ ਜਮਲਨ ਵਿਚੋਂ ਟੁਕੜਾ ਕੱਟ ਕੇ ਚੱਕ ਬੰਨ੍ਹ ਕੇ ਗੁਰੂ ਰਾਮਦਾਸ ਜੀ ਨੂੰ ਆਦਰ ਸਹਿਤ ਭੇਟ ਕੀਤਾ ਜਾਏ। ਤਿੰਨ ਬੰਦੇ ਉਸ ਜ਼ਮੀਨ ਦੇ ਟੁਕੜੇ ਦੇ ਮਾਲਕ ਸਨ। ਇਕ ਤਾਂ ਸਯਦ ਫ਼ਤਹ ਸ਼ਾਹ ਸੀ ਜਿਸ ਦੀ ਕਬਰ ਹੁਣ ਤਕ ਕਿਲ੍ਹੇ ਤੋਂ ਬਾਹਰ ਪੱਛਮ ਵੱਲ ਲਾਹੌਰੀ ਦਰਵਾਜ਼ੇ ਵੱਲ ਬਣੀ ਹੋਈ ਹੈ। ਦੂਜਾ ਹਿੱਸਾ ਭੰਗੀਆਂ ਦੇ ਕਿਲ੍ਹੇ ਦੇ ਨੇੜੇ ਅੰਮ੍ਰਿਤਸਰ ਸਰੋਵਰ ਦੇ ਨੇੜੇ ਹੈ। ਤੀਜਾ ਹਿੱਸਾ ਰੰਘੜਾਂ ਦਾ ਸੀ ਜਿਸ ਦੀਆਂ ਨਿਸ਼ਾਨੀਆਂ ਹੁਣ ਤਕ ਮਿਲਦੀਆਂ ਹਨ। ਉਸ ਨੀਵੀਂ ਥਾਂ ਤੋਂ ਹੀ ਗੁਰੂ ਰਾਮਦਾਸ ਜੀ ਨੇ ਨਗਰ ਵਸਾਇਆ ਜਿਸ ਦਾ ਨਾਂ 'ਚੱਕ ਗੁਰੂ' ਰੱਖਿਆ ਜੋ ਪਿੱਛੋਂ ਅੰਮ੍ਰਿਤਸਰ ਦੇ ਨਾਂ ਨਾਲ ਪ੍ਰਸਿੱਧ ਹੋਇਆ। ਕਦੇ-ਕਦੇ ਗੁਰੂ ਰਾਮਦਾਸ ਜੀ ਗੋਇੰਦਵਾਲ ਤੋਂ ਇਥੇ ਆ ਕੇ ਰਹਿੰਦੇ ਵੀ ਸਨ। ਅੰਮ੍ਰਿਤਸਰ ਸਿੱਖ ਸ਼ਰਧਾਲੂ ਬੜਾ ਹੀ ਸਨਮਾਨ ਕਰਦੇ ਤੇ ਇਸ ਸਰੋਵਰ ਨੂੰ ਰੱਬੀ ਭੇਦ ਖੋਲ੍ਹਣ ਵਾਲਾ ਤੇ ਕਰਾਮਾਤਾਂ ਦਾ ਸੁਆਮੀ ਕਹਿੰਦੇ ਹਨ।

**ਅੰਮ੍ਰਿਤਸਰ ਦੀ ਨੀਂਹ**

*(ਮੁਅਤਕਦਾਨ ਗੁਰੂ ਈਂ ਅੰਦ ਨਿਹਿਆਤ ਤਾਅਜ਼ੀਮ ਵ ਤਕਰੀਮ ਆਂ ਮਕਾਨ ਮੀ ਨਮਾਇਦ ਵ ਬਕਸ਼ਫ ਵ ਕਰਾਮਾਤ)*

ਸਭ ਇਕ ਜ਼ਬਾਨ ਹੋ ਇਹ ਵਾਰਤਾ ਸੁਣਾਂਦੇ ਹਨ ਕਿ ਇਕ ਇਸਤਰੀ ਜਿਸ ਦਾ ਪਤੀ ਅੱਖਾਂ ਦੀ ਬੀਮਾਰੀ ਦਾ ਰੋਗੀ ਸੀ ਤੇ ਕੋਹੜੀ ਸੀ ਤੇ ਉਸ ਨੂੰ ਭਰੋਲੇ ਵਿਚ ਪਾ ਕੇ ਸਿਰ ਤੇ ਚੁੱਕੀ ਫਿਰਦੀ ਸੀ, ਅਚਨਚੇਤ ਇਸ ਛੱਪੜੀ 'ਤੇ ਆਈ ਤੇ ਆਪਣੇ ਪਤੀ ਨੂੰ ਛੱਡ ਕੇ ਉਦਰ ਪੂਰਨਾ ਲਈ ਅਬਾਦੀ ਵੱਲ ਗਈ। ਉਸ ਕੋਹੜੀ ਨੇ ਅੱਖੀਂ ਡਿੱਠਾ ਕਿ ਇਕ ਕਾਂ ਜੋ ਜ਼ਖ਼ਮੀ ਸੀ, ਖੰਭ ਤੇ ਲੱਤਾਂ ਤਕ ਟੁੱਟੀਆਂ ਹੋਈਆਂ ਸਨ, ਕੁਦਦਾ-ਕੁਦਦਾ ਪੁੱਜਾ ਤੇ ਚੁੰਝ ਨਾਲ ਜਲ ਪੀਤਾ ਤਾਂ ਖੰਭ ਠੀਕ ਹੋ ਗਏ ਤੇ ਨਰੋਆ ਹੋ ਗਿਆ। ਇਹ ਦੇਖ ਕੇ ਉਸ ਕੋਹੜੀ ਨੇ ਜਿਉਂ-ਤਿਉਂ ਆਪਣੇ ਆਪ ਨੂੰ ਉਸ ਛੱਪੜੀ ਵਿਚ ਸੁੱਟ ਦਿੱਤਾ। ਉਹ ਅਰੋਗ ਹੋ ਗਿਆ।

ਸਾਰੇ ਅੰਗ ਠੀਕ ਹੋ ਗਏ। ਸਰੀਰ ਅਸਲੀ ਹਾਲਤ ਵਿਚ ਆ ਗਿਆ। ਇਕ ਘੜੀ ਮਗਰੋਂ ਜਦ ਉਸਦੀ ਪਤਨੀ ਵਾਪਸ ਆਈ ਤਾਂ ਆਪਣੇ ਪਤੀ ਨੂੰ ਤੰਦਰੁਸਤ ਤੇ ਸਾਰੇ ਅੰਗਾਂ ਨੂੰ ਸਹੀ ਸਲਾਮਤ ਦੇਖਿਆ ਤਾਂ ਪਤੀ ਕੋਲੋਂ ਸਾਰਾ ਹਾਲ ਸੁਣ ਕੇ ਅਨੰਤ ਨਿਆਮਤਾਂ ਬਖ਼ਸ਼ਣ ਵਾਲੇ ਵਾਹਿਗੁਰੂ ਦਾ ਧੰਨਵਾਦ ਕੀਤਾ।

ਇਸ ਅਸਥਾਨ ਨੂੰ ਗੁਰੂ ਰਾਮਦਾਸ ਜੀ ਨੇ ਆਬਾਦ ਕੀਤਾ ਤੇ ਭਾਈ ਲਾਲੋ ਨੇ ਪਿੱਛੋਂ ਸਾਰੀ ਉਸਾਰੀ ਦੇ ਕੰਮ ਨੂੰ ਆਪਣੇ ਜ਼ਿੰਮੇ ਲੈ ਕੇ ਗੁਰੂ ਅਰਜਨ ਦੇਵ ਜੀ ਦੇ ਆਦੇਸ਼ਾਂ ਮੁਤਾਬਕ ਮੁਕੰਮਲ ਕੀਤਾ। ਉਹ ਭਾਰੀ ਰਕਮ, ਜੋ ਹਰ ਸਾਲ ਅਕਬਰ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਭੇਜਦਾ ਸੀ, ਨੂੰ ਇਥੇ ਖ਼ਰਚ ਕਰਨਾ ਸ਼ੁਰੂ ਕਰ ਦਿੱਤਾ। ਕੁਝ ਸਾਧੂਆਂ ਨੇ ਦਾਅਵਾ ਕੀਤਾ ਕਿ ਇਹ ਸਰੋਵਰ ਪ੍ਰਾਚੀਨ ਸਮੇਂ ਤੋਂ ਸਾਡਾ ਹੈ ਕਿਉਂਕਿ ਅਸੀਂ ਰਾਮ ਸੀਤਾ ਦੀ ਔਲਾਦ ਹਾਂ ਅਤੇ ਇਹ ਸਰੋਵਰ ਰਾਮ ਤੇ ਸੀਤਾ ਦੇ ਸਮੇਂ ਦਾ ਹੈ।

ਗੁਰੂ ਰਾਮਦਾਸ ਜੀ ਨੇ ਕਿਹਾ ਕਿ ਜੇਕਰ ਤੁਹਾਡੇ ਵਿਚੋਂ ਕਿਸੇ ਨੂੰ ਕੋਈ ਪੁਰਾਣੇ ਨਿਸ਼ਾਨ ਦਾ ਪਤਾ ਹੈ ਤਾਂ ਵਿਖਾਵੇ ਤਾਂਕਿ ਤੁਹਾਡੀ ਮਾਲਕੀ ਸਾਬਤ ਹੋ ਜਾਏ। ਇਤਨਾ ਸੁਣਦੇ ਸਾਰ ਹੀ ਸਭ ਮੱਠੇ ਪੈ ਗਏ। ਗੁਰੂ ਸਾਹਿਬ ਨੇ ਫ਼ਰਮਾਇਆ ਕਿ ਇਹ ਅਸਥਾਨ ਅਸਲ ਵਿਚ ਗੁਰੂ ਨਾਨਕ ਦਾ ਹੈ। ਗੁਰੂ ਜੀ ਦੇ ਆਦੇਸ਼ਾਂ ਅਨੁਸਾਰ ਜਦ ਧਰਤੀ ਪੁੱਟੀ ਗਈ ਤਾਂ ਪੱਕੀਆਂ ਪੌੜੀਆਂ ਵਿਖਾਈ ਦਿੱਤੀਆਂ।

*(ਗੁਰੂ ਸਾਹਿਬ ਬ ਅਮਲ ਆਵਰਦੰਦ ਜ਼ੀਨਾ ਪੁਖ਼ਤਾ*
*ਨਮੂਦਾਰ ਕਸ਼ਤ)*

ਸਾਰੇ ਸਾਧੂ ਬਹੁਤ ਸ਼ਰਮਿੰਦਾ ਹੋਏ ਤੇ ਚੁੱਪ ਹੋ ਗਏ। ਜਦ ਲੋਕਾਂ ਇਸ ਅਸਥਾਨ ਬਾਰੇ ਪੁੱਛਿਆ ਤਾਂ ਗੁਰੂ ਸਾਹਿਬ ਨੇ ਫ਼ਰਮਾਇਆ ਕਿ ਪ੍ਰਾਚੀਨ ਸਮੇਂ ਇਸ ਸਥਾਨ ਨੂੰ ਦੁੱਖ ਭੰਜਨ ਕਹਿੰਦੇ ਸਨ। ਗੁਰੂ ਰਾਮਦਾਸ ਜੀ ਨੇ ਇਸ ਦੀ ਕਰਾਮਾਤ ਪ੍ਰਗਟ ਕੀਤੀ। ਮਾਝੇ ਦੇ ਇਲਾਕੇ ਗੁਰੂ ਜੀ ਨੇ ਕਈ ਧਰਮਸਾਲਾਂ ਕਾਇਮ ਕੀਤੀਆਂ। ਤਰਨਤਾਰਨ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕੋਹੜ ਦਾ ਰੋਗ ਹਟਦਾ ਹੈ। ਇਸ ਸਰੋਵਰ ਦੀ ਦੱਸ ਵੀ ਗੁਰੂ ਰਾਮਦਾਸ ਜੀ ਨੇ ਪਾਈ ਸੀ ਭਾਵੇਂ ਇਸ ਦੀ ਉਸਾਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ।

*(ਅਜ਼ ਗੁਸਲ ਕਰਦਨ ਅੰਜ਼ਾ ਮਜਜ਼ਦਗ (ਕੋਹੜੀ)*
*ਤੰਦਰੁਸਤ ਮੀ ਸ਼ਵਦ। ਲੇਕਿਨ ਤਾਅਮੀਰ ਤਾਲਾਬ*
*ਤਰਨਤਾਰਨ ਦਰ ਅਹਿਦ ਗੁਰੂ ਅਰਜਨ)*

ਅਕਬਰ ਵਾਪਸ ਲਾਹੌਰੋਂ ਜਾਣ ਵੇਲੇ ਬਿਆਸਾ ਪਾਰ ਕਰਨ ਵੇਲੇ ਗੋਇੰਦਵਾਲ ਉਤਰਿਆ ਤੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਦੀ ਪ੍ਰਸੰਨਤਾ ਲੈਣ ਹਿਤ ਅਕਬਰ ਨੇ ਕਿਹਾ ਜੋ ਆਪ ਜੀ ਦੀ ਖ਼ਾਹਿਸ਼ ਹੈ ਦੱਸੋ ਤਾਂਕਿ ਪੂਰੀ ਕਰਕੇ ਖੁਸ਼ੀ ਲਵਾਂ। ਮਹਾਰਾਜ ਨੇ ਕਿਹਾ ਕਿ ਤੁਹਾਡੇ ਲਾਹੌਰ ਮੁਕਾਮ ਕਰਨ ਤੇ ਫ਼ੌਜਾਂ ਦੇ ਟਿਕਣ ਕਾਰਨ ਰੌਣਕਾਂ ਲੱਗੀਆਂ ਹੋਈਆਂ ਸਨ ਤੇ ਜਿਨਸਾਂ ਚੰਗੇ ਭਾਅ ਤੇ ਵਿਕਦੀਆਂ ਸਨ। ਹੁਣ ਜਦ ਬਾਦਸ਼ਾਹੀ ਲਸ਼ਕਰ ਮੁੜ ਹਿੰਦੁਸਤਾਨ ਵੱਲ ਜਾ ਰਹਿਆ ਹੈ ਤਾਂ ਕੀਮਤਾਂ ਦੇ ਯਕਦਮ ਘਟ ਜਾਣ ਦਾ

ਖ਼ਦਸ਼ਾ ਹੈ ਤੇ ਉਹ ਹੀ ਮਾਮਲਾ ਜੋ ਪਹਿਲਾਂ ਰਿਆਇਆ ਤੇ ਵਪਾਰੀਆਂ ਕੋਲੋਂ ਉਗ੍ਰਾਹਿਆ ਜਾ ਰਹਿਆ ਹੈ, ਦੇਣਾ ਮੁਸ਼ਕਲ ਹੋ ਜਾਏਗਾ। ਲੋਕਾਂ ਦਾ ਬੜਾ ਨੁਕਸਾਨ ਹੋਏਗਾ। ਸੋ ਮੇਰੀ ਖਾਹਿਸ਼ ਹੈ ਕਿ ਖ਼ਾਲਸਾ ਸ਼ਰੀਫ਼ (ਬਾਦਸ਼ਾਹਾਂ ਦੀਆਂ ਆਪਣੀਆਂ ਜ਼ਮੀਨਾਂ) ਦੇ ਮਾਮਲੇ ਵਿਚ ਕਮੀ ਕੀਤੀ ਜਾਵੇ ਇਸ ਤਰ੍ਹਾਂ ਵਸਨੀਕਾਂ ਤੇ ਵਪਾਰੀਆਂ ਨੂੰ ਬੜੀ ਰਾਹਤ ਮਿਲੇਗੀ। ਇਤਨਾ ਜਦ ਬਾਦਸ਼ਾਹ ਨੇ ਸੁਣਿਆ ਤਾਂ ਉਸ ਨੂੰ ਹੋਰ ਯਕੀਨ ਹੋ ਗਿਆ ਕਿ ਗੁਰੂ ਰਾਮਦਾਸ ਬੇਮਿਸਾਲ ਫ਼ਕੀਰ ਹੈ ਕਿਉਂਕਿ ਉਸ ਦੀ ਗੱਲਬਾਤ ਤੋਂ ਆਮ ਲੋਕਾਂ ਦੀ ਪੀੜ ਦੂਰ ਕਰਨ ਦੀ ਖ਼ਾਹਿਸ਼ ਝਲਕਦੀ ਹੈ।

*(ਈਂ ਫਕੀਰ ਦਰ ਨੇਕ ਨਿਹਾ ਦੀ। ਅਦੀਮ*
*ਅਲਮਸਲ ਵ ਬੇਨਜ਼ੀਰ ਅਸਤ ਕਿ ਅਜ਼*
*ਕਲਾਮ ਸਲਾਹਤ ਉ ਅਲ-ਤਿਆਮ ਖ਼ੈਰ ਖ਼੍ਵਾਹੀ (ਜ਼ਖਮ*
*ਭਰਨੀ ਦੀ ਖਾਹਿਸ਼) ਕਾਫਾ ਅਨਾਮ ਮਫਹੂਮ ਮੀ ਸ਼ਵਦ)*

ਅਕਬਰ ਬਾਦਸ਼ਾਹ ਨੇ ਹੁਕਮ ਜਾਰੀ ਕਰਕੇ ਪੰਜਾਬ ਦੇ ਮਾਮਲੇ ਵਿਚ ਕਮੀ ਕਰ ਦਿੱਤੀ। ਅਕਬਰ ਨੇ ਗੁਰੂ ਰਾਮਦਾਸ ਜੀ ਦਾ ਧੰਨਵਾਦ ਕੀਤਾ। ਭੇਟਾਵਾਂ ਦਿੱਤੀਆਂ। ਗੁਰੂ ਜੀ ਨੇ ਵੀ ਸਿਰੋਪਾ ਦਿੱਤਾ। ਗੁਰੂ ਜੀ ਦਾ ਕਿਰਸਾਨੀ ਲਈ ਫ਼ਿਕਰ ਜਤਲਾਉਣ ਕਾਰਨ ਪ੍ਰਸਿੱਧੀ ਵਿਚ ਬਹੁਤ ਵਾਧਾ ਹੋਇਆ। ਦੇਸ਼ ਦੇ ਜ਼ਿੰਮੀਂਦਾਰ ਤੇ ਖ਼ਾਸ ਕਰ ਬਾਰ ਦੁਆਬ ਦੇ ਉਨ੍ਹਾਂ ਦੇ ਸਿੱਖ ਬਣੇ। ਇਲਾਕੇ ਦੇ ਲੋਕੀਂ ਅਨੇਕਾਂ ਭੇਟਾਵਾਂ ਲੈ ਕੇ ਗੁਰੂ ਜੀ ਦੇ ਦਰ ਹਾਜ਼ਰੀ ਭਰਦੇ ਤੇ ਅਸੀਸਾਂ ਪ੍ਰਾਪਤ ਕਰਦੇ।

**ਸੰਤਾਨ**

ਗੁਰੂ ਜੀ ਦੇ ਤਿੰਨ ਬੇਟੇ ਹੋਏ। ਵੱਡਾ ਪ੍ਰਿਥੀ ਮੱਲ ੧੭ ਅਸੂ ਸੰਮਤ ੧੬੦੫ (ਸੰਨ ੧੫੪੮) ਦੂਜਾ ਮਹਾਂਦੇਵ ਹਾੜ ਸੰਮਤ ੧੬੦੭ (੧੫੫੦) ਤੇ ਤੀਜਾ ਗੁਰੂ ਅਰਜਨ ਦੇਵ ਵੈਸਾਖ ੧੮ ਐਤਵਾਰ ਸੰਮਤ ੧੬੧੦ (ਸੰਨ ੧੫੫੩) ਨੂੰ ਹੋਆ। ਮਹਾਂਦੇਵ ਇਕਾਂਤਵਾਸੀ ਸੀ। ਪ੍ਰਿਥੀ ਮੱਲ ਸੰਸਾਰੀ ਤੇ ਕਾਰੋਬਾਰੀ ਸੀ। ਗੁਰੂ ਅਰਜਨ ਦੇਵ ਜੀ ਸਭ ਤੋਂ ਛੋਟੇ ਸਨ ਤੇ ਗੁਰੂ ਰਾਮਦਾਸ ਉਨ੍ਹਾਂ ਨਾਲ ਪਿਆਰ ਵੀ ਬੜਾ ਕਰਦੇ ਸਨ। *ਗੁਰੂ ਅਰਜਨ ਦੇਵ ਜੀ ਦੇ ਮੱਥੇ ਤੇ ਨੇਕੀ ਦੇ ਨਿਸ਼ਾਨ ਪ੍ਰਗਟ ਸਨ।* ਗੁਰੂ ਰਾਮਦਾਸ ਜੀ ਨੇ ਆਪਣੀ ਹਯਾਤੀ ਵਿਚ ਹੀ ਉਨ੍ਹਾਂ ਨੂੰ ਗੁਰੂ-ਗੱਦੀ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਸੀ। ਗੁਰੂ ਰਾਮਦਾਸ ਜੀ ਨੇ ਸੱਤ ਸਾਲ ਦੇ ਕਰੀਬ ਗੁਰੂ-ਗੱਦੀ ਦੀ ਜ਼ਿੰਮੇਵਾਰੀ ਸੰਭਾਲ ਰੱਖੀ। ਭਾਦੋਂ ਸੁਦੀ ਤੀਜ ਸੰਮਤ ੧੬੩੮ (ਸੰਨ ੧੫੮੧) ਨੂੰ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ। ਉਨ੍ਹਾਂ ਦਾ ਦੇਹਰਾ ਗੋਇੰਦਵਾਲ ਸੀ ਪਰ (ਬਿਆਸ) ਦਰਿਆ ਦਾ ਹੜ੍ਹ ਉਸ ਨੂੰ ਰੋੜ੍ਹ ਕੇ ਲੈ ਗਿਆ।

*(ਦੇਹਰਾ ਦਰ ਗੋਇੰਦਵਾਲ ਬੂਦ ਹਾਲਾ ਦਰਿਆ*
*ਬੁਰਦ ਸ਼ੁਦ)*

❄ ❄ ❄

५

# ਗੁਰੂ ਅਰਜਨ ਦੇਵ ਜੀ

ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਜੀ ਦੇ ਛੋਟੇ ਪੁੱਤਰ ਸਨ। ਉਨ੍ਹਾਂ ਦਾ ਜਨਮ ਅਸਥਾਨ ਗੋਇੰਦਵਾਲ ਸੀ। ਆਪ ਜੀ ਦੀ ਸ਼ਾਦੀ ਪਿੰਡ ਮਉ ਵਿਖੇ ਬੀਬੀ ਗੰਗਾ ਨਾਮ ਦੀ ਲੜਕੀ ਨਾਲ ਹੋਈ। ਗੰਗਾ ਜੀ ਦਾ ਪਿਤਾ ਗੁਰੂ ਘਰ ਦਾ ਬਹੁਤ ਸ਼ਰਧਾਲੂ ਸੀ। ਗੁਰੂ ਅਰਜਨ ਦੇਵ ਜੀ ਦਾ ਪ੍ਰਤਾਪ ਬਹੁਤ ਵਧਿਆ। ਲੋਕੀਂ ਜਵਾਹਰਾਤ ਤੇ ਮਰਕੂਬਾਤ (ਘੋੜੇ ਰੱਥ ਆਦਿ ਸਵਾਰੀ ਲਈ) ਆ ਆ ਭੇਟ ਕਰਦੇ। ਗੁਰੂ ਜੀ ਸ਼ਾਹੀ ਲਿਬਾਸ ਪਹਿਨਦੇ। ਘੋੜੇ ਦੀ ਸਵਾਰੀ ਕਰਦੇ। ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਗੋਇੰਦਵਾਲ ਤੋਂ ਉਹ ਸ੍ਰੀ ਅੰਮ੍ਰਿਤਸਰ ਆ ਗਏ।

**ਪ੍ਰਕਾਸ਼**

ਅੰਮ੍ਰਿਤਸਰ ਵਿਖੇ ਆਪ ਜੀ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਦਾ ਮਨ ਬਣਾਇਆ। ਇਸ ਮੰਤਵ ਲਈ ਉਹ ਰੱਬੀ ਭੇਦਾਂ ਦੇ ਗਿਆਤਾ ਮੀਆਂ ਮੀਰ ਪਾਸ ਆਏ। ਐਸਾ ਇਤਫ਼ਾਕ ਹੋਆ ਕਿ ਉਨ੍ਹਾਂ ਤੋਂ ਪਹਿਲਾਂ ਅਕਬਰ ਉਥੇ ਪੁੱਜਾ ਹੋਆ ਸੀ। ਫਕੀਰ ਕਿਉਂਕਿ ਬਾਦਸ਼ਾਹਾਂ ਤੇ ਧਨਵਾਨਾਂ ਦੀ ਸੰਗਤ ਤੋਂ ਬੇਨਿਆਜ਼ ਹੁੰਦੇ ਹਨ, ਸੋ ਉਨ੍ਹਾਂ ਟਾਟ ਵਿਛਾਣ ਲਈ ਕਿਹਾ। ਬਾਦਸ਼ਾਹ ਨੇ ਟਾਟਾਂ ਤੇ ਬੈਠਣ ਤੋਂ ਸੰਕੋਚ ਕੀਤਾ ਤੇ ਖੜ੍ਹੇ ਖੜ੍ਹੇ ਹੀ ਗੱਲ ਕਰਕੇ ਵਾਪਸ ਮੁੜ ਗਿਆ।

**ਨੀਂਹ ਸ੍ਰੀ ਹਰਿਮੰਦਰ ਸਾਹਿਬ ਦੀ ਮੀਆਂ ਮੀਰ ਨੇ ਰੱਖਣੀ**

ਗੁਰੂ ਅਰਜਨ ਦੇਵ ਜੀ ਜਦ ਆਏ ਤਾਂ ਬਿਨਾਂ ਢਿੱਲ ਹੀ ਉਨ੍ਹਾਂ ਟਾਟਾਂ 'ਤੇ ਬੈਠ ਗਏ। ਮੀਆਂ ਮੀਰ ਨੇ ਗੁਰੂ ਜੀ ਨੂੰ ਕਿਹਾ ਕਿ ਥੋੜ੍ਹੇ ਹੀ ਸਮੇਂ ਵਿਚ ਹਿੰਦੁਸਤਾਨ ਦਾ ਰਾਜ ਚੁਗੱਤੇ ਖ਼ਾਨਦਾਨ ਪਾਸੋਂ ਤੁਹਾਡੀ ਉਮਤ ਪਾਸ ਆ ਜਾਏਗਾ।

*(ਦਰ ਅਰਸਾ ਅਨਕਰੀਬ ਸਲਤਨਤ ਵਲਾਇਤ*
*ਹਿੰਦ ਅਜ਼ ਖਾਨਦਾਨ ਚੁਗੱਤਾ ਇੰਤਕਾਲ ਕਰਦਹ ਬ*
*ਮੁਰੀਦਾਨ ਸ਼ੁਮਾ ਮੁਤਅਲਕ)*

ਗੁਰੂ ਜੀ ਨੇ ਮੀਆਂ ਮੀਰ ਨੂੰ ਕਿਹਾ ਕਿ ਉਨ੍ਹਾਂ ਦੀ ਖ਼ਾਹਿਸ਼ ਹੈ ਕਿ ਉਹ ਸ੍ਰੀ ਅੰਮ੍ਰਿਤਸਰ ਆ ਕੇ ਆਪਣੇ ਮੁਬਾਰਕ ਹੱਥਾਂ ਨਾਲ ਹਰਿਮੰਦਰ ਸਾਹਿਬ ਦੀ ਨੀਂਹ ਰੱਖ ਕੇ ਬਾਨੀ ਬਣਨ।

*(ਹਜ਼ਰਤ ਕਦਮ ਰੰਜਾ ਕਰਦਹ ਬ ਦਸਤ ਮੁਬਾਰਕ*

*ਖ਼ੁਦੇ ਬਾਨੀ ਬੁਨਿਆਦ ਸ਼ਵਦ)*

ਮੀਆਂ ਮੀਰ ਗੁਰੂ ਅਰਜਨ ਦੇਵ ਜੀ ਨਾਲ ਸ੍ਰੀ ਅੰਮ੍ਰਿਤਸਰ ਆਏ ਅਤੇ ਆਪਣੇ ਪਾਵਨ ਹੱਥਾਂ ਨਾਲ ਚਾਰ ਇੱਟਾਂ ਚਾਰ ਤਰਫਾਂ ਤੇ ਇਕ ਉਨ੍ਹਾਂ ਵਿਚਕਾਰ ਲਗਾ ਦਿੱਤੀ।

*(ਸ਼ਾਹ ਮੀਰ ਸਾਹਿਬ ਬ ਹਮਰਾਹੀ ਗੁਰੂ ਅਰਜਨ ਉ*
*ਦਰ ਮਕਾਨਿ ਅੰਮ੍ਰਿਤਸਰ ਆਵਰਦੁੰਦ ਵ ਬ ਦਸਤ*
*ਮੁਬਾਰਕ ਖ਼ੁਦ ਚ ਹਾਰ ਖ਼ਿਸ਼ਤ ਬਰ ਹਰ ਚਹਾਰ*
*ਇਜ਼ਲਾਹ ਵ ਯਕ ਖ਼ਿਸ਼ਤ ਦਰ ਵਸਤ ਆਂ ਤਾਲਾਬ*
*ਨਸਬ ਕਰਦੰਦ)*

ਸੁਭਾਵਕ ਹੀ ਹਰਿਮੰਦਰ ਸਾਹਿਬ ਦੀ ਉਸਾਰੀ ਅਰੰਭ ਕਰਨ ਸਮੇਂ ਰਾਜਾਂ ਨੇ ਨੀਂਹ ਦੀ ਇੱਟ ਨੂੰ ਚੁੱਕ ਕੇ ਆਪਣੇ ਹਿਸਾਬ ਨਾਲ ਨਵੇਂ ਸਿਰਿਓਂ ਟਿਕਾ ਕੇ ਗਾਰੇ ਨਾਲ ਜੜ ਦਿੱਤੀ। ਮੀਆਂ ਮੀਰ ਨੇ ਇਹ ਦੇਖ ਕੇ ਕਿਹਾ ਕਿ ਵੈਰੀਆਂ ਦਾ ਗ਼ਲਬਾ ਪੈ ਜਾਣ ਨਾਲ ਇਹ ਇਮਾਰਤ ਢਹਿ ਜਾਏਗੀ ਪਰ ਫੱਟ ਹੀ ਇਥੇ ਹੀ ਬਹੁਤ ਹੀ ਆਲਾ ਹਰਿਮੰਦਰ ਉਸਰ ਜਾਏਗਾ।

ਥੋੜ੍ਹੇ ਸਮੇਂ ਵਿਚ ਹੀ ਹਰਿਮੰਦਰ ਸਾਹਿਬ ਉਸਰ ਗਿਆ ਤੇ ਸਰੋਵਰ ਵਿਚ ਟਿਕੇ ਹੋਣ ਕਾਰਨ ਇਸ ਦੀ ਅਲੌਕਿਕ ਸੁੰਦਰਤਾ ਤੇ ਸਜਧਜ ਦੇਖਣ ਵਾਲੀ ਸੀ।

*(ਆਂ ਮਕਾਂ ਬ ਅਮਾਰਤ ਗਰੀਬ ਵ ਤਾਲਾਬ ਅਜੀਬ*
*ਜ਼ੇਬ ਕਰਦ)*

**ਪੰਜ ਸਰੋਵਰ**

ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਗੁਰੂ ਰਾਮਦਾਸ ਜੀ ਦੇ ਪਾਵਨ ਨਾਂ 'ਤੇ ਰਾਮਦਾਸਪੁਰ ਵਸਾਇਆ ਤੇ ਫਿਰ ਗੁਰੂ ਅਮਰਦਾਸ ਜੀ ਦੀ ਯਾਦ ਨੂੰ ਅੰਮ੍ਰਿਤਸਰ ਸਮਰਪਨ ਕੀਤਾ। ਅੰਮ੍ਰਿਤਸਰ ਵਿਚ ਪੰਜ ਸਰੋਵਰ ਹਨ। ਇਕ ਤਾਂ ਅੰਮ੍ਰਿਤਸਰ ਹੈ। ਦੂਜਾ ਸੰਤੋਖਸਰ ਹੈ। ਸ਼ਰਧਾਲੂ ਦੱਸਦੇ ਹਨ ਕਿ ਅੰਮ੍ਰਿਤਸਰ ਵਿਚ ਜਲ ਨਹੀਂ ਸੀ ਠਹਿਰਦਾ। ਕਈ ਜੁਗਤਾਂ ਕੀਤੀਆਂ ਪਰ ਕੋਈ ਕਾਰਗਰ ਸਾਬਤ ਨਹੀਂ ਸੀ ਹੋ ਰਹੀ। ਗੁਰੂ ਅਰਜਨ ਦੇਵ ਜੀ ਨੇ ਜਦ ਉਸਰ ਰਹੇ ਸੰਤੋਖਸਰ ਦੀ ਮਿੱਟੀ ਇਸ ਸਰੋਵਰ ਵਿਚ ਪਾਈ ਤਾਂ ਜਲ ਠਹਿਰ ਗਿਆ। ਉਸ ਸਮੇਂ ਗੁਰੂ ਅਰਜਨ ਦੇਵ ਜੀ ਦੇ ਮੁਖੋਂ ਨਿਕਲਿਆ ਕਿ ਅੰਮ੍ਰਿਤਸਰ ਨੂੰ ਸੰਤੋਖਸਰ ਤੋਂ ਸੰਤੋਖ ਆਇਆ ਹੈ।

*(ਕਿ ਈਂ ਅੰਮ੍ਰਿਤਸਰ ਰਾ ਅਜ਼ ਸੰਤੋਖਸਰ ਸੰਤੋਖ*
*ਆਮਦ ਯਾਅਨੀ ਕਨਾਇਤ ਵ ਤਸਕੀਨ ਹਾਸਲ ਸ ਦੇਹ)*

ਉਸ ਸਮੇਂ ਤੋਂ ਨਵੇਂ ਉਸਰ ਰਹੇ ਸਰ ਦਾ ਨਾਂ ਹੀ ਸੰਤੋਖਸਰ ਪੈ ਗਿਆ। ਤੀਜਾ *ਰਾਮਸਰ* ਹੈ ਜੋ ਰਾਮਗੜ੍ਹ ਨੇੜੇ ਸਥਿਤ ਹੈ। ਉਥੇ ਹੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਬਾਣੀ ਉਚਾਰੀ ਸੀ ਤੇ ਗੁਰੂ ਗਰੰਥ ਸਾਹਿਬ ਦੀ ਬੀੜ ਬੰਨ੍ਹੀ ਸੀ। ਚੌਥਾ *ਕੌਲਸਰ* ਹੈ। ਪੰਜਵਾਂ *ਬਿਬੇਕਸਰ* ਹੈ। ਸਿੱਖ ਪੰਥ ਵਿਚ ਇਕ ਮਰਯਾਦਾ ਟੁਰ ਰਹੀ ਹੈ ਕਿ ਸਰੋਵਰ ਵਿਚ ਦਸਤਾਰ ਸਿਰ 'ਤੇ ਰੱਖ ਕੇ ਹੀ ਇਸ਼ਨਾਨ ਕਰਦੇ ਹਨ। ਇਹ ਸ਼ਾਇਦ ਇਸ ਲਈ ਕਿ

ਜੇ ਇਸ਼ਨਾਨ ਕਰਦਿਆਂ ਹੀ ਵੈਰੀ ਅਚਾਨਕ ਹਮਲਾ ਕਰ ਦੇਵੇ ਤਾਂ ਦਸਤਾਰ ਉਥੇ ਕਿਨਾਰੇ ਨ ਰਹਿ ਜਾਏ। ਦਸਤਾਰ ਬੰਨ੍ਹਦਿਆਂ ਦੇਰੀ ਨ ਹੋ ਜਾਏ। ਬਿਬੇਕਸਰ ਵਿਚ ਜੇ ਕੋਈ ਦਸਤਾਰ ਉਤਾਰ ਕੇ ਇਸ਼ਨਾਨ ਕਰਦਾ ਹੈ ਤਾਂ ਉਸ ਨੂੰ ਹੁਣ ਵੀ ਤਨਖ਼ਾਹ ਲੱਗਦੀ ਹੈ, ਪਰ ਅੰਮ੍ਰਿਤਸਰ ਵਿਚ ਦਸਤਾਰ ਉਤਾਰ ਕੇ ਇਸ਼ਨਾਨ ਕਰਦੇ ਹਨ। (ਇਸਦਾ ਕਾਰਨ ਇਹ ਦੱਸਦੇ ਹਨ ਕਿ ਹਰ ਕੋਈ ਦੇਖ ਲਵੇ ਕਿ ਕੋਈ ਲੁਕ ਛੁਪ ਇਸ਼ਨਾਨ ਨਹੀਂ ਕਰ ਰਹਿਆ ਤੇ ਸਿੱਖ ਪੂਰਨ ਰਹਿਤ ਵਿਚ ਹੈ)।

**ਮਹਿਮਾ ਦਰਬਾਰ ਸਾਹਿਬ**

ਅੰਮ੍ਰਿਤਸਰ (ਦਰਬਾਰ ਸਾਹਿਬ) ਵਿਚ ਸਾਰਾ ਦਿਨ ਤੇ ਅੱਧੀ ਰਾਤ ਤਕ ਸ਼ਬਦ ਸਾਖੀ ਕਥਾ ਤੇ ਕੀਰਤਨ ਹੁੰਦਾ ਰਹਿੰਦਾ ਹੈ। *(ਦਰ ਅੰਮ੍ਰਿਤਸਰ ਤਮਾਮ ਰੋਜ਼ ਤਾ ਨਿਸਫ ਸ਼ਬ ਸ਼ਬਦ ਵ ਸਾਖੀ ਵ ਕਥਾ ਵ ਰਾਮ ਮੀ ਸ਼ਬਦਾ)* ਹਰ ਮਹੀਨੇ ਇਕਾਦਸ਼ੀ, ਮੱਸਿਆ ਤੇ ਸੰਗਰਾਂਦ ਵਾਲੇ ਦਿਨ ਭਾਰੀ ਤਾਦਾਦ ਵਿਚ ਸੰਗਤਾਂ ਜੁੜਦੀਆਂ ਹਨ।

***(ਹਰ ਮਾਹ ਬ ਰੋਜ਼ ਇਕਾਦਸੀ, ਅਮਾਵਸ, ਸੰਗਰਾਂਦ ਇਜਤਮਾਹ ਮਰਦਨ ਮੀ ਸ਼ਵਦ)***

ਵੈਸਾਖੀ ਤੇ ਦੀਵਾਲੀ ਨੂੰ ਤਾਂ ਬਹੁਤ ਵੱਡਾ ਮੇਲਾ ਹੁੰਦਾ ਹੈ। ਗੱਲ ਕੀ ਅੰਮ੍ਰਿਤਸਰ ਵਿਚ ਖਿੱਚ ਭਰਪੂਰ ਅਜਿਹੇ ਅਸਥਾਨ ਬਣ ਗਏ ਸਨ ਕਿ ਸੰਗਤਾਂ ਨਿੱਤ ਆਉਂਦੀਆਂ ਰਹਿੰਦੀਆਂ ਸਨ।

**ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣੀ**

ਗੁਰੂ ਅਰਜਨ ਦੇਵ ਜੀ ਵੀ ਅੰਮ੍ਰਿਤਸਰ ਹੀ ਟਿਕ ਬਹੁਤ ਸਮਾਂ ਪਾਠ ਪੂਜਾ ਤੇ ਤਪੱਸਿਆ ਵਿਚ ਗੁਜ਼ਾਰਦੇ ਸਨ। ਸ੍ਰੀ ਹਰਿਮੰਦਰ ਸਾਹਿਬ ਉਸੇ ਚੌਕੀ (ਤਖ਼ਤ) 'ਤੇ ਬੈਠ ਕੇ ਉਪਦੇਸ਼ ਕਰਦੇ ਜਿਸਤੇ ਗੁਰੂ ਰਾਮਦਾਸ ਜੀ ਬੈਠਦੇ ਸਨ। ਇਕ ਦਿਨ ਅਚਾਨਕ ਹੀ ਗੁਰੂ ਅਰਜਨ ਦੇਵ ਜੀ ਤਖ਼ਤ ਤੋਂ ਉਠ ਖੜੋਤੇ ਤੇ ਇਹ ਮਨ ਬਣਾਇਆ ਕਿ ਗੁਰੂ ਸਾਹਿਬਾਨ ਦੀ ਬਾਣੀ ਇਕ ਗਰੰਥ ਵਿਚ ਇਕੱਠੀ ਕਰ ਦਿੱਤੀ ਜਾਏ। ਉਸ ਵਿਚ ਹੋਰ ਦੂਜੇ ਬਜ਼ੁਰਗਾਂ ਦੇ ਬਚਨ ਸ਼ਾਮਲ ਕੀਤੇ ਜਾਣ। ਸਮੁੱਚੀ ਬੀੜ ਇਕੱਠੀ ਕਰਕੇ ਉਸ ਦਾ ਨਾਂ (ਗੁਰੂ) ਗਰੰਥ ਸਾਹਿਬ ਰੱਖਿਆ ਜਾਵੇ

***(ਆਂ ਮਜਮੂਆ ਰਾ ਬ ਇਸਮ ਗਰੰਥ ਸਾਹਿਬ ਮੌਸੂਮ ਕਰਦ)***

(ਗੁਰੂ) ਗਰੰਥ ਸਾਹਿਬ ਉਸ ਚੌਕੀ (ਤਖ਼ਤ) ਤੇ ਬਿਰਾਜਮਾਨ ਕਰ ਦਿੱਤਾ ਅਤੇ ਆਪ ਨਿਮਰਤਾ ਸਹਿਤ ਉਸ ਦੇ ਹਜ਼ੂਰ ਖੜ੍ਹੇ ਰਹਿੰਦੇ।

***(ਬ ਆ ਚਾਰ ਪਾ ਨਿਹਾਦ ਵ ਖ਼ੁਦ ਬ ਆਜਜ਼ ਵ ਇਨਕਸਾਰ ਦਸਤ ਬਸਤਾ ਪੇਸ਼ੱਸ਼)***

ਬੀੜ ਤਿਆਰ ਹੋ ਜਾਣ ਸਮੇਂ ਗੁਰੂ ਅਰਜਨ ਦੇਵ ਜੀ ਨੇ ਭਾਈ ਬੰਨੋ, ਜੋ ਅਨਿਨ ਸ਼ਰਧਾਲੂ ਸਿੱਖਾਂ ਵਿਚੋਂ ਇਕ ਸੀ (ਭਾਈ ਬੰਨੋ ਕਿ ਅਜ਼ ਮੁਅਤਕਦਾਨਿ ਸਮੀਮੀ, ਮਰਦ

ਖਾਲਿਸ ਬੂਦ) ਨੂੰ ਲਾਹੌਰ ਲੈ ਜਾ ਕੇ ਸੁਹਣੀ ਜਿਲਦ ਬਣਵਾਉਣ ਲਈ ਭੇਜਿਆ। ਭਾਈ ਬੰਨੋ ਨੇ ਗੁਰੂ ਸਾਹਿਬ ਦੇ ਹੁਕਮ ਦੀ ਪਾਲਣਾ ਕਰਨ ਲਈ ਜਾਣ ਤੇ ਆਉਣ ਦੇ ਸਮੇਂ ਵਿਚਕਾਰ ਉਸਦਾ ਉਤਾਰਾ ਵੀ ਕਰ ਲਿਆ ਤੇ ਗੁਰੂ ਸਾਹਿਬ ਨੂੰ ਪੇਸ਼ ਕਰ ਦਿੱਤਾ। ਗੁਰੂ ਸਾਹਿਬ ਨੇ ਅਸਲ ਦਾ ਤਾਂ ਪ੍ਰਕਾਸ਼ ਕਰ ਦਿੱਤਾ ਤੇ ਉਤਾਰੇ ਨੂੰ ਆਪਣੇ ਸਿੱਖਾਂ ਦੇ ਲਾਭ ਹਿਤ ਮੁਕੱਰਰ ਕਰ ਦਿੱਤਾ। *ਹੁਣ ਇਹ ਦੋਵੇਂ ਗੁਰੂ ਗਰੰਥ ਸਾਹਿਬ ਸਰਕਾਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਮੌਜੂਦ ਹਨ।*

**ਆਦਰ ਗੁਰੂ ਗ੍ਰੰਥ ਸਾਹਿਬ**

ਸਿੱਖਾਂ ਦਾ ਅਕੀਦਾ ਹੈ ਕਿ ਗੁਰੂ ਗਰੰਥ ਸਾਹਿਬ ਤੇ ਗੁਰੂ ਸਾਹਿਬਾਨ ਦੀ ਮਹਾਨ ਸ਼ਖ਼ਸੀਅਤ ਵਿਚ ਰਤਾ ਜਿੰਨਾ ਵੀ ਫ਼ਰਕ ਨਹੀਂ ਅਤੇ ਸਾਰੀਆਂ ਇੱਛਾਵਾਂ ਤੇ ਮਨੋਰਥ ਪੂਰਿਆਂ ਕਰਨ ਦਾ ਸਾਧਨ ਇਸੇ ਗੁਰੂ ਗਰੰਥ ਸਾਹਿਬ ਨੂੰ ਜਾਣਦੇ ਹਨ।

*(ਦਰ ਇਹਤਕਾਦ ਸਿਖਾਂ ਚੁਨਾਂ ਅਸਤ ਕਿ ਦਰ ਅਲੁ ਮਰਤਬਾ ਗਰੰਥ ਸਾਹਿਬ ਵ ਗੁਰੂ ਜੀ ਸਰ ਮੋ ਤਫ਼ਾਵਤੀ (ਫ਼ਾਸਲਾ-ਦੂਰੀ-ਫ਼ਰਕ) ਨੇਸਤ ਵ ਹਮ ਕੀ ਮਤਾਲਬ ਵ ਮਕਾਸਦ ਈਂ ਫਿਰਕਾ ਮੌਕੂਫ ਵ ਮਨਹਸਰ ਬਰ ਗੁਰੂ ਗਰੰਥ ਸਾਹਿਬ ਅਸਤ)*

**ਨਾਂ ਰੱਖਣ ਦੀ ਵਿਧੀ**

ਇਥੋਂ ਤਕ ਕਿ ਬਾਲ ਦੀ ਪੈਦਾਇਸ਼ ਵੇਲੇ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹਨ ਤੇ ਖੜ੍ਹੇ ਹੋ ਕੇ ਬਰਕਤਾਂ ਮੰਗਦੇ ਹਨ। ਜਿਸ ਨੇ ਨਵ-ਜਨਮੇ ਬਾਲਕ ਦਾ ਨਾਂ ਰੱਖਣਾ ਹੋਵੇ ਉਹ ਉਸ ਤੁਕ ਨੂੰ ਜਿਹੜੀ ਕਿ ਪੰਨੇ ਦੇ ਉਤਲੇ ਪਾਸੇ ਤੇ ਹੋਵੇ ਦੇ ਪਹਿਲੇ ਸ਼ਬਦ ਨੂੰ ਬੱਚੇ ਦੇ ਨਾਉਂ ਲਈ ਪਹਿਲਾ ਅੱਖਰ ਲੈ ਕੇ ਨਾਉਂ ਰੱਖਦੇ ਹਨ। ਇਸ ਤਰ੍ਹਾਂ ਨਾਉਂ ਰੱਖਣ ਨੂੰ ਸਿੱਖ ਬਹੁਤ ਨੇਕ ਤੇ ਸ਼ੁੱਭ ਸਮਝਦੇ ਹਨ।

*(ਈ ਤੌਰ ਤਸਮੀਆ ਨਿਹਾਇਤ ਅਹਿਸਨ (ਨੇਕ ਤੇ ਖ਼ੂਬ) ਵ ਮਸਤਹਸਨ ਬੇਸ਼ੁਮਾਰੰਦ)*

**ਤਰਨਤਾਰਨ ਦੀ ਉਸਾਰੀ**

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਮਗਰੋਂ ਤਰਨਤਾਰਨ ਨੂੰ ਵਸਾਉਣ ਵੱਲ ਧਿਆਨ ਦਿੱਤਾ। ਉਹ ਵੀ ਛੇਤੀ ਉਸਰ ਗਿਆ। ਪਰ ਕੁਝ ਕੁ ਦਾ ਕਹਿਣਾ ਹੈ ਕਿ ਜਦ ਸ਼ਹਿਜ਼ਾਦਾ ਨੂਰ-ਉ-ਦੀਨ (ਜਹਾਂਗੀਰ) ਨੇ ਇੱਟਾਂ ਤੇ ਹੋਰ ਸਾਮਾਨ ਦੇ ਢੇਰ ਦੇਖੇ ਤਾਂ ਪੁੱਛਿਆ ਕਿ ਇਹ ਕਿਸ ਦੇ ਲਗਾਏ ਹੋਏ ਚੱਠੇ ਹਨ। ਉਸ ਨੂੰ ਦੱਸਿਆ ਗਿਆ ਕਿ ਗੁਰੂ ਅਰਜਨ ਦੇਵ ਜੀ ਤਰਨਤਾਰਨ ਦੀ ਉਸਾਰੀ ਕਰ ਰਹੇ ਹਨ।

**ਗੁਰੂ ਅਰਜਨ ਦੇ ਬਚਨਾਂ ਦਾ ਪੂਰਾ ਸਿੱਧ ਹੋਣਾ**

ਨੂਰ-ਉਦ-ਦੀਨ ਨੇ ਅਮਾਨਤ ਖ਼ਾਨ ਦੇ ਫ਼ੌਜਦਾਰ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਇੱਟਾਂ ਨੂੰ ਉਠਵਾ ਕੇ ਉਸ ਦੇ ਨਾਂ ਦੀ ਸਰਾਂ ਬਣਾਈ ਜਾਏ। ਇਹ ਸੁਣਨਾ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਹੁਣ ਤਾਂ ਜਬਰੀ ਇਹ ਉਠਾ ਕੇ ਲੈ ਜਾ ਰਹੇ ਹੋ ਪਰ ਨਾ ਭੁੱਲਣਾ ਕਿ ਛੇਤੀ ਹੀ ਜਦ ਸਿੱਖਾਂ ਹੱਥ ਸਲਤਨਤ

ਆਏਗੀ ਤਾਂ ਇਹ ਹੀ ਇੱਟਾਂ ਸਰੋਵਰ ਤੇ ਲੱਗਣਗੀਆਂ ਅਤੇ ਸਰਾਂ ਦਾ ਨਾਂ ਨਿਸ਼ਾਨ ਨਹੀਂ ਰਵ੍ਹੇਗਾ। ਗੁਰੂ ਅਰਜਨ ਦੇਵ ਜੀ ਦਾ ਬਚਨ ਉਸ ਵੇਲੇ ਸੱਚਾ ਸਿੱਧ ਹੋਆ ਜਦ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਵਿਚ ਉਹ ਹੀ ਇੱਟਾਂ ਇਥੇ ਲੱਗੀਆਂ ਤੇ ਤਰਨਤਾਰਨ ਨੇ ਕਮਾਲ ਦੀ ਸਜਧਜ ਉਸਾਰੀ ਦੀ ਸੁੰਦਰਤਾ ਤੇ ਛਬਿ ਪ੍ਰਾਪਤ ਕੀਤੀ। ਤਰਨਤਾਰਨ ਦਾ ਸਰੋਵਰ, ਸ੍ਰੀ ਅੰਮ੍ਰਿਤਸਰ ਤੋਂ ਸੱਤ ਕੋਹ ਦੀ ਵਾਟ ਤੇ ਹੈ।

**ਗੁਰੂ ਮਹਾਰਾਜ ਦੀ ਮਹਿਮਾ ਸਾਰੇ ਪਾਸੇ ਫੈਲ ਗਈ**

ਗੱਲ ਕੀ ਸ੍ਰੀ ਅੰਮ੍ਰਿਤਸਰ ਨਗਰ ਦੇ ਵੱਸਣ, ਸ਼ਾਨਦਾਰ ਸਰੋਵਰ ਤੇ ਹਰਿਮੰਦਰ ਸਾਹਿਬ ਬਣਨ, ਗੁਰੂ ਗਰੰਥ ਸਾਹਿਬ ਦੀ ਬੀੜ ਦਾ ਪ੍ਰਕਾਸ਼ ਹੋਣ ਅਤੇ ਤਰਨਤਾਰਨ ਦੇ ਸਰੋਵਰ ਦੇ ਬਨਾਉਣ ਕਾਰਨ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਕਮਾਲ ਦੇ ਦਰਜੇ ਨੂੰ ਜਾ ਪਹੁੰਚੀ ਅਤੇ ਸਾਰਾ ਇਲਾਕਾ ਹੀ ਗੁਰੂ ਜੀ ਦਾ ਸਿੱਖ ਬਣ ਗਇਆ। ਪਰ ਇਤਨੀ ਸ਼ੋਭਾ ਹੋਣ ਕਾਰਨ ਈਰਖਾ ਵੀ ਵਧ ਗਈ। ਪ੍ਰਿਥੀ ਚੰਦ ਜੋ ਵੱਡਾ ਭਰਾ ਸੀ ਵਾਦ ਉਠਾਉਣ ਲੱਗਾ ਤੇ ਮਹਾਂਦੇਵ ਦੂਜੇ ਭਰਾ ਨੇ ਵੀ ਕੋਈ ਕਸਰ ਨ ਛੱਡੀ। ਜ਼ਹਿਰ ਤਕ ਦੇਣ ਦੀ ਕੋਸ਼ਿਸ਼ ਕੀਤੀ। ਗੁਰੂ ਅਰਜਨ ਦੇਵ ਜੀ ਦੇ ਘਰ ਸੰਤਾਨ ਨਹੀਂ ਸੀ। ਉਹ ਮਿਹਰਬਾਨ (ਪ੍ਰਿਥੀਚੰਦ ਦੇ ਪੁੱਤਰ) ਨਾਲ ਬੜਾ ਸਨੇਹ ਕਰਦੇ ਸਨ। ਮਿਹਰਬਾਨ ਨੂੰ ਗੱਦੀ ਦੀ ਜ਼ਿੰਮੇਵਾਰੀ ਲਈ ਤਿਆਰ ਵੀ ਕਰ ਰਹੇ ਸਨ।

**ਗੁਰੂ ਹਰਿਗੋਬਿੰਦ ਜੀ ਦੇ ਪ੍ਰਕਾਸ਼ ਦੀ ਸਾਖੀ**

ਇਕ ਦਿਨ ਗੁਰੂ ਅਰਜਨ ਦੇਵ ਜੀ ਦੇ ਘਰੋਂ (ਮਾਤਾ ਗੰਗਾ) ਨੇ ਕਿਹਾ ਸਭ ਲੋਕ ਆਪ ਜੀ ਦੀ ਬਰਕਤਾਂ ਬਖ਼ਸ਼ਣ ਵਾਲੀ ਸ਼ਖਸੀਅਤ ਤੋਂ ਦਿਲੀ ਮੁਰਾਦਾਂ ਪਾਉਂਦੇ ਹਨ ਮੇਰੀ ਵੀ ਪੁੱਤਰ ਦੀ ਸਿੱਕ ਪੂਰੀ ਕਰੋ। ਗੁਰੂ ਜੀ ਚੁੱਪ ਕਰ ਗਏ ਤੇ ਫਿਰ ਕਿਹਾ ਕਿ ਬਾਬਾ ਬੁੱਢਾ ਜੀ ਜੋ ਸਿੱਧੀ ਗੁਰੂ ਨਾਨਕ ਦੇਵ ਜੀ ਤੋਂ ਬਖ਼ਸ਼ਸ਼ ਲੈ ਕੇ ਨਿਵਾਜੇ ਗਏ ਸਨ, ਉਨ੍ਹਾਂ ਦੀ ਸੇਵਾ ਵਿਚ ਪਹੁੰਚ ਬੇਨਤੀ ਕਰੋ, ਸ਼ਾਇਦ ਉਨ੍ਹਾਂ ਦੀ ਪ੍ਰਾਰਥਨਾ ਨਾਲ ਮਨੋਰਥ ਪੂਰਾ ਹੋਵੇ।

*(ਫਰਮੂਦ ਕਿ ਬਖ਼ਿਦਮਤ ਭਾਈ ਬੁਢਾ ਕਿ ਮੁਰੀਦ*
*ਬਿਲਾਵਾਸਤਾ ਗੁਰੂ ਨਾਨਕ ਅਸਤ ਫ਼ਾਇਜ਼ ਗਸ਼ਤਾ ਬਾ*
*ਸਤਦਾਈ ਹਾਜਤ ਖਵੇਸ਼ ਪਰਦਾਰਜ਼ ਸ਼ਾਇਦ ਕਿ*
*ਬ ਦੁਆਈ ਅਬ ਹਸੂਲ ਮਤਕਬ ਖੁਦ ਕਾਮਯਾਬ ਸ਼ਵੀ)*

ਗੁਰੂ ਅਰਜਨ ਦੇਵ ਜੀ ਦੇ ਮਹਲ ਆਪਣੇ ਸਾਕ ਸੰਬੰਧੀਆਂ ਤੇ ਸਹੇਲੀਆਂ ਸਹਿਤ ਪਾਲਕੀ ਤੇ ਸਵਾਰ ਹੋ ਅਤੇ ਹੋਰ ਸਾਮਾਨ ਲੈ ਕੇ ਬਾਬਾ ਬੁੱਢਾ ਜੀ ਪਾਸ ਬੀੜ ਪਹੁੰਚੇ। ਉਨ੍ਹਾਂ ਦੀ ਉਮਰ ਵਡੇਰੀ ਸੀ। ਉਨ੍ਹਾਂ ਜਦ ਰੌਲਾ ਸੁਣਿਆ ਤਾਂ ਦੇਖਿਆ ਕਿ ਪਾਲਕੀ, ਰੱਥ ਤੇ ਗੁਰੂ ਮਹਲ ਆਏ ਹਨ ਤੇ ਸੁਭਾਵਕ ਕਿਹਾ ਕਿ ਸ਼ਾਇਦ ਗੁਰੂ ਜੀ ਨੂੰ ਕੋਈ ਭਾਜੜ ਆ ਗਈ ਹੈ (ਮੁਸੀਬਤ ਉਫਤਾਦਹ) ਪਰ ਨਾਲ ਦੇ ਇਕ ਸਿੱਖ ਨੇ ਦੱਸਿਆ ਕਿ ਐਸਾ ਨਹੀਂ, ਗੁਰੂ ਮਹਲ ਆਪ ਜੀ ਦੇ ਦਰਸ਼ਨਾਂ ਨੂੰ ਆਏ ਹਨ। ਗੁਰੂ ਮਹਲ ਨੇ ਆਪਣਾ ਮਨੋਰਥ ਦੱਸਿਆ

ਤਾਂ ਬਾਬਾ ਜੀ ਨੇ ਕਿਹਾ : *ਤੁਹਾਨੂੰ ਭੁਲੇਖਾ ਲੱਗਾ ਹੈ। ਸਾਰਿਆਂ ਭੇਦਾਂ ਤੇ ਅੰਦਰ ਦੀ ਜਾਣਨ ਵਾਲੇ ਤੇ ਪੀੜ ਹਰਨ ਵਾਲੇ ਗੁਰੂ ਜੀ ਆਪ ਹੀ ਹਨ। ਇਸ ਸੇਵਕ ਦੀ ਉਨ੍ਹਾਂ ਸਾਹਮਣੇ ਕੋਈ ਪਾਯਾ ਨਹੀਂ। ਜੋ ਕੁਝ ਤੁਹਾਨੂੰ ਮਿਲਣਾ ਹੈ, ਉਨ੍ਹਾਂ ਦੀ ਸੇਵਾ ਰਾਹੀਂ ਹੀ ਮਿਲਣਾ ਹੈ।*

*(ਬੰਦਾ ਰਾ ਪੇਸ ਜ਼ਾਤ ਬਾ ਬਰਕਾਤ ਉ ਸ਼ਾਨ ਹੇਚ*
*ਰੁਤਬਾ ਵ ਕਦਰੇ ਨੇਸਤ ਪਸ ਬਹਤਰ ਆਂ ਅਸਤ ਕਿ*
*ਅਜਰਾਈ ਹਾਜਤ ਖ਼ੁਦ ਅਜ਼ ਗੁਰੂ ਸਾਹਿਬ ਬਖ਼੍ਹਾਹੰਦ)*

ਮਾਤਾ ਗੰਗਾ ਨਿਰਾਸ਼ ਹੋ ਕੇ ਮੁੜ ਆਏ ਤੇ ਸਾਰਾ ਹਾਲ ਗੁਰੂ ਸਾਹਿਬ ਨੂੰ ਦੱਸਿਆ। ਮਹਾਰਾਜ ਨੇ ਫ਼ਰਮਾਇਆ ਕਿ ਕਿਸੇ ਪੁੱਜੇ ਪੁਰਸ਼ ਪਾਸ ਆਸ ਦੀ ਪੂਰਤੀ ਲਈ ਜਾਣਾ ਹੋਵੇ ਤਾਂ ਸਜਧਜ ਕੇ ਨਹੀਂ ਜਾਣਾ ਚਾਹੀਦਾ।

*(ਗੁਰੂ ਅਰਜਨ ਫਰਮੂਦ ਕਿ ਰਫਤਨ ਬਾ ਸ਼ੌਕਤ ਵਾ*
*ਜਲਾਲ ਦਰ ਖਿਦਮਤ ਅਹਿਲੇ-ਕਮਾਲ ਮਨਾਫੀ)*

ਇਕ ਵਾਰ ਫਿਰ ਹੁਣ ਆਸ ਦੀ ਪੂਰਤੀ ਲਈ ਸੁਹਣਾ ਹੱਥੀਂ ਪ੍ਰਸ਼ਾਦ ਬਣਾ ਪਕਾ ਕੇ ਇਕ ਜਾਂ ਦੋ ਸਾਥਣਾਂ ਨਾਲ ਭਾਈ ਸਾਹਿਬ ਦੀ ਸੇਵਾ ਵਿਚ ਜਾਓ। ਪਹਿਲਾਂ ਆਦਰ ਨਾਲ ਪ੍ਰਸ਼ਾਦ ਛਕਾ ਕੇ ਫਿਰ ਮਨੋਰਥ ਲਈ ਬੇਨਤੀ ਕਰਨੀ।

ਮਾਤਾ ਗੰਗਾ ਨੇ ਐਸਾ ਹੀ ਕੀਤਾ। ਜਦ ਗੰਗਾ ਜੀ ਨੇ ਪੁੱਤਰ ਲਈ ਅਰਦਾਸ ਕਰਨ ਦੀ ਬੇਨਤੀ ਕੀਤੀ ਤਾਂ ਬੁੱਢਾ ਜੀ ਜੋ ਨਾਮ ਵਿਚ ਰੰਗੇ ਹੋਏ ਸਨ, ਉਸ ਵੇਲੇ ਉਠੇ ਤੇ ਚਾਅ ਵਿਚ ਹੱਥ ਤੇ ਹੱਥ ਮਾਰ ਕੇ ਕਿਹਾ : *ਤੁਹਾਡੀ ਕੁਖੋਂ ਅਜਿਹਾ ਬੇਟਾ ਜਨਮ ਲਵੇਗਾ ਜਿਹੜਾ ਬੜਾ ਬਲਵਾਨ ਤੇ ਯੋਧਾ ਹੋਵੇਗਾ ਤੇ ਉਸਦੀ ਥਾਹ ਕੋਈ ਨੇੜੇ ਦਾ ਵੀ ਨਹੀਂ ਪਾ ਸਕੇਗਾ।*

*(ਰਕਸ ਕਰਦਨ ਵ ਦਸਤ ਬਰ ਦਸਤ ਜ਼ਦਨ ਆਗਾਜ਼*
*ਕਰਦਹ। ਬਰ ਜ਼ਬਾਨ ਮੀਰਾਂਦ ਕਿ ਫਰਜ਼ੰਦ ਈਂ ਬ*
*ਵਜੂਦ ਆਮਦ ਕਿ ਬਿਸਆਰ ਜ਼ੋਰਾਵਰ ਵ ਜੰਗਜੂ*
*ਖ਼੍ਹਾਹਦ ਬੂਦ ਵ ਅਜ਼ ਅਕਰਾਂ ਹਮਚਸ਼ਮਾ ਕੁਵੀ*
*ਸੁਬਕਤ ਖਾਹਦ)*

ਇਹ ਖ਼ੁਸ਼ ਖ਼ਬਰ ਪਾ ਮਾਤਾ ਜੀ ਚਾਅ ਨਾਲ ਮੁੜੇ ਤੇ ਗੁਰੂ ਅਰਜਨ ਦੇਵ ਜੀ ਨੂੰ ਸਾਰੀ ਵਾਰਤਾ ਸੁਣਾਈ। ਕੁਝ ਸਮੇਂ ਬਾਅਦ ਗੁਰੂ ਅਰਜਨ ਸਾਹਿਬ ਦੇ ਘਰ ੨੧ ਹਾੜ ਸੰਮਤ ੧੬੫੨ (੧੫੯੫) ਨੂੰ ਬੇਟਾ ਹੋਇਆ। ਉਸ ਦਾ ਨਾਂ (ਗੁਰੂ) ਹਰਿਗੋਬਿੰਦ ਰੱਖਿਆ ਗਿਆ। ਸ਼ਰਧਾਲੂਆਂ ਨੇ ਬੜੀ ਖ਼ੁਸ਼ੀ ਮਨਾਈ ਤੇ ਭੇਟਾਵਾਂ ਚੜ੍ਹਾਈਆਂ। ਅਕਬਰ ਨੇ ਵੀ ਖ਼ਬਰ ਸੁਣ ਕੇ ਖ਼ੁਸ਼ੀ ਪ੍ਰਗਟਾਈ ਅਤੇ ਜ਼ਮੀਨ ਦਾ ਇਕ ਟੁਕੜਾ ਜਾਗੀਰ ਵਜੋਂ ਭੇਟ ਕੀਤਾ। ਉਸ ਥਾਂ 'ਤੇ ਹੀ ਪਿੱਛੋਂ ਹਰਿਗੋਬਿੰਦਪੁਰ ਸ਼ਹਿਰ ਛੇਵੇਂ ਗੁਰੂ ਜੀ ਨੇ ਆ ਵਸਾਇਆ। ਗੁਰੂ ਹਰਿਗੋਬਿੰਦ ਜ਼ਰਾ ਕੁ ਵੱਡੇ ਹੋਏ ਤਾਂ ਉਨ੍ਹਾਂ ਦੇ ਮੱਥੇ ਤੇ ਨੇਕੀ ਝਲਕਦੀ ਸੀ, ਨੂਰ ਝੱਲਿਆ ਨਹੀਂ ਸੀ ਜਾਂਦਾ।

*(ਰਸੀਦ ਆਸਾਰ ਰਸ਼ਦ ਵ ਨੇਕ ਅਖਤਰੀ)*

ਇਸੇ ਦੌਰਾਨ ਚੰਦੂ ਜੋ ਬਾਦਸ਼ਾਹ ਦਾ ਦੀਵਾਨ ਸੀ ਤੇ ਲਾਹੌਰ ਰਹਿੰਦਾ ਸੀ, ਦੀ ਗੁਰੂ ਜੀ ਨਾਲ ਅਨਬਣ ਹੋ ਗਈ। ਇਹ ਝਗੜਾ ਇਸ ਤਰ੍ਹਾਂ ਵਧਿਆ ਕਿ ਚੰਦੂ ਦੇ ਘਰ ਇਕ ਬੇਟੀ ਸੀ। ਬੜੀ ਸੁੰਦਰ ਤੇ ਸੂਝਵਾਨ। ਲੜਕੀ ਦੇ ਰਿਸ਼ਤੇ ਲਈ ਉਹ ਵਰ ਤੇ ਘਰ ਦੀ ਭਾਲ ਕਰ ਰਿਹਾ ਸੀ। ਕਿਸੇ ਦੱਸ ਪਾਈ ਕਿ ਗੁਰੂ ਅਰਜਨ ਦੇਵ ਜੀ ਦਾ ਬੇਟਾ ਜੋ ਬੜਾ ਖ਼ੂਬਸੂਰਤ ਹੈ ਨਾਲ ਰਿਸ਼ਤਾ ਹੋ ਜਾਏ ਤਾਂ ਚੰਗੀ ਗੱਲ ਹੈ। ਉਸ ਨੇ ਰਿਸ਼ਤਾ ਤਾਂ ਜੋੜਨ ਦੀ ਇੱਛਾ ਪ੍ਰਗਟ ਕੀਤੀ ਪਰ ਨਾਲ ਹੀ ਅਹੰਕਾਰ ਭਰੇ ਸ਼ਬਦ ਕਹੇ ਕਿ ਭਾਵੇਂ ਗੁਰੂ ਅਰਜਨ ਦੇਵ ਜੀ ਸਰਦੇ-ਪੁਜਦੇ ਹਨ। ਪਰ ਅਸਲ ਵਿਚ ਗਦਾ-ਗਰ ਹੀ ਹਨ। ਇਹ ਤਾਂ ਚੁਬਾਰੇ ਦੀ ਇੱਟ ਮੋਰੀ ਨਾਲ ਲਗਾਉਣ ਤੁਲ ਹੈ।

**ਚੰਦੂ ਦੀ ਦੁਸ਼ਮਣੀ**

ਚੰਦੂ ਨੇ ਸ਼ਗਨ ਭੇਜ ਦਿੱਤਾ। ਜਦ ਸ਼ਗਨ ਪੁੱਜਾ ਤਾਂ ਗੁਰੂ ਜੀ ਦੇ ਇਕ ਸਿੱਖ ਨੇ, ਜੋ ਉਸ ਸਮੇਂ ਚੰਦੂ ਦੇ, ਚੁਬਾਰੇ ਦੀ ਇੱਟ ਮੋਰੀ ਨੂੰ ਲਗਾਉਣ ਵਾਲੇ ਕਮੀਨਗੀ ਭਰੇ ਸ਼ਬਦ ਸੁਣ ਰਿਹਾ ਸੀ, ਇਹ ਸ਼ਬਦ ਗੁਰੂ ਜੀ ਨੂੰ ਆ ਦੱਸ ਦਿੱਤੇ।

*(ਸੁਖਨ ਹਕਾਰਤ ਵ ਸਬ ਕੀ ਕਿ ਬਰ ਜ਼ਬਾਨ ਚੰਦੂ ਸ਼ਾਹ ਰਫਤਾ ਬੂਦ ਗੁਜ਼ਾਰਸ਼ ਨਮੂਦ ਵ ਹਰਫ ਬਾਲਾ ਖ਼੍ਵਾਨ ਵ ਬਦ ਰੌ ਦਰਮਿਆਂ ਆਵੁਰਦ)*

ਗੁਰੂ ਜੀ ਨੇ ਇਹ ਸੁਣ ਕੇ ਕਿਹਾ ਕਿ ਉਸ ਨਾਦਾਨ ਹਿੰਦੂ ਨੇ ਇਹ ਸ਼ਬਦ ਆਖ ਕੇ ਗੁਰੂ ਘਰ ਨੂੰ ਨਿੰਦਿਆ ਹੈ ਅਤੇ ਆਪਣਾ ਜ਼ਲੀਲਪੁਣਾ ਦਰਸਾਇਆ ਹੈ। ਇਸ ਲਈ ਉਸ ਨਾਲ ਕੋਈ ਰਿਸ਼ਤੇਦਾਰੀ ਨਹੀਂ ਹੋ ਸਕਦੀ। ਚੰਦੂ ਦੇ ਬੰਦਿਆਂ ਨੇ ਬੜੀਆਂ ਮੁਆਫ਼ੀਆਂ ਮੰਗੀਆਂ, ਨਿਮ੍ਰ ਭਾਵ ਦੇ ਸ਼ਬਦ ਵੀ ਵਰਤੇ ਪਰ ਗੁਰੂ ਜੀ ਨੇ ਨਾਂਹ ਪਕੜੀ ਰੱਖੀ।

ਸਾਰੀ ਗੱਲ ਜਦ ਚੰਦੂ ਦੇ ਬੰਦਿਆਂ ਨੇ ਦੱਸੀ ਤਾਂ ਉਹ ਬੜਾ ਪ੍ਰੇਸ਼ਾਨ ਹੋਇਆ। ਆਪੂੰ ਆਇਆ। ਲੱਖ ਰੁਪਿਆ ਦੇ ਕਰੀਬ ਦਾ ਮਾਲ ਨਾਲ ਲੈ ਕੇ ਆਇਆ। ਅੱਗੇ ਰੱਖ ਕੇ ਗਿੜਗਿੜਾ ਕੇ ਖ਼ਿਮਾ ਮੰਗੀ ਪਰ ਗੁਰੂ ਜੀ ਨੇ ਫਿਰ ਵੀ ਰਿਸ਼ਤਾ ਕਬੂਲ ਨਾ ਕੀਤਾ ਅਤੇ ਕਿਹਾ ਕਿ ਗੁਰ-ਨਿੰਦਕ ਨਾਲ ਰਿਸ਼ਤਾ ਨਹੀਂ ਜੋੜਿਆ ਜਾ ਸਕਦਾ। ਜੋ ਕਹਿ ਦਿੱਤਾ ਹੈ ਉਸ ਤੇ ਹੁਣ ਪਹਿਰਾ ਹੀ ਦੇਣਾ ਹੈ ਭਾਵੇਂ ਸੀਸ ਤਕ ਲੱਗ ਜਾਵੇ। ਕਿਤਨਾ ਧਨ, ਜ਼ਮੀਨ ਤੇ ਸਾਮਾਨ ਭਾਵੇਂ ਤੂੰ ਦੇਵੇਂ।

ਲਾਹੌਰ ਮੁੜ ਕੇ ਚੰਦੂ ਸ਼ਾਹ ਨੇ ਬਦਲਾ ਲੈਣ ਲਈ ਸਾਜ਼ਿਸ਼ਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਮੌਕੇ ਦੀ ਭਾਲ ਵਿਚ ਰਹਿਣ ਲੱਗਾ। ਅਕਬਰ ਦੀ ਮ੍ਰਿਤੂ ਹੋ ਗਈ ਸੀ। ਜਹਾਂਗੀਰ ਹੁਣ ਬਾਦਸ਼ਾਹ ਸੀ। ਜਹਾਂਗੀਰ ਲਾਹੌਰ ਆਇਆ ਤਾਂ ਚੰਦੂ ਨੇ ਕਿਹਾ ਕਿ ਇਸ ਮੁਲਕ ਵਿਚ ਗੁਰੂ ਅਰਜਨ ਨਾਮੀ ਇਕ ਫ਼ਕੀਰ ਹੈ ਜੋ ਦੇਸ਼ ਜਿੱਤਣ ਤੇ ਬਾਦਸ਼ਾਹੀ ਕਰਨ ਦਾ ਦਾਅਵਾ ਕਰਦਾ ਹੈ। ਬਹੁਤ ਲੋਕ ਉਸ ਦੇ ਕੋਲ ਇਕੱਠੇ ਹੋ ਗਏ ਹਨ। ਦੂਰ

**ਜਹਾਂਗੀਰ ਨੇ ਚੁੱਕ ਵਿਚ ਆਉਣਾ**

ਨਹੀਂ ਕਿ ਫਸਾਦ ਖੜ੍ਹਾ ਕਰ ਦੇਵੇ। ਫ਼ਿਰਕੇ ਨੂੰ ਦਬਾਉਣਾ ਤੇ ਬਾਗ਼ੀਆਂ ਨੂੰ ਤਾੜਨਾ ਕਰਨਾ ਬਾਦਸ਼ਾਹ ਲਈ ਜ਼ਰੂਰੀ ਹੈ।

*(ਚੰਦੂ ਸ਼ਾਹ ਫ਼ੁਰਸਤ ਯਾਫਤਾ ਬ ਅਰਜ਼ ਰਸਾਨਦ ਕਿ ਦਹੀਂ ਮੁਲਕ ਫ਼ਕੀਰੀ ਅਸਤ ਅਰਜਨ ਨਾਮ ਕਿ ਹਵਾਈ ਮੁਲਕਗੀਰੀ ਵ ਦਾਅਵਾ ਬਾਦਸ਼ਾਹੀ ਦਰ ਸਰ ਵਾਰਦ ਮਰਦਮਾਨਿ ਬਿਸਆਰ ਬਰ ਕਰਦ ਊ ਆਮਦ ਅੰਦ। ਅੰਦ ਕਰੀਬ ਅਸਤ ਕਿ ਫਿਤਨਾ ਨੂੰ ਸਰਕਸ਼ਦ। ਅਜ਼ ਆ ਜਾਂ ਕਿ ਦਫ਼ਅ ਫ਼ਿਤਨਾ ਵ ਤੰਬੀਆ ਸਰਕਸ਼ਾਂ ਬਰ ਦਸਤ ਹਿੰਮਤ ਬਾਦਸ਼ਾਹਾਨ ਲਾਜ਼ਮ ਮੀ ਬਾਸ਼ਦ।*

ਜਦ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਸਾਹਮਣੇ ਪੇਸ਼ ਕੀਤਾ ਗਿਆ ਤਾਂ ਉਨ੍ਹਾਂ ਦੀ ਨੇਕ ਸੂਰਤ ਤੇ ਦਰਵੇਸ਼ ਸੁਭਾਅ ਦਾ ਅਸਰ ਪਿਆ ਪਰ ਉਹ ਤਾਂ ਪਹਿਲਾਂ ਹੀ ਮਨ ਬਣਾ ਚੁੱਕਾ ਸੀ ਸੋ ਤਸੀਹੇ ਦੇ ਦੇ ਸ਼ਹੀਦ ਕਰ ਦਿੱਤੇ।

**ਜਹਾਂਗੀਰ ਦੀ ਆਪਣੀ ਲਿਖਤ**

ਜਹਾਂਗੀਰ ਦੀ ਆਪਣੀ ਲਿਖਤ ਦੇ ਹੁੰਦਿਆਂ ਹੋਰ ਕੋਈ ਸਿੱਟਾ ਕੱਢਣਾ ਉਚਿਤ ਨਹੀਂ। ਜਹਾਂਗੀਰ ਨੇ ਆਪਣੀ ਤੁਜ਼ਕ ਵਿਚ ਸਾਫ਼ ਲਿਖਿਆ ਹੈ :

''ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਬਲਕਿ ਮੂਰਖ ਤੇ ਕਮੀਨੇ ਮੁਸਲਮਾਨਾਂ ਨੂੰ ਵੀ ਉਸ ਨੇ ਆਪਣੀ ਰਹੁ-ਰੀਤੀ ਦੇ ਅਨੁਆਈ ਬਣਾ ਕੇ ਪੀਰੀ ਤੇ ਵਲੀਪਣੇ ਦੀ ਡੌਂਡੀ ਪਿਟਾਈ ਹੋਈ ਸੀ। ਸਾਰੇ ਉਸ ਨੂੰ ਗੁਰੂ ਕਹਿੰਦੇ। ਲਾਂਭੇ ਸਾਂਭੇ ਤੋਂ ਗਵਾਰ ਤੇ ਗਵਾਰਾਂ ਦੇ ਪੁਜਾਰੀ ਲੋਕ ਉਸ ਪਾਸ ਆਉਂਦੇ ਤੇ ਪੂਰੀ ਸ਼ਰਧਾ ਉਸ ਤੇ ਪ੍ਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਜਾਰੀ ਸੀ। ਚਿਰਾਂ ਤੋਂ ਮੇਰੇ ਦਿਲ ਵਿਚ ਸੀ ਕਿ ਇਹ ਝੂਠ ਦੀ ਦੁਕਾਨ (ਦੁਕਾਨਿ-ਬਾਤਿਲ) ਬੰਦ ਕਰ ਦੇਵਾਂ ਜਾਂ ਉਸ ਨੂੰ ਮੁਹੰਮਦੀ ਉਮਤ (ਇਸਲਾਮ) ਵਿਚ ਲੈ ਆਉਣਾ ਚਾਹੀਦਾ ਹੈ।

*'ਮੈਂ ਉਸ ਦੀਆਂ ਕਾਫ਼ਰਾਨਾ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂੰ ਸਾਂ ਸੋ ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਏ। ਉਸ ਦੇ ਘਰ ਘਾਟ ਤੇ ਬੱਚੇ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਹੁਕਮ ਕੀਤਾ ਕਿ ਉਸ ਨੂੰ ਤਸੀਹੇ ਦੇ ਦੇ ਕਤਲ ਕਰਨ।'*

ਤੱਤੀ ਤਵੀ ਤੇ ਬੈਠਲਾ, ਦੇਗ ਵਿਚ ਉਬਾਲਾ ਦੇਣ ਪਿੱਛੋਂ ਬੱਧੇ ਹੋਏ ਹੀ ਦਰਿਆ ਰਾਵੀ ਵਿਚ ਰੋੜ੍ਹ ਸ਼ਹੀਦ ਕਰ ਦਿੱਤੇ ਗਏ।

ਸ਼ਹੀਦੀ ਜੇਠ ਸੁਦੀ ਚਾਰ ਸੰਮਤ ੧੬੬੩ (੩੦ ਮਈ, ੧੬੦੬ ਸੰਨ) ਨੂੰ ਹੋਈ। ਦਿਨ ਸ਼ੁਕਰਵਾਰ ਸੀ।

ਉਮਦਤ-ਤਵਾਰੀਖ਼ ਦੇ ਲਿਖਾਰੀ ਨੇ ਲਿਖਿਆ ਹੈ ਕਿ ਸ਼ਹਾਦਤ ਬਿਆਨ ਕਰਨ ਲੱਗਿਆਂ ਕਲਮ ਲਹੂ ਦੇ ਹੰਝੂ ਕੇਰਦੀ ਹੈ। ਅੱਖਾਂ ਰੋਂਦੀਆਂ ਹਨ, ਦਿਲ ਪਾਟਦਾ ਹੈ ਅਤੇ ਜਾਨ ਹੈਰਾਨ ਹੁੰਦੀ ਹੈ।

*"ਕਲਮ ਤਹਰੀਰੇ ਆ ਖੂੰ ਫਿਸ਼ਾ।*
*ਵ ਦੀਦਹਿ ਗਿਰਿਆਂ*
*ਵ ਦਿਲ ਬਿਰਿਜਾਂ*
*ਵ ਜਾਨ ਹੈਰਾਂ ਮੇ ਬਾਸ਼ਦ"*

ਪਰ ਗੁਰੂ ਜੀ ਇਹ ਦਰਸਾ ਗਏ :

*ਆਤਮਾ ਸਦਾ ਅਸੰਗ ਹੈ,*
*ਤਨ ਮਿਥਿਆ ਪਰਪੰਚ॥*



## ੬

# ਗੁਰੂ ਹਰਿਗੋਬਿੰਦ ਜੀ

ਗੁਰੂ ਹਰਿਗੋਬਿੰਦ ਦੀ ਦਾ ਪ੍ਰਕਾਸ਼ ਸੋਮਵਾਰ ੨੧ ਹਾੜ ਸੰਮਤ ੧੬੫੨ (ਸੰਨ ੧੫੯੫) ਨੂੰ ਵਡਾਲੀ ਗੁਰੂ ਕੀ ਹੋਆ ਸੀ। ਆਪ ਜੀ ਦੇ ਦੋ ਮਹਲ ਸਨ। ਪਹਿਲੇ ਮਹਿਲ ਦਾ ਨਾਂ ਦਮੋਦਰੀ ਸੀ ਤੇ ਦੂਜੀ ਦਾ ਨਾਂ ਨਾਨਕੀ ਸੀ।

**ਪ੍ਰਕਾਸ਼**

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਖ਼ਬਰ ਜਦ ਗੁਰੂ ਜੀ ਨੂੰ ਪੁੱਜੀ ਤਾਂ ਉਹ ਬਹੁਤ ਰੋਹ ਵਿਚ ਆਏ।

*(ਅੰਦਹੁ ਵ ਮਲਾਲ ਕਰਦੇਂਦ)*

ਕੌਮ ਨੂੰ ਸਬਰ ਸੰਤੋਖ ਵਿਚ ਰਹਿਣ ਦੇ ਉਨ੍ਹਾਂ ਉਪਦੇਸ਼ ਦਿੱਤੇ ਪਰ ਦਿਲ ਤੇ ਲੱਗੀ ਚੋਟ ਸਦਾ ਹਰੀ ਹੀ ਰਹਿੰਦੀ ਹੈ।

**ਸ਼ਹੀਦੀ ਉਪਰੰਤ ਕੌਮ ਨੂੰ ਤਿਆਰ ਕੀਤਾ**

*(ਦਾਗ ਦਿਲਸ਼ ਹਮਹ-ਇਨਾਨ*
*ਬਰਾਬਰ ਰੂ ਬੇ ਤਾਜ਼ਗੀ ਦਾਸ਼ਤ)*

ਜਹਾਂਗੀਰ ਨੇ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਲਈ ਚੰਦੂ ਨੂੰ ਗੁਰੂ ਜੀ ਦੇ ਹਵਾਲੇ ਵੀ ਕੀਤਾ ਪਰ ਸੱਚਾਈ ਤੋਂ ਸਾਰੇ ਜਾਣੂੰ ਸਨ ਕਿ ਇਹ ਸਭ ਕਾਰਾ ਜਹਾਂਗੀਰ ਦੇ ਹੁਕਮ ਅਨੁਸਾਰ ਹੋਇਆ ਸੀ। ਗੁਰੂ ਜੀ ਅਕਾਲ ਬੁੰਗੇ ਵਿਚ ਦੀਵਾਨ ਸਜਾਉਣ ਲੱਗ ਪਏ। ਸ਼ਰਧਾ ਤੇ ਭਰੋਸੇ ਵਾਲੇ ਸਿੱਖ ਉਨ੍ਹਾਂ ਪਾਸ ਜਾਨਾਂ ਤਕ ਭੇਟ ਕਰਦੇ। ਐਸਾ ਕਰ ਸਭ ਨੂੰ ਸੁਖ ਤੇ ਸ਼ਾਂਤੀ ਮਿਲਦੀ। ਗੁਰੂ ਹਰਿਗੋਬਿੰਦ ਜੀ ਬੜੇ ਯੋਧੇ ਤੇ ਵੱਡੇ ਹੌਸਲੇ ਵਾਲੇ ਸਨ। ਉਨ੍ਹਾਂ ਸ਼ਸਤ੍ਰ ਪਹਿਨੇ ਤੇ ਫ਼ੌਜੀ ਢੰਗ ਅਪਣਾਇਆ।

*ਮਰਦ ਸ਼ੁਜਾਅ ਵ ਦਿਲਾਵਰ ਬੂਦ। ਆਈਨ ਸਿਪਾਹਗੀਰੀ*
*ਵ ਸਲਾਹ ਦਾਰੀ ਬਖਤਿਆਰ ਕਰਦ)*

ਉਹ ਤੀਰ-ਅੰਦਾਜ਼ੀ ਵਿਚ ਖ਼ਾਸ ਸ਼ੌਕ ਰੱਖਦੇ ਤੇ ਬੰਦੂਕ ਦੇ ਵੀ ਚੰਗੇ ਨਿਸ਼ਾਨਚੀ ਸਨ। ਸਿੱਖ ਵੀ ਐਸੀਆਂ ਮਸ਼ਕਾਂ ਕਰਦੇ ਰਹਿੰਦੇ। ਪਹਿਲੇ ਗੁਰੂ ਸਾਹਿਬਾਨ ਵਿਚੋਂ ਅਜਿਹਾ ਢੰਗ ਕਿਸੇ ਨਹੀਂ ਅਪਣਾਇਆ ਸੀ। ਕਈ ਯੋਧੇ ਤੇ ਜੰਗਜੂ ਗੁਰੂ ਜੀ ਪਾਸ ਨੌਕਰੀ ਲਈ ਵੀ ਆਉਣ ਲੱਗੇ ਅਤੇ ਇਕ ਫੌਜ ਵੀ ਬਣਾ ਲਈ। ਆਪਣੇ ਸੇਵਕਾਂ ਨੂੰ ਵੀ ਗੁਰੂ ਜੀ ਜੰਗ ਦੇ ਹਥਿਆਰ ਤੇ ਯੁੱਧ ਦੇ ਸ਼ਸਤ੍ਰ ਇਕੱਠਾ ਕਰਨ ਦੀ ਪ੍ਰੇਰਨਾ ਦੇਂਦੇ ਤੇ ਰੁਚਿਤ ਵੀ ਕਰਦੇ।

ਪ੍ਰਚਾਰ ਹਿਤ ਕਸ਼ਮੀਰ ਵੀ ਗਏ। ਇਥੇ ਹਾਜੀ ਸੁਲੇਮਾਨ ਉਚੇਚੇ ਤੌਰ 'ਤੇ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਕਸ਼ਮੀਰ ਦੇ ਸਿੱਖ ਸ਼ਰਧਾਲੂ ਗੁਰੂ ਜੀ ਨੂੰ ਆਪਣੇ ਦੇਸ਼ ਪਾ ਕੇ ਬਹੁਤ ਹੀ ਖ਼ੁਸ਼ ਹੋਏ।

**ਕਸ਼ਮੀਰ ਫੇਰੀ**

**ਜੰਗ ਸ੍ਰੀ ਅੰਮ੍ਰਿਤਸਰ**

ਜਹਾਂਗੀਰ ਦੀ ਮੌਤ ਪਿੱਛੋਂ ਵਾਦ ਉਠ ਖੜੋਤੇ। ਲਾਹੌਰ ਦਾ ਕਾਜ਼ੀ ਕੌਲਾਂ ਨਾਂ ਦੀ ਆਪਣੀ ਕਨੀਜ਼ ਨੂੰ ਤਸੀਹੇ ਦੇਂਦਾ ਸੀ ਕਿ ਉਹ ਕਿਉਂ ਗੁਰੂ ਹਰਿਗੋਬਿੰਦ ਜੀ ਦੀਂ ਸ਼ਰਧਾਲੂ ਹੈ। ਕੌਲਾਂ ਨੇ ਗੁਰੂ ਦੀ ਸ਼ਰਨ ਲਈ।

ਇਸ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੰਦਿਆਂ ਨੇ ਬਾਦਸ਼ਾਹ ਦਾ ਚਿੱਟਾ ਬਾਜ਼ ਸ਼ਿਕਾਰਗਾਹ ਤੋਂ ਫੜ ਕੇ ਲੈ ਆਂਦਾ ਤੇ ਦੇਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਬਾਜ਼ ਇਕ ਸ਼ਿਕਾਰ ਨੂੰ ਸ਼ਿਕਾਰ ਦੀ ਖੇਡ ਦੇ ਉਲਟ ਤਸੀਹੇ ਦੇ ਦੇ ਮਾਰ ਰਹਿਆ ਸੀ।

*(ਗੁਰੂ ਹਰਿਗੋਬਿੰਦ ਬਾਜ਼ ਸੁਫ਼ੈਦ ਬਾਦਸ਼ਾਹੀ*
*ਅਜ਼ ਸ਼ਿਕਾਰ ਗਾਹ ਗ੍ਰਿਫਤ ਆਵਰਦ ਵ*
*ਮਨ੍ਹਵੀ ਕਰਦਹ ਬੂਦੰਦ)*

ਇਸੇ ਗੱਲੋਂ ਬਾਦਸ਼ਾਹ ਨੇ ਮੁਖ਼ਲਿਸ ਖ਼ਾਨ ਨੂੰ ਸੱਤ ਹਜ਼ਾਰ ਸਵਾਰ ਦੇ ਕੇ ਗੁਰੂ ਹਰਿਗੋਬਿੰਦ ਜੀ ਨੂੰ ਪਕੜਨ ਲਈ ਨਿਯੁਕਤ ਕੀਤਾ। ਗੁਰੂ ਹਰਿਗੋਬਿੰਦ ਜੀ ਆਪਣੇ ਮੁਰੀਦਾਂ ਤੇ ਸੇਵਕਾਂ ਨਾਲ ਪੰਜ ਹਜ਼ਾਰ ਸਵਾਰ ਲੈ ਕੇ ਤਿਆਰ ਹੋ ਕੇ ਅੱਗੇ ਜੰਗ ਦੇ ਮੈਦਾਨ ਵਿਚ ਆ ਗਏ। ਸ਼ਾਹੀ ਫ਼ੌਜਾਂ ਨਾਲ ਮੁਕਾਬਲਾ ਹੋਆ। ਘਮਸਾਨ ਦੀ ਜੰਗ ਹੋਈ। ਰੱਬ ਦਾ ਹੁਕਮ ਵਰਤਿਆ ਤੇ ਮੁਖ਼ਲਿਸ ਖ਼ਾਨ ਇਸ ਜੰਗ ਵਿਚ ਮਾਰਿਆ ਗਿਆ।

*(ਕਜ਼ਾ ਰਾ ਮੁਖਲਿਸ ਖਾਨ ਦਰ ਆਂ ਮੈਦਾਨ ਕੁਸ਼ਤਾ ਸ਼ਦਹ)*

ਫ਼ੌਜ ਹਾਰ ਖਾ ਕੇ ਲਾਹੌਰ ਨੂੰ ਮੁੜ ਗਈ।

ਗੁਰੂ ਹਰਿਗੋਬਿੰਦ ਜੀ ਵੀ ਜਾਣ ਗਏ ਕਿ ਹੁਣ ਇਕ ਹੋਰ ਤਗੜਾ ਹਮਲਾ ਹੋਵੇਗਾ ਸੋ ਸੁਰੱਖਿਅਤ ਥਾਂ ਜਾਣ ਦਾ ਇਰਾਦਾ ਕਰ ਲਿਆ ਜਿਥੇ ਪੱਕੀ ਪਨਾਹ ਵੀ ਹੋਵੇ ਤੇ ਜੰਗਲ ਦੇ ਇਲਾਕੇ ਪਾਣੀ ਦੀ ਘਾਟ ਕਾਰਨ ਫ਼ੌਜ ਵੀ ਕਠਿਨਾਈ ਨਾਲ ਪੁੱਜ ਸਕੇ। ਇਸ ਕਾਰਨ ਬਠਿੰਡੇ ਜ਼ਿਲ੍ਹੇ ਵਿਚ ਨਥਾਣਾ ਜਾ ਟਿਕਾਣਾ ਕੀਤਾ।

**ਦੂਜੀ ਜੰਗ ਨਥਾਣਾ**

ਉਸ ਇਲਾਕੇ ਦੇ ਹਿੰਦੂ ਤੈ ਪੇਂਡੂ ਉਨ੍ਹਾਂ ਦੇ ਸਿੱਖ ਬਣੇ ਤੇ ਕਿਤਨੇ ਹੀ ਹੋਰ ਬਹਾਦਰ ਲੋਕ ਉਨ੍ਹਾਂ ਦੀ ਫ਼ੌਜ ਵਿਚ ਸ਼ਾਮਲ ਹੋ ਗਏ। ਭਾਈ ਬਿਧੀ ਚੰਦ, ਜੋ ਇਕ ਜੋਧਾ ਤੇ ਧਾੜਵੀ ਰਹਿ ਚੁੱਕਾ ਸੀ ਲਾਹੌਰ ਦੇ ਕਿਲ੍ਹੇ ਤੋਂ ਬਾਦਸ਼ਾਹ ਦੇ ਤਬੇਲੇ ਤੋਂ ਗੁਰੂ ਜੀ ਨੂੰ ਭੇਟ ਕੀੜੇ ਉਹ ਦੋ ਘੋੜੇ ਬੜੀ ਹੁਸ਼ਿਆਰੀ ਨਾਲ ਅੱਖਾਂ ਬਚਾ ਕੇ ਲੈ ਆਇਆ ਅਤੇ ਗੁਰੂ ਸਾਹਿਬ ਦੀਆਂ ਕਿਰਪਾਵਾਂ ਦਾ ਪਾਤਰ ਬਣਿਆ।

ਜਦ ਪੂਰੀ ਬਾਤ ਦੀ ਸੂਹ ਮਿਲੀ ਤਾਂ ਬਾਦਸ਼ਾਹ ਨੇ ਕਮਰ ਬੇਗ ਤੇ ਲਾਲ ਬੇਗ ਨੂੰ ਕਈ ਹਜ਼ਾਰ ਸਵਾਰ ਦੇ ਕੇ ਗੁਰੂ ਹਰਿਗੋਬਿੰਦ ਜੀ ਨੂੰ ਦੰਡ ਦੇਣ ਲਈ ਭੇਜਿਆ। ਸ਼ਾਹੀ ਫ਼ੌਜਾਂ ਜਦ ਉਥੇ ਪੁੱਜੀਆਂ ਤੇ ਸਾਰਾ ਇਲਾਕਾ ਤੇ ਅਣਗਿਣਤ ਲੋਕੀਂ ਜੋ ਗੁਰੂ ਜੀ ਦੇ ਸ਼ਰਧਾਲੂ ਸਨ, ਟਾਕਰੇ ਤੇ ਉੱਠ ਖੜੋਤੇ।

**ਕਮਰ ਬੇਗ ਤੇ ਲਾਲ ਬੇਗ ਦਾ ਹਮਲਾ**

*(ਬੇਸ਼ੁਮਾਰ ਮਰਦਮਾਨ ਆਂ ਜ਼ਿਲਾ ਕਿ ਨਕਸ਼ ਏਤਕਾਦਸ਼ ਬਰ ਸਫਾ ਖ਼ਾਤਰ ਸ਼ਾਨ ਮਤਰਸਮ ਬੂਦ)*

ਬੜਾ ਤਗੜਾ ਯੁੱਧ ਹੋਆ। ਬਾਦਸ਼ਾਹੀ ਫ਼ੌਜ ਪਾਣੀ ਨਾ ਮਿਲਣ ਕਾਰਨ ਤ੍ਰੇਹ ਤੇ ਪਿਆਸ ਕਾਰਨ ਬੜੀ ਵਿਆਕੁਲ ਹੋਈ ਤੇ ਨੱਠ ਗਈ। ਦੋਵੇਂ ਸਰਦਾਰ ਕਮਰ ਬੇਗ ਤੇ ਲਾਲ ਬੇਗ ਜੰਗ ਵਿਚ ਕੰਮ ਆਏ।

ਇਸ ਜੰਗ ਨਾਲ ਗੁਰੂ ਹਰਿਗੋਬਿੰਦ ਜੀ ਦੀ ਬੜੀ ਸ਼ੋਭਾ ਵਧੀ ਤੇ ਉਨ੍ਹਾਂ ਦੀ ਦਲੇਰੀ ਤੱਕ ਕੇ ਬੜੇ ਹੀ ਸ਼ਰਧਾਲੂ ਬਣੇ।

ਜਦ ਸ਼ੋਰ ਸ਼ਰਾਬਾ ਕੁਝ ਮੱਠਾ ਹੋਆ ਤਾਂ ਸ਼ਾਹ ਜਹਾਨ ਨੂੰ ਵੀ ਵਜ਼ੀਰ ਖ਼ਾਨ ਨੇ ਦੱਸਿਆ ਕਿ ਗੁਰੂ ਜੀ ਨੇ ਆਪੂੰ ਕਦੇ ਜੰਗ ਨਹੀਂ ਛੇੜੀ ਤਾਂ ਗੱਲ ਮੱਠੀ ਪੈ ਗਈ। ਆਪ ਜੀ ਕਰਤਾਰਪੁਰ (ਜਲੰਧਰ) ਆਪਣੇ ਪਿਤਾ ਗੁਰੂ ਅਰਜਨ ਦੇਵ ਜੀ ਦੇ ਵਸਾਏ ਨਗਰ ਆ ਟਿਕੇ। ਗੁਰੂ ਜੀ ਸਦਾ ਹੀ ਜੰਗੀ ਸਵਾਰ ਤੇ ਤਿਆਰ-ਬਰ-ਤਿਆਰ ਤੇ ਸਿਖਲਾਈ ਹੋਈ ਫ਼ੌਜ ਸਾਥ ਰੱਖਦੇ।

*(ਹਮੇਸ਼ਾ ਸਵਾਰਾਨ ਜੰਗ ਵ ਸਿਪਾਹ ਮੁਸਤਅਦ*
*ਵ ਕਾਰ ਆਮਦਨੀ ਬ ਖ਼ੁਦ ਮੈਦਾਂ ਅਸਤ)*

ਇਕ ਦਿਨ ਇਕ ਸ਼ਰਧਾਲੂ ਸਿੱਖ ਨੇ ਗੁਰੂ ਜੀ ਨੂੰ ਇਕ ਕੀਮਤੀ ਪੁਸ਼ਾਕ, ਇਕ ਘੋੜਾ ਤੇ ਇਕ ਬਾਜ਼ ਭੇਟ ਕੀਤਾ। ਮਹਾਰਾਜ ਨੇ ਉਹ ਪੁਸ਼ਾਕ ਤੇ ਘੋੜਾ ਪਾਇੰਦੇ ਖ਼ਾਨ ਨੂੰ ਜੋ ਪਿੰਡ ਮੀਰਾ ਝੋਟਾ ਦਾ ਸੀ ਤੇ ਉਨ੍ਹਾਂ ਦਾ ਪਾਲਿਤ ਸੀ, ਦੇ ਦਿੱਤਾ। ਕਈਆਂ ਦਾ ਕਹਿਣਾ ਸੀ ਕਿ ਉਸ ਦੀ ਮਾਂ ਦਾਈ ਸੀ ਜਿਸ ਦਾ ਦੁੱਧ ਗੁਰੂ ਜੀ ਨੇ ਪੀਤਾ ਸੀ। ਭੇਟਾ ਦੇਣ ਵੇਲੇ ਗੁਰੂ ਜੀ ਨੇ ਖ਼ਾਸ ਹਦਾਇਤ ਦਿੱਤੀ ਸੀ ਕਿ ਜਦ ਵੀ ਪਾਇੰਦੇ ਖ਼ਾਨ ਗੁਰੂ ਦਰਬਾਰ ਹਾਜ਼ਰ ਹੋਵੇ, ਇਹ ਪੁਸ਼ਾਕ ਪਹਿਣ ਕੇ ਤੇ ਘੋੜੇ ਤੇ ਸਵਾਰ ਹੋ ਕੇ ਹੀ ਆਵੇ। ਜੇ ਐਸਾ ਨਹੀਂ ਕਰੇਗਾ ਤਾਂ ਗੁਰੂ ਜੀ ਦੀ ਨਾਰਾਜ਼ਗੀ ਦਾ ਪਾਤਰ ਬਣੇਗਾ। ਬਾਜ਼ ਆਪ ਜੀ ਨੇ ਆਪਣੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ।

ਜਦ ਪਾਇੰਦੇ ਖ਼ਾਨ ਸਨਮਾਨਤ ਤੇ ਪ੍ਰਸਿੱਧ ਹੋ ਕੇ ਘਰ ਪੁੱਜਾ ਤਾਂ ਉਸ ਦੀ ਘਰ ਵਾਲੀ ਇਹ ਭੇਟਾਵਾਂ ਦੇਖ ਬੜੀ ਖ਼ੁਸ਼ ਹੋਈ ਤੇ ਜ਼ਿੱਦ ਕਰਕੇ ਆਪਣੇ ਜਵਾਈ ਉਸਮਾਨ ਖ਼ਾਨ ਨੂੰ ਦੇਣ ਦਾ ਇਸਰਾਰ ਕੀਤਾ। ਪਾਇੰਦੇ ਖ਼ਾਨ ਨੇ ਉਹ ਭੇਟਾਵਾਂ ਉਸਮਾਨ ਖ਼ਾਨ ਨੂੰ ਦੇ ਦਿੱਤੀਆਂ। ਪਾਇੰਦੇ ਖ਼ਾਨ ਨੇ ਬਹੁਤੇਰਾ ਕਿਹਾ ਪਰ ਉਸਦੀ ਘਰ ਵਾਲੀ ਅੜੀ ਰਹੀ ਤੇ ਭੇਟਾਵਾਂ ਆਪਣੇ ਜਵਾਈ ਨੂੰ ਦੇ ਦਿੱਤੀਆਂ। ਪਾਇੰਦੇ ਖ਼ਾਨ ਜਦ ਅਗਲੇ ਦਿਨ ਦਰਬਾਰ ਹਾਜ਼ਰ ਹੋਇਆ ਤਾਂ ਨਾ ਪੁਸ਼ਾਕ ਪਹਿਨੀ ਹੋਈ ਤੇ ਨਾ ਹੀ ਉਹ ਘੋੜੇ ਤੇ ਸਵਾਰ ਹੋ ਆਇਆ ਸੀ। ਪੁੱਛਣ 'ਤੇ

ਟਾਲਾ ਹੀਲਾ ਪੇਸ਼ ਕਰਨ ਲੱਗ ਪਿਆ। ਗੁਰੂ ਜੀ ਸਾਰੀ ਗੱਲ ਜਾਣਦੇ ਸਨ ਪਰ ਉਸ ਸਮੇਂ ਕੁਝ ਨਹੀਂ ਕਿਹਾ। ਫਿਰ ਐਸਾ ਹੋਇਆ ਕਿ ਗੁਰਦਿੱਤਾ ਜੀ ਨੇ ਜਦ ਬਾਜ਼ ਨੂੰ ਅਸਮਾਨ ਵਿਚ ਸ਼ਿਕਾਰ ਲਈ ਛੱਡਿਆ ਤਾਂ ਪਾਇੰਦੇ ਖ਼ਾਨ ਨੇ ਬਾਜ਼ ਨੂੰ ਲੁਕਾ ਲਿਆ ਤੇ ਘਰ ਵਿਚ ਪਾ ਲਿਆ। ਬੜਾ ਢੂੰਢਣ ਤੇ ਵੀ ਜਦ ਬਾਜ਼ ਕਿਧਰੋਂ ਨਾ ਮਿਲਿਆ ਤਾਂ ਬਿਧੀ ਚੰਦ ਨੇਂ ਫਿਰ ਮੁਹਿੰਮ ਤੇ ਚੜ੍ਹ ਕੇ ਪਾਇੰਦੇ ਖ਼ਾਨ ਦੇ ਘਰੋਂ ਬਰਾਮਦ ਕਰ ਦਿੱਤਾ।

ਪਾਇੰਦੇ ਖ਼ਾਨ ਦਾ ਸਾਰਾ ਪਾਜ ਖੁਲ੍ਹਣ ਤੇ ਉਹ ਦਿੱਲੀ ਜਾ ਪਹੁੰਚਾ ਤੇ ਕਿਹਾ ਗੁਰੂ ਹਰਿਗੋਬਿੰਦ ਜੀ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਕਹਿੰਦਾ ਹੈ ਤੇ ਬਹੁਤ ਸਾਰੇ ਲੋਕ ਉਨ੍ਹਾਂ ਵੱਲ ਪ੍ਰੇਰਤ ਹੋ ਗਏ ਹਨ। *(ਗੁਰੂ ਹਰਿਗੋਬਿੰਦ ਖ਼ੁੱਦ ਰਾ ਸਚਾ ਬਾਦਸ਼ਾਹ ਮੇ ਗੋਇੰਦ ਵ ਮਰਦਮ ਬਿਸਯਾਰ ਰਾ ਬਖ਼ੁੱਦ ਗਰਦੀਦਾ)* ਯਕੀਨੀ ਹੈ ਕਿ ਵੱਡਾ ਫ਼ਿਤਨਾ ਖੜ੍ਹਾ ਹੋ ਜਾਏਗਾ। ਜੇ ਹੁਣ ਹੀ ਜੜ੍ਹ ਪੁੱਟ ਦਿੱਤੀ ਜਾਏ ਠੀਕ ਹੈ ਨਹੀਂ ਤਾਂ ਮੁਕਾਬਲਾ ਕਰਨਾ ਕਠਨ ਹੋ ਜਾਏਗਾ। ਪਾਇੰਦੇ ਖ਼ਾਨ ਸ਼ਾਹੀ ਫ਼ੌਜ ਲੈ ਕੇ ਟਾਕਰੇ ਤੇ ਆ ਗਿਆ।

ਪਾਇੰਦੇ ਖ਼ਾਨ ਨੂੰ ਮੈਦਾਨਿ-ਜੰਗ ਵਿਚ ਸਾਹਮਣੇ ਦੇਖ ਮਹਾਰਾਜ ਨੇ ਕਿਹਾ ਕਿ ਚੰਗਾ ਇਹ ਹੀ ਹੈ ਕਿ ਜੰਗ ਕੇਵਲ ਮੇਰੇ ਤੇ ਪਾਇੰਦੇ ਖ਼ਾਨ ਵਿਚਕਾਰ ਹੋਵੇ। ਹੋਰ ਲੋਕਾਂ ਦਾ ਖ਼ੂਨ ਅਜਾਈਂ ਨਾ ਵਹਾਇਆ ਜਾਵੇ। ਬੇਵਫ਼ਾਈ ਕੇਵਲ ਪਾਇੰਦੇ ਨੇ ਹੀ ਕੀਤੀ ਹੈ।

ਗੁਰੂ ਪਾਤਸ਼ਾਹ ਨੇ ਪਹਿਲਾ ਵਾਰ ਪਾਇੰਦੇ ਖ਼ਾਨ ਨੂੰ ਹੀ ਕਰਨ ਲਈ ਕਹਿਆ। ਉਸ ਨੇ ਬੜੀ ਕੱਸ ਕੇ ਤਲਵਾਰ ਮਾਰੀ ਤੇ ਗੁਰੂ ਜੀ ਨੇ ਰਕਾਬ ਨੂੰ ਢਾਲ ਬਣਾ ਕੇ ਵਾਰ ਬਚਾ ਲਿਆ। ਫਿਰ ਗੁਰੂ ਜੀ ਨੇ ਤੁਰੰਤ ਹੀ ਅਜੇਹੀ ਕ੍ਰਿਪਾਨ ਚਲਾਈ ਕਿ ਉਹ ਪਾਇੰਦੇ ਖ਼ਾਨ ਨੂੰ ਮੋਢਿਆਂ ਤੋਂ ਲੱਕ ਤਕ ਚੀਰ ਗਈ। ਪਾਇੰਦੇ ਖ਼ਾਨ ਘੋੜੇ ਦੀ ਪਿੱਠ ਉਤੋਂ ਧਰਤੀ ਤੇ ਡਿੱਗ ਪਿਆ। ਉਸ ਵੇਲੇ ਗੁਰੂ ਹਰਿਗੋਬਿੰਦ ਜੀ ਘੋੜੇ ਤੋਂ ਉਤਰ ਆਏ। ਉਸ ਦੇ ਸਿਰਹਾਣੇ ਬੈਠ ਗਏ। ਢਾਲ ਨਾਲ ਛਾਂ ਕੀਤੀ ਤੇ ਕਿਹਾ : ਪਾਇੰਦੇ ਖ਼ਾਨ ! ਅੱਗੇ ਦਰਗਾਹ ਦਾ ਧਿਆਨ ਧਰ ਕਲਮਾ ਪੜ੍ਹ ਤਾਂ ਜੋ ਪਾਪਾਂ ਤੋਂ ਪਾਕ ਹੋ ਜਾਵੇਂ ਤੇ ਈਮਾਨ ਨਾਲ ਇਥੋਂ ਜਾਵੇਂ। ਪਾਇੰਦੇ ਖ਼ਾਨ ਨੇ ਕਿਹਾ : ਗੁਰੂ ਮਹਾਰਾਜ! ਤੁਹਾਡੀ ਤਲਵਾਰ ਜੋ ਪੁੰਨ ਰੂਪੀ ਹੈ, ਉਸ ਨੇ ਮੈਨੂੰ ਪਾਪਾਂ ਤੋਂ ਪਵਿਤ੍ਰ ਕਰ ਦਿੱਤਾ ਹੈ।

*(ਪਾਇੰਦਾ ਗੁਫ਼ਤ : ਸ਼ਮਸ਼ੇਰ ਸ਼ੁਮਾ ਬ ਹੁਕਮ ਐ ਸੈਫ਼ ਮੀ ਜਾਇ ਅਲ ਜ਼ ਨੂਬ (ਦਾਤ) ਮਰਾ ਅਜ਼ ਗੁਨਾਹਾਂ ਪਾਕ ਕਰਦਹ ਅਸਤ)*

ਸੱਚੀ ਇਮਾਨ ਦੀ ਗੱਲ ਇਹ ਹੈ ਕਿ ਮੈਂ ਸ਼ਹਾਦਤ ਦੇ ਦਰਜੇ 'ਤੇ ਪਹੁੰਚ ਗਿਆ ਹਾਂ।

*(ਬਕਮਾਲ ਈਮਾਨ ਬ ਦਰਜਾ ਸ਼ਹਾਦਤ ਫਾਇਜ਼ ਗਸ਼ਤਮ)*

ਇਤਨਾ ਕਹਿੰਦੇ ਸਾਰ ਉਸ ਦੇ ਸਵਾਸ ਸਰੀਰ ਨੂੰ ਛੱਡ ਗਏ। ਬਾਦਸ਼ਾਹ ਦੀ ਫ਼ੌਜ ਨੇ ਹਾਰ ਮੰਨੀ ਤੇ ਕਈ ਗੁਰੂ ਦੀ ਚਰਨ ਬੋਸੀ ਕਰ ਕੇ ਵਾਪਸ ਘਰਾਂ ਨੂੰ ਮੁੜੇ। ਗੁਰੂ ਜੀ ਜਾਣਦੇ ਸਨ ਕਿ ਬਾਦਸ਼ਾਹ ਦੇ ਕੰਨ ਭਰਨ

## ਗੁਰੂ ਹਰਿਗੋਬਿੰਦਪੁਰ

ਲਈ ਦੋਖੀ ਨਿਕੰਮੀਆਂ ਊਜਾਂ ਲਗਾ ਲਗਾ ਗੱਲਾਂ ਕਰਨਗੇ, ਸੋ ਉਨ੍ਹਾਂ ਉਥੋਂ ਹਰਿਗੋਬਿੰਦਪੁਰ ਜਾਣਾ ਠੀਕ ਸਮਝਿਆ। ਉਥੇ ਕੁਝ ਦਿਨ ਠਹਿਰੇ। ਹਰਿਗੋਬਿੰਦਪੁਰ ਦੁਆਬਾ ਬਾਗ਼ ਵਿਚ ਦਰਿਆ ਬਿਆਸ ਕੰਢੇ ਸਥਿਤ ਹੈ ਅਤੇ ਬਹੁਤ ਪ੍ਰਸਿੱਧ ਹੈ। ਇਸ ਪਿੰਡ ਨੂੰ ਗੁਰੂ ਅਰਜਨ ਦੇਵ ਜੀ ਨੇ ਵਸਾਉਣ ਦਾ ਖ਼ਿਆਲ ਕੀਤਾ ਸੀ। ਬਾਦਸ਼ਾਹ ਦੀ ਦਿੱਤੀ ਜ਼ਮੀਨ ਤੇ ਹੀ ਪਿੱਛੋਂ ਗੁਰੂ ਹਰਿਗੋਬਿੰਦ ਜੀ ਨੇ ਨਗਰ ਵਸਾਇਆ ਤੇ ਉਸ ਦਾ ਨਾਂ ਗੁਰੂ ਜੀ ਦੇ ਨਾਂ ਹੇਠ ਹੀ ਪ੍ਰਸਿੱਧ ਹੋਇਆ। ਕਈ ਇਹ ਵੀ ਕਹਿੰਦੇ ਹਨ ਕਿ ਗੁਰੂ ਹਰਿਗੋਬਿੰਦ ਜੀ ਨੇ ਇਹ ਜ਼ਮੀਨ ਆਪੂੰ ਖਰੀਦੀ ਸੀ। ਪਰ ਠੀਕ ਖ਼ਿਆਲ ਇਹ ਹੈ ਕਿ ਗੁਰੂ ਹਰਿਗੋਬਿੰਦ ਜੀ ਕਰਤਾਰਪੁਰ ਦੀ ਜੰਗ ਪਿੱਛੋਂ ਅਨੰਦਪੁਰ ਦੇ ਨੇੜੇ ਕੀਰਤਪੁਰ ਆ ਟਿਕੇ ਤੇ ਜੋਤੀ ਜੋਤ ਸਮਾਉਣ ਤਕ ਕੀਰਤਪੁਰ ਹੀ ਰਹੇ। ਗੁਰੂ ਹਰਿਗੋਬਿੰਦ ਜੀ ਦੇ ਪੰਜ ਪੁੱਤਰ ਤੇ ਇਕ ਬੇਟੀ ਹੋਈ। ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਦਾ ਜਨਮ ੯ ਕੱਤਕ ਸੰਮਤ ੧੬੭੦ (੧੬੧੩) ਨੂੰ ਹੋਇਆ। ਸੂਰਜ ਮੱਲ ਜੀ ਦਾ ਜਨਮ ੫ ਪੋਹ ਸੰਮਤ ੧੬੭੨ (੧੬੧੫) ਨੂੰ ਹੋਇਆ। ਤੀਜਾ ਬੇਟਾ ਅਣੀ ਰਾਇ ਸੀ ਤੇ ਚੌਥੇ ਅਟਲ ਰਾਇ ੧੫ ਫੱਗਣ ਸੰਮਤ ੧੬੭੭ (੧੬੨੦) ਤੇ ਪੰਜਵੇਂ ਗੁਰੂ ਤੇਗ਼ ਬਹਾਦਰ ਜੀ ਦਾ ਵੈਸਾਖ ਵਦੀ ਪੰਜਵੀਂ ਸੰਮਤ ੧੬੭੮ (੧੬੨੧) ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ।

**ਬਾਬਾ ਗੁਰਦਿੱਤਾ ਜੀ**

ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ ਦੇ ਕਈ ਕਾਰਨ ਦੱਸੇ ਜਾਂਦੇ ਹਨ। ਇਕ ਇਹ ਕਿ ਪੀਰ ਬੁੱਢਨ ਸ਼ਾਹ ਨੇ ਬਾਬਾ ਗੁਰਦਿੱਤਾ ਜੀ ਨੂੰ ਦੇਖ ਕਿਹਾ ਸੀ ਕਿ ਇਨ੍ਹਾਂ ਨੇ ਗੁਰੂ ਨਾਨਕ ਦੇ ਰੂਪ ਵਿਚ ਮੇਰੇ ਨਾਲ ਬਹੁਤ ਚਿਰ ਹੋਇਆ ਵਾਇਦਾ ਕੀਤਾ ਸੀ ਕਿ ਆ ਕੇ ਆਪਣੀ ਰਾਖਵੀਂ ਸ਼ੈ ਮੰਗਣਗੇ। ਬਾਬਾ ਜੀ ਦਾ ਮੂੰਹ ਮੁਹਾਂਦਰਾ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਸੀ। ਬਾਬਾ ਜੀ ਨੇ ਉਹ ਕਾਸਾ (ਬਰਤਨ) ਤੇ ਬਕਸਾ ਮੰਗਿਆ ਜਿਸ ਵਿਚ ਉਨ੍ਹਾਂ ਦੁੱਧ ਪਾ ਪਿਲਾਣ ਦੀ ਇੱਛਾ ਪ੍ਰਗਟ ਕੀਤੀ ਸੀ।

ਅਸਲ ਕਾਰਨ ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ ਦਾ ਇਹ ਹੈ ਕਿ ਉਨ੍ਹਾਂ ਇਕ ਬ੍ਰਾਹਮਣ ਦੀ ਤਰਸਯੋਗ ਹਾਲਤ ਦੇਖ ਜਿਸ ਦੀ ਇਕੋ ਇਕ ਉਪਜੀਵਕਾ ਦਾ ਸਹਾਰਾ ਗਊ ਸੀ ਮਰ ਜਾਣ ਤੇ ਜੀਵਾਲ ਦਿੱਤੀ ਸੀ। ਬ੍ਰਾਹਮਣ ਨੇ ਇਹ ਗੱਲ ਚਾਰੇ ਪਾਸੇ ਸੁਣਾ ਦਿੱਤੀ ਤਾਂ ਗੁਰੂ ਹਰਿਗੋਬਿੰਦ ਜੀ ਬਹੁਤ ਗੁੱਸੇ ਹੋਏ ਤੇ ਸੁਭਾਵਕ ਬਚਨ ਕੀਤਾ ਕਿ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਟਿਕ ਸਕਦੀਆਂ।

*(ਬੁਦਨ : ਦੋ ਸ਼ਮਸ਼ੇਰ ਦਰ ਯਕ ਨਿਆਮ*
*ਖ਼ੂਬ ਵ ਮਸਤਹਸਨ ਨੇਸਤ)*

**ਗੁਰੂ ਹਰਿ ਰਾਇ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ**

ਬਾਬਾ ਗੁਰਦਿੱਤਾ ਜੀ ਨੇ ਇਤਨਾ ਸੁਣਨਾ ਸੀ ਤਾਂ ਪ੍ਰਾਣ ਤਿਆਗ ਦਿੱਤੇ। ਉਨ੍ਹਾਂ ਦੀ ਦੇਹ ਵੀ ਨਹੀਂ ਮਿਲੀ। ਉਨ੍ਹਾਂ ਦਾ ਦੇਹੁਰਾ ਕੀਰਤਪੁਰ ਹੀ ਹੈ। ਬਾਬਾ ਗੁਰਦਿੱਤਾ ਜੀ ਦੇ ਦੋ ਸਪੁੱਤਰ ਸਨ। ਪਹਿਲਾ ਵੱਡਾ ਧੀਰ ਮੱਲ ਸੀ ਤੇ ਦੂਜੇ ਗੁਰੂ ਹਰਿ ਰਾਇ ਜੀ ਸਨ। ਗੁਰੂ ਹਰਿ ਰਾਇ ਜੀ ਨੂੰ ਗੁਰੂ ਹਰਿਗੋਬਿੰਦ ਜੀ ਨੇ ਗੁਰੂ ਗੱਦੀ ਦੀ ਜ਼ਿੰਮੇਵਾਰੀ

ਉਠਾਉਣ ਦੇ ਯੋਗ ਜਾਣ ਬਖ਼ਸ਼ ਦਿੱਤੀ। ਜਦ ਇਹ ਖ਼ਬਰ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਨਾਨਕੀ ਜੀ ਨੂੰ ਮਿਲੀ ਤਾਂ ਉਨ੍ਹਾਂ ਨੇ ਆ ਕਹਿਆ ਕਿ ਇਹ ਇਨਸਾਫ਼ ਤੇ ਨਿਆਂ ਅਸਚਰਜ ਹੈ ਕਿ ਹੱਕੀਆਂ ਦਾ ਹੱਕ ਜਿਹੜਾ ਕਿ ਪੁੱਤਰ ਦਾ ਹੁੰਦਾ ਹੈ, ਛੱਡ ਕੇ ਪੋਤਰੇ ਨੂੰ ਦਿੱਤਾ ਜਾਏ। (ਅਜਬ ਅਦਲ ਵ ਇਨਸਾਫ਼ ਅਸਤ ਕਿ ਗੁਰੂ ਸਾਹਿਬ ਹਕ ਮਸਤਹਕ ਨ ਰਾ ਕਿ ਫ਼ਰਜ਼ਾਂਦਾਨਿ ਬਾਸ਼ੰਦ ਅਸ਼ ਦਸਤ ਦਾਦਹ ਮਸਨਦ ਖ਼ਿਲਾਫ਼ ਬ ਪੌਤਰ ਬਖ਼ਸ਼ੀਦ) ਗੁਰੂ ਮਹਾਰਾਜ ਨੇ ਨਾਨਕੀ ਜੀ ਨੂੰ ਬੁਲਾ ਕੇ ਕਿਹਾ : ਸ਼ਾਂਤ ਰਵ੍ਹੋ। ਜਦ ਸ਼ਮਾਂ ਆਵੇਗਾ ਤਾਂ ਤੁਹਾਡਾ ਬੇਟਾ ਵੀ ਗੁਰ ਗੱਦੀ 'ਤੇ ਬੈਠੇਗਾ। ਹੁਕਮ ਮੰਨ ਉਹ ਚੁੱਪ ਹੋ ਗਏ। ਸੇਵਾ ਵਿਚ ਜੁੱਟ ਗਏ। ਦਿਨ ਰਾਤ ਇਤਨੀ ਸੇਵਾ ਕੀਤੀ ਕਿ ਗੁਰੂ ਹਰਿਗੋਬਿੰਦ ਜੀ ਨੇ ਪ੍ਰਸੰਨ ਹੋ ਕੇ ਫਿਰ ਕਿਹਾ : *ਤੁਹਾਡੇ ਵਰਗੀ ਸਤਵੰਤੀ ਦਾ ਬੇਟਾ ਗੁਰਿਆਈ ਦੀ ਜ਼ਿੰਮੇਵਾਰੀ ਉਠਾਏਗਾ।*

**ਮਾਤਾ ਨਾਨਕੀ ਜੀ ਨੂੰ ਦਿਲਾਸਾ ਤੇ ਵਰ**

ਮਾਤਾ ਨਾਨਕੀ ਨੇ ਅਤਿ ਨਿੰਮਰਤਾ ਵਿਚ ਵਾਹਿਗੁਰੂ ਦਾ ਧੰਨਵਾਦ ਕੀਤਾ ਕਿ ਉਸ ਦੇ ਭਾਗ ਸਹਾਈ ਹੋਏ ਤੇ ਅਰਦਾਸਾਂ ਨੂੰ ਫਲ ਲੱਗਾ ਹੈ।

*(ਸ਼ੁਕਰੇ ਖ਼ੁਦਾ ਕਿ ਅਜ਼ ਮਦਦ ਬਖ਼ਤ ਕਾਰਸਾਜ਼ ਬਰ ਮਿਕਤਹਾਈ*
*ਹਮਤ ਖ਼ੁੱਦ ਕਾਮਰਾਨ ਸ਼ਦਾਮੇ)*

ਉਸ ਸਮੇਂ ਆਪਣੇ ਸਾਰੇ ਸ਼ਸਤ੍ਰ ਤਲਵਾਰ, ਢਾਲ ਆਦਿ ਮੰਗਵਾ ਕੇ ਗੁਰੂ ਤੇਗ ਬਹਾਦਰ ਜੀ ਦੀ ਮਾਤਾ ਨੂੰ ਦੇ ਦਿੱਤੇ ਤੇ ਕਿਹਾ ਜਦ ਗੁਰਿਆਈ ਦੀ ਜ਼ਿੰਮੇਵਾਰੀ ਮਿਲੇ ਇਹ ਉਨ੍ਹਾਂ ਨੂੰ ਦੇ ਦੇਣ।

ਗੁਰੂ ਹਰਿਗੋਬਿੰਦ ਜੀ ਉਪਦੇਸ਼ ਵਿਚ ਸਦਾ ਕਹਿੰਦੇ ਸਨ ਕਿ ਸਿੱਖ ਸੇਵਕ ਔਲਾਦ ਵਾਂਗ ਹੁੰਦੇ ਹਨ। (ਮੁਰੀਦਾਨ ਮੁਅਤਰਦਾਨ ਬ ਮਨਜ਼ਲ ਔਲਾਦ ਖ਼ੁਦ ਮੀ ਬਾਸ਼ਦ) ਇਨ੍ਹਾਂ ਵਲ ਰਤਾ ਭਰ ਵੀ ਮੈਲੀ ਅੱਖ ਨਾਲ ਨਹੀਂ ਤੱਕਣਾ ਚਾਹੀਦਾ।

ਗੁਰੂ ਹਰਿਗੋਬਿੰਦ ਜੀ ਇਕ ਰਵਾਇਤ ਅਨੁਸਾਰ ਜੇਠ ਸੁਦੀ ਦਸਮੀ ਸੰਮਤ ੧੭੦੧ ਨੂੰ ਜੋਤੀ ਜੋਤ ਸਮਾਏ। ਉਨ੍ਹਾਂ ਦਾ ਦੇਹੁਰਾ ਕੀਰਤਪੁਰ ਪਾਤਾਲਪੁਰੀ ਹੈ।

❋ ❋ ❋

੭

# ਗੁਰੂ ਹਰਿ ਰਾਇ ਜੀ—ਸਤਵੇਂ ਪਾਤਸ਼ਾਹ

**ਪ੍ਰਕਾਸ਼**

ਗੁਰੂ ਹਰਿ ਰਾਇ ਜੀ ਦਾ ਪ੍ਰਕਾਸ਼ ੧੩ ਮਾਘ ਸੰਮਤ ੧੬੮੬ (ਜਨਵਰੀ ੩੦, ੧੬੩੦) ਨੂੰ ਵੀਰਵਾਰ ਵਾਲੇ ਦਿਹਾੜੇ ਮਾਤਾ ਦਯਾ ਕੌਰ (ਰਾਜ ਕੌਰ) ਦੀ ਕੁਖੋਂ ਬਾਬਾ ਗੁਰਦਿੱਤਾ ਜੀ ਦੇ ਘਰ ਕੀਰਤਪੁਰ ਹੋਆ। ਗੁਰੂ ਹਰਿ ਰਾਇ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਜੀ ਨੇ ਆਪੂੰ ਦਿੱਤੀ। ਉਨ੍ਹਾਂ ਦੇ ਤਖ਼ਤ ਬੈਠਦੇ ਸਾਰ ਸੰਗਤਾਂ ਦੂਰੋਂ ਨੇੜਿਓਂ ਕੀਮਤੀ ਭੇਟਾਂ ਕਰਨ ਆਈਆਂ। ਉਨ੍ਹਾਂ ਦੀ ਪ੍ਰਸਿੱਧੀ ਚਾਰੇ ਪਾਸੇ ਫੈਲ ਗਈ ਅਤੇ ਉਨ੍ਹਾਂ ਆਪਣੇ ਦਾਦੇ ਗੁਰੂ ਹਰਿਗੋਬਿੰਦ ਵਾਂਗ ਸੂਰਮਤਾਈ ਤੇ ਉਦਾਰਤਾ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ।

*(ਮਾਨਦ ਪਿਦਰ ਕਲਾਂ (ਦਾਦੇ) ਖ਼ੁੱਦ ਦਰ ਸ਼ੁਜਾਅਤ*
*ਵ ਸਖ਼ਾਵਤ ਮਸ਼ਹੂਰੀ ਯਾਫ਼ਤ)*

ਰਾਜ ਭਾਵੇਂ ਸ਼ਾਹ ਜਹਾਨ ਦਾ ਸੀ ਪਰ ਦਾਰਾ ਸ਼ਿਕੋਹ ਨਾਲ ਔਰੰਗਜ਼ੇਬ ਦੀ ਜੰਗ ਵੇਲੇ ਗੁਰੂ ਹਰਿ ਰਾਇ ਜੀ ਨੇ ਆਪਣਿਆਂ ਮੁਰੀਦਾਂ ਤੇ ਸੇਵਕਾਂ ਨਾਲ ਉਸ ਦੀ ਮਦਦ ਕੀਤੀ। ਦਾਰਾ ਸ਼ਿਕੋਹ ਮੰਦੇ ਭਾਗ ਨੂੰ ਹਰ ਲੜਾਈ ਵਿਚ ਹਾਰ ਖਾਂਦਾ ਗਿਆ ਤੇ ਪਕੜਿਆ ਗਿਆ।

ਗੁਰੂ ਜੀ ਬਹੁਤਾ ਸਮਾਂ ਕੀਰਤਪੁਰ ਹੀ ਰਹਿੰਦੇ ਸਨ। ਸੰਗਤਾਂ ਹੁੰਮ-ਹੁਮਾ ਕੇ ਸ਼ਰਧਾ ਰੱਖ ਕੇ ਭੇਟਾਵਾਂ ਲੈ ਕੇ ਪੁੱਜਦੀਆਂ।

**ਭਾਈ ਫੇਰੂ ਜੀ ਦੀ ਸੇਵਾ**

ਆਪ ਜੀ ਦਾ ਉਦਾਰਚਿਤ ਸੁਭਾਅ ਤੇ ਬੇਅੰਤ ਸਿਫ਼ਤਾਂ ਸੁਣ ਕੇ ਭਾਈ ਫੇਰੂ ਨਾਂ ਦੇ ਇਕ ਸਿੱਖ ਨੇ ਆਪਣਾ ਸਭ ਕੁਝ ਹੀ ਅਰਪ ਦਿੱਤਾ। ਇਤਨੀ ਲਗਨ ਨਾਲ ਭਾਈ ਫੇਰੂ ਜੀ ਸੇਵਾ ਕਰਦੇ ਕਿ ਗੁਰੂ ਮਹਾਰਾਜ ਨੇ ਇਸ ਨੂੰ *'ਸੁੱਚੀ ਦਾਹੜੀ'* ਹੋਣ ਦਾ ਵਰ ਬਖ਼ਸ਼ਿਆ। ਨਾਮ ਸਿਮਰਨ ਤੇ ਭਗਤੀ ਵਿਚ ਲੀਨ ਹੋ ਉਨ੍ਹਾਂ ਨੇ ਸਿੱਖੀ ਦਾ ਪ੍ਰਚਾਰ ਦੂਰ-ਦੂਰ ਤਕ ਕੀਤਾ।

**ਭਾਈ ਸੁੱਥਰਾ**

ਇਸੇ ਤਰ੍ਹਾਂ ਆਪ ਜੀ ਦੇ ਦਰਬਾਰ ਵਿਚ 'ਸੁਥਰਾ' ਵੀ ਸੱਚੀ ਗੱਲ ਕਹਿਣ ਵਿਚ ਪ੍ਰਸਿੱਧ ਸੀ। ਜੋ ਕੁਝ ਉਸਦੇ ਦਿਲ ਵਿਚ ਆਉਂਦਾ ਨਿਰਭੈ ਹੋ ਕੇ ਆਖ ਦੇਂਦਾ।

*(ਬੇ ਮਹਾਬਾ ਬਰ ਜ਼ਬਾਨ ਮੀ ਆਵੁਰਦ)*

ਗੁਰੂ ਜੀ ਨੇ ਖ਼ੁਸ਼ ਹੋ ਕੇ ਉਸ ਨੂੰ 'ਸੁੱਥਰੇ' ਦਾ ਲਕਬ ਬਖ਼ਸ਼ਿਆ।

ਇਸ ਤਰ੍ਹਾਂ ਭਾਈ ਭਗਤੂ (ਮਾਲਵਾ ਬਠਿੰਡਾ) ਨੇ ਆਪਣੀਆਂ ਸੇਵਾਵਾਂ ਹਾਜ਼ਰ ਕੀਤੀਆਂ।

**ਭਾਈ ਭਗਤੂ**

ਉਸ ਨੂੰ ਮਹਾਰਾਜ ਨੇ ਭਾਈ ਦਾ ਖ਼ਿਤਾਬ ਦਿੱਤਾ। ਭਾਈ ਭਗਤੂ ਦੇ ਘਰ ਗੌਰਾਂ ਨਾਂ ਦਾ ਬੇਟਾ ਹੋਇਆ। ਭਾਈ ਗੌਰਾਂ ਦੇ ਅੱਗੋਂ ਦੋ ਪੁੱਤਰ ਭਾਈ ਦਿਆਲ ਦਾਸ ਤੇ ਭਾਈ ਸੰਤ ਦਾਸ ਜੀ ਹੋਏ। ਭਾਈ ਦਿਆਲ ਦਾਸ ਦੇ ਘਰ ਭਾਈ ਗੁਰਬਖ਼ਸ਼ ਪੈਦਾ ਹੋਆ ਤੇ ਉਸ ਦੇ ਘਰ ਭਾਈ ਦੇਸੂ ਸਿੰਘ ਜੰਮਿਆ ਅਤੇ ਉਸਦੇ ਘਰ ਭਾਈ ਲਾਲ ਸਿੰਘ ਪੈਦਾ ਹੋਇਆ। ਭਾਈ ਸੰਤ ਦਾਸ ਦੇ ਘਰ ਭਾਈ ਬੁੱਧ ਸਿੰਘ। ਅੱਗੋਂ ਬੁੱਧ ਸਿੰਘ ਦੇ ਘਰ ਦੋ ਪੁੱਤਰ ਇਕ ਪਸ਼ੌਰਾ ਸਿੰਘ ਤੇ ਦੂਜਾ ਟੇਕ ਸਿੰਘ ਪੈਦਾ ਹੋਏ।

ਅਨਿਨ ਭਗਤੀ ਦੀਆਂ ਕਈ ਸਾਖੀਆਂ ਵੀ ਗੁਰੂ ਹਰਿ ਰਾਇ ਜੀ ਸਮੇਂ ਵਾਪਰੀਆਂ ਜੋ ਹੁਣ

**ਅਨਿਨ ਭਗਤੀ ਦੀ ਉਦਾਹਰਣ**

ਤਕ ਪ੍ਰਚੱਲਤ ਹਨ। ਗੁਰੂ ਹਰਿ ਰਾਇ ਸਾਹਿਬ ਇਕ ਵਾਰੀ ਜਦ ਡਰੋਲੀ ਨੇੜੇ ਆਏ ਤਾਂ ਭਾਈ ਪਰਮਾ ਤੇ ਸਰਮਾ ਦੋ ਤਰਖ਼ਾਣਾਂ ਨੇ ਪਿਆਰ ਦੀ ਅਜੀਬ ਖੇਡ ਖੇਡੀ।

ਲਕੜੀਆਂ ਕੱਟਦੇ ਜਦ ਉਹ ਦਰੱਖਤ ਨਾਲ ਲਟਕਦੀ ਘੜੀ ਤੋਂ ਪਾਣੀ ਪੀਣ ਲੱਗੇ ਤਾਂ ਉਨ੍ਹਾਂ ਨੂੰ ਜਲ ਬਹੁਤ ਠੰਢਾ ਲੱਗਾ। ਕਹਿ ਉਠੇ ਕਿ ਇਹ ਜਲ ਪਹਿਲਾਂ ਗੁਰੂ ਹਰਿ ਰਾਇ ਜੀ ਮੂੰਹ ਲਗਾਉਣ ਤਾਂ ਹੀ ਉਹ ਜਲ ਸੇਵਨਗੇ। ਉਨ੍ਹਾਂ ਇਹ ਪ੍ਰਣ ਧਾਰ ਲਿਆ ਕਿ ਭਾਵੇਂ ਤ੍ਰੇਹ ਉਨ੍ਹਾਂ ਤੇ ਗਲਬਾ ਪਾ ਲਵੇ (ਗਲਬਾ ਅਤਸ਼), ਜਾਨ ਨਿਕਲ ਜਾਏ ਤਦ ਤਕ ਉਹ ਜਲ ਨੂੰ ਬੁਲ੍ਹਾਂ ਨਾਲ ਨਹੀਂ ਲਗਾਉਣਗੇ ਜਦ ਤਕ ਗੁਰੂ ਜੀ ਇਸ ਘੜਿਓਂ ਪਾਣੀ ਨਹੀਂ ਪੀਣਗੇ। ਦਿਲਾਂ ਦੀ ਜਾਣਨ ਵਾਲੇ ਗੁਰੂ ਹਰਿ ਰਾਇ ਸਾਹਿਬ ਉਨ੍ਹਾਂ ਦੀ ਸ਼ਰਧਾ ਤੇ ਦ੍ਰਿੜ੍ਹਤਾ ਦੇਖ ਉਥੇ ਪੁੱਜੇ ਤੇ ਉਨ੍ਹਾਂ ਦੋਵਾਂ ਕੋਲੋਂ ਜਲ ਮੰਗਿਆ। ਉਨ੍ਹਾਂ ਪਹਿਲਾਂ ਦਰਸ਼ਨ ਨਹੀਂ ਸਨ ਕੀਤੇ ਸੋ ਜਕੋ-ਤੱਕੀ ਵਿਚ ਪੈ ਗਏ ਕਿ ਇਹ ਘੋੜ-ਸਵਾਰ ਕੌਣ ਹੈ। ਉਨ੍ਹਾਂ ਦੀ ਝਿਜਕ ਦੇਖ ਕੇ ਹੀ ਇਕ ਸਿੱਖ ਨੇ ਕਿਹਾ ਕਿ ਇਹ ਆਪੂੰ ਗੁਰੂ ਜੀ ਹਨ ਜਿਨ੍ਹਾਂ ਤੁਹਾਨੂੰ ਦਰਸ਼ਨ ਦੇ ਕੇ ਨਿਵਾਜਿਆ ਹੈ। ਹੁਣ ਢਿੱਲ ਨਾ ਲਗਾਓ ਤੇ ਮਨ ਦੀ ਮੁਰਾਦ ਪੂਰੀ ਕਰੋ। ਗੁਰੂ ਜੀ ਨੇ ਉਨ੍ਹਾਂ ਨੂੰ ਵੀ ਭਾਈ ਦਾ ਖ਼ਿਤਾਬ ਦਿੱਤਾ। ਇਹ ਦੋਵੇਂ ਭਾਈ ਪ੍ਰਮ ਸਿੰਘ ਤੇ ਭਾਈ ਧਰਮ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਏ। ਇਨ੍ਹਾਂ ਗੁਰੂ ਜੀ ਦੇ ਕਹਿਣ ਤੇ 'ਰੂਪਾ' ਨੂੰ ਆਬਾਦ ਕੀਤਾ। ਸਦਾ ਲੰਗਰ ਜਾਰੀ ਰੱਖਣ ਦੀ ਗੁਰੂ ਜੀ ਨੇ ਉਨ੍ਹਾਂ ਨੂੰ ਸੇਵਾ ਬਖ਼ਸ਼ੀ।

*(ਖਿਦਮਤ ਅਜਰਾਈ ਲੰਗਰ ਬਾ ਜਿਹ ਮਰਹਮਤ ਫਰਮੂੰਦ)*

ਉਨ੍ਹਾਂ ਰੂਪਾ ਵਿਖੇ ਲੰਗਰ ਜਾਰੀ ਕਰ ਦਿੱਤੇ। ਇਸੇ ਤਰ੍ਹਾਂ ਭਾਈ ਮੋਹਨ ਨਾਂ ਦੇ ਇਕ ਸਿੱਖ ਦਾ ਦਲਿਦਰ ਕੱਟਣ ਲਈ ਮਹਿਰਾਜ ਦੇ ਪਿੰਡ ਦੀ ਮੋਹੜੀ ਗੱਡੀ। ਇਸ ਪਿੰਡ ਦੇ ਵਸਨੀਕ ਬੜੇ ਖ਼ੁਸ਼ਹਾਲ ਹੋਏ। ਇਸ ਤਰ੍ਹਾਂ ਸਿੱਖੀ ਦੇ ਛੱਟੇ ਮਾਰਦੇ ਤੇ ਫੈਲਾਉਂਦੇ ਗੁਰੂ ਹਰਿ ਰਾਇ ਜੀ ਕੀਰਤਪੁਰ ਆ ਗਏ।

**ਔਰੰਗਜ਼ੇਬ ਦਾ ਤਖ਼ਤ ਤੇ ਬੈਠਣਾ**

ਔਰੰਗਜ਼ੇਬ ਦਾ ਰਾਜ ਹਿੰਦੁਸਤਾਨ ਵਿਚ ਦਾਰਾ ਸ਼ਿਕੋਹ ਦੀ ਮੌਤ ਬਾਅਦ ਪੱਕਾ ਹੋ ਗਿਆ ਤਾਂ ਗੁਰੂ ਹਰਿ ਰਾਇ ਦੇ ਦਾਰਾ ਸ਼ਿਕੋਹ ਦੀ ਸਹਾਇਤਾ ਕਰਨ ਦੇ ਕਾਰਨ ਆਲਮਗੀਰ (ਔਰੰਗਜ਼ੇਬ) ਗੁਰੂ ਸਾਹਿਬ ਨਾਲ ਆਪਣੇ ਦਿਲ ਵਿਚ ਵੈਰ ਰੱਖਣ ਲੱਗ ਪਿਆ। ਔਰੰਗਜ਼ੇਬ ਨੇ ਹੁਕਮ ਭੇਜਿਆ ਕਿ ਉਨ੍ਹਾਂ ਨੂੰ ਬਾਦਸ਼ਾਹ ਦੇ ਹਜ਼ੂਰ ਪੇਸ਼ ਕੀਤਾ ਜਾਏ। ਹੁਕਮ ਵਿਚ ਇਹ ਲਿਖਿਆ ਸੀ : *ਗੁਰੂ ਕਰਾਮਾਤ ਦਿਖਾਉਣ ਦਾ ਦਾਅਵਾ ਕਰਦੇ ਹਨ ਅਤੇ ਰਾਜ ਕਰਨ ਅਤੇ ਦੇਸ਼ ਜਿੱਤਣ ਦੀ ਇੱਛਾ ਰੱਖਦੇ ਹਨ।* ਸੋ ਹਾਜ਼ਰ ਹੋ ਕਰਾਮਾਤ ਦਿਖਲਾਉਣ।

*(ਬ ਦਾਅਵਾ ਕਰਾਮਾਤ ਦਮ ਮੀਜ਼ੰਦ ਵ ਹਵਾਇ ਸਲਤਨਤ ਵ ਮੁਲਕਗੀਰੀ ਦਰ ਸਰ ਮੀਦਾਦ)*

ਗੁਰੂ ਮਹਾਰਾਜ ਨੇ ਆਪ ਜਾਣਾ ਮੁਨਾਸਬ ਨਾ ਸਮਝਿਆ। ਪਰ ਸਮਾਂ ਰੱਖਣ ਲਈ ਆਪਣੇ ਵੱਡੇ ਬੇਟੇ ਬਾਬਾ ਰਾਮ ਰਾਇ ਨੂੰ ਦਿੱਲੀ ਭੇਜਿਆ। ਰਾਮ ਰਾਇ ਨੂੰ ਉਚੇਚੀ ਹਦਾਇਤ ਕੀਤੀ ਕਿ ਜੋ ਔਰੰਗਜ਼ੇਬ ਪੁੱਛੇ ਮੁਨਾਸਬ ਜਵਾਬ ਦੇਣਾ ਅਤੇ ਕਰਾਮਾਤਾਂ ਦਾ ਸਹਾਰਾ ਨਹੀਂ ਲੈਣਾ। ਆਪੂੰ ਹੀ ਬੂਟੇ ਸ਼ਾਹ ਨੇ ਇਹ ਲਿਖਿਆ ਹੈ ਕਿ ਇਕ ਸਮੇਂ ਔਰੰਗਜ਼ੇਬ ਆਪਣੇ ਅਹਿਲਕਾਰਾਂ ਵਿਚ ਬੈਠਾ ਸੀ ਕਿ ਕੁਝ ਨੇ ਕਿਹਾ : ਬਾਦਸ਼ਾਹ ਸਲਾਮਤ ਨੇ ਬੜੇ-ਬੜੇ ਤਪੱਸਵੀਆਂ ਨਾਲ ਮੁਲਾਕਾਤ ਕੀਤੀ ਹੈ ਪਰ ਉਹ ਸ਼ਖ਼ਸ, ਜਿਸ ਦੇ ਮਿਲਣ ਨਾਲ ਹੀ ਦਿਲ ਨੂੰ ਸ਼ਾਂਤੀ ਮਿਲੇ, ਐਸਾ ਨਹੀਂ ਡਿਠਾ। ਉਸ ਸਮੇਂ ਹੀ ਇਕ ਵੱਡੇ ਵਜ਼ੀਰ ਨੇ ਕਿਹਾ ਕਿ ਐਸੇ ਇਕ ਗੁਰੂ ਹਰਿ ਰਾਇ ਜੀ ਹਨ ਜੋ ਗੁਰੂ ਨਾਨਕ ਦੀ ਗੱਦੀ ਤੇ ਇਸ ਸਮੇਂ ਬਿਰਾਜਮਾਨ ਹਨ। ਉਨ੍ਹਾਂ ਦੀ ਰੌਸ਼ਨ ਦਿਲੀ ਤੇ ਕਰਾਮਾਤੀ ਸ਼ਕਤੀਆਂ ਜਗ 'ਤੇ ਜ਼ਾਹਿਰ ਹਨ। ਇਤਨਾ ਸੁਣਨਾ ਸੀ ਕਿ ਉਸੇ ਨੇ ਆਪਣੇ ਚਾਰ ਖ਼ਾਸ ਬੰਦਿਆਂ ਨੂੰ ਇਕ ਚਿੱਠੀ ਦੇ ਕੇ ਭੇਜਿਆ ਜਿਸ ਵਿਚ ਮੁਲਾਕਾਤ ਦੀ ਦਿਲੀ ਇੱਛਾ ਜ਼ਾਹਿਰ ਕੀਤੀ ਸੀ।

***(ਮਾ ਖ਼ੁੱਦ ਬਦੌਲਤ ਬ ਅਕਸਰੀ ਅਜ਼ ਜ਼ਹਾਦ ਅਹਿਲ ਆਂ ਮੁਲਾਕਾਤ ਕਰਦੇਮ ਲਕਨ ਸ਼ਖ਼ਸ-ਇ-ਕਿ ਬ ਮੁਲਾਕਾਤ ਅਉ ਦਿਲ ਰਾ ਤਸਕੀਨ ਹਾਸਲ ਸ਼ਵਕ ਵ ਮਸ਼ਾਹਦਾ ਕਸ਼ਫ਼ ਵ ਕਰਾਮਾਤ ਊ ਮੂਜਬ ਯਕੀਨ ਕਰਦਾ ਬ ਅਰਜ਼ ਰਸਾਨਦ ਕਿ ਦਰ ਈਂ ਜ਼ਮਾਨਾ ਗੁਰੂ ਹਰਿ ਰਾਇ ਮਸਨਦ ਨਸ਼ੀਂ ਖ਼ਾਂਹਦ ਗੁਰੂ ਨਾਨਕ ਦਰ ਰੌਸ਼ਨ ਜ਼ਮੀਰੀ ਵ ਜ਼ਹੂਰ ਖਰਕ ਆਦਾਤ ਬਰ ਮਸਹੂਰ ਅਸਤ)***

ਉਨ੍ਹਾਂ ਅਹਿਲਕਾਰਾਂ ਨੇ ਗੁਰੂ ਦਰਬਾਰ ਹਾਜ਼ਰ ਹੋ ਚਿੱਠੀ ਵੀ ਦਿੱਤੀ ਅਤੇ ਜ਼ਬਾਨੀ ਵੀ ਬਾਦਸ਼ਾਹ ਦੇ ਦਿਲੀ ਸ਼ੌਕ ਨੂੰ ਗੁਰੂ ਸਾਹਿਬ ਦੀ ਸੇਵਾ ਵਿਚ ਬਿਆਨ ਕੀਤਾ। ਉਸ ਸਮੇਂ ਵੀ ਗੁਰੂ ਜੀ ਨੇ ਦਿੱਲੀ ਜਾਣ ਤੋਂ ਅਸਮਰੱਥਾ ਪ੍ਰਗਟਾਈ ਤੇ ਰਾਮ ਰਾਇ ਨੂੰ ਭੇਜਿਆ। ਰਾਮਰਾਇ ਨੇ ਪੁੱਛਿਆ ਵੀ ਕਿ ਔਰੰਗਜ਼ੇਬ ਕਰਾਮਾਤ ਦਿਖਲਾਉਣ ਲਈ ਵਾਰ-ਵਾਰ ਕਹਿ ਰਹਿਆ ਹੈ ਸੋ ਇਸ ਪ੍ਰਤੀ ਜੋ ਹੁਕਮ ਹੋਵੇ ਉਹ ਹੀ ਕਰਾਂ। ਗੁਰੂ ਸਾਹਿਬ ਨੇ ਫ਼ਰਮਾਇਆ ਕਿ ਕਰਾਮਾਤ ਦਿਖਾਉਣਾ ਫ਼ਕੀਰੀ ਦੇ ਧਰਮ ਵਿਚ ਠੀਕ ਨਹੀਂ ਸਮਝਿਆ ਜਾਂਦਾ।

*(ਇਜ਼ਹਾਰੇ ਕਰਾਮਾਤ ਦਰ ਮਜ਼ਹਬ ਫੁਕਰਾ*
*ਮੁਸਤਨਹਸਨ ਨੇਸਤ)*

ਜਦ ਰਾਮਰਾਇ ਦਿੱਲੀ ਪੁੱਜਾ ਤਾਂ ਸ਼ਾਹੀ ਦਰਬਾਰ ਛੇਤੀ ਹੀ ਜਾਣ ਦੀ ਆਗਿਆ ਮਿਲ ਗਈ। ਰਾਮਰਾਇ ਖ਼ੂਬ ਗੱਲਬਾਤ ਕਰਨ ਵਾਲਾ ਤੇ ਸੂਝ ਬੂਝ ਵਾਲਾ ਸ਼ਖ਼ਸ ਸੀ। ਔਰੰਗਜ਼ੇਬ ਨੇ ਰਾਮਰਾਇ ਦੀ ਗੱਲ ਬਾਤ ਤੋਂ ਹੀ ਸਮਝ ਲਿਆ ਕਿ ਗੁਰੂ ਉੱਚ ਪਾਯਾਂ ਦੇ ਦਰਵੇਸ਼ ਹਨ। ਦੁਨਿਆਵੀ ਹਿਰਸ ਉਨ੍ਹਾਂ ਵਿਚ ਨਹੀਂ ਹੈ। ਰਾਮਰਾਇ ਨੇ ਹਰ ਉਠਾਏ ਸਵਾਲ ਦਾ ਜਵਾਬ ਇਸ ਤਰ੍ਹਾਂ ਦਿੱਤਾ ਕਿ ਉਸ ਦੀ ਤਸੱਲੀ ਹੋ ਗਈ। ਰਾਮਰਾਇ ਨੂੰ ਉਸ ਨੇ ਚੰਦਨ ਦੀ ਚੌਂਕੀ ਤੇ ਨਾਲ ਬਿਠਲਾਇਆ। ਖਿਲਅਤ ਵੀ ਦਿੱਤੀ। ਮਿਰਜ਼ਾ ਰਾਜਾ ਸਿੰਘ ਰਾਮਰਾਇ ਨੂੰ ਨਾਲ ਲੈ ਗਿਆ। ਥੋੜ੍ਹੇ ਦਿਨਾਂ ਬਾਅਦ ਹੀ ਉਸ ਨੇ ਕਰਾਮਾਤਾਂ ਦਿਖਲਾਉਣੀਆਂ ਸ਼ੁਰੂ ਕਰ ਦਿੱਤੀਆਂ। ਗੱਲ ਇਥੋਂ ਤਕ ਵਧੀ ਕਿ ਇਕ ਵਾਰੀ ਔਰੰਗਜ਼ੇਬ ਨੇ ਪੁੱਛਿਆ ਕਿ ਦੋਵੇਂ ਭਰਾਵਾਂ (ਗੁਰੂ ਹਰਿ ਕ੍ਰਿਸ਼ਨ ਜੀ ਤੇ ਉਸ ਵਿਚੋਂ) ਗੁਰੂ ਹਰਿਰਾਇ ਕਿਸ ਨੂੰ ਗੁਰਗੱਦੀ ਤੇ ਬਿਠਾਉਣਾ ਚਾਹੁੰਦੇ ਹਨ। ਰਾਮਰਾਇ ਨੇ ਕਿਹਾ : *ਗੁਰੂ ਸਾਹਿਬ ਮਾਲਕ ਤੇ ਮੁਖ਼ਤਾਰ ਹਨ। ਜਿਸ ਨੂੰ ਚਾਹੁਣ ਨਿਵਾਜਣ।*

**ਰਾਮਰਾਇ ਦਾ ਦਿੱਲੀ ਜਾਣਾ**

*(ਗੁਰੂ ਸਾਹਿਬ ਮਾਲਕ ਮੁਖ਼ਤਿਆਰ ਅੰਦ।*
*ਹਰ ਕਸ ਰਾ ਕਿ ਖ਼੍ਵਾਹੰਦ ਬਨਿਵਾਜ਼ੰਦ)*

ਬੂਟੇ ਸ਼ਾਹ ਕਹਿੰਦਾ ਹੈ ਕਿ ਰਾਮਰਾਇ ਅੰਦਰ ਗੁਰੂ ਗੱਦੀ ਪ੍ਰਾਪਤੀ ਦੀ ਖ਼ਾਹਿਸ਼ ਜਾਗ ਉੱਠੀ। ਉਸ ਜਾਣਿਆ ਕਿ ਬਾਦਸ਼ਾਹ ਦਾ ਇਸ਼ਾਰਾ ਸਿਫ਼ਾਰਸ਼ ਦੇ ਤੌਰ 'ਤੇ ਹੋ ਜਾਵੇ ਤਾਂ ਪੂਰਾ ਭਰੋਸਾ ਹੈ ਕਿ ਗੁਰੂ ਸਾਹਿਬ ਗੁਰਿਆਈ ਦੀ ਗੱਦੀ ਉਸ ਨੂੰ ਬਖ਼ਸ਼ ਦੇਣਗੇ।

**ਗੁਰਗੱਦੀ ਲਈ ਰਾਮਰਾਇ ਉਤਾਵਲਾ ਹੋ ਗਿਆ**

*(ਲੇਕਿਨ ਇਸ਼ਾਰਾਤ ਬਾਦਸ਼ਾਹ ਹਮ ਬ ਤਰੀਕ*
*ਸਿਫਾਰਸ਼ ਸਾਦਰ ਕਰਦੰਦ।*
*ਯਕੀਨ ਕੁਲ ਅਸਤ ਕਿ ਗੁਰੂ ਸਾਹਿਬ ਮਸਨੰਦ*
*ਖ਼ਿਲਾਫਤ ਬਾਯੀਨ ਬੰਦਾ ਖ਼੍ਵਾਹੰਦ ਬਖਸ਼ੀਦ)*

ਰਾਮ ਰਾਇ ਨੇ ਇਹ ਗੱਲ ਬਾਦਸ਼ਾਹ ਦੇ ਨਿਕਟਵਰਤੀਆਂ ਨਾਲ ਕੀਤੀ। ਉਨ੍ਹਾਂ ਬਾਦਸ਼ਾਹ ਨਾਲ ਗੱਲ ਕੀਤੀ। ਬਾਦਸ਼ਾਹ ਨੇ ਉਸ ਸਮੇਂ ਹਰਿ ਰਾਇ ਜੀ ਨੂੰ ਚਿੱਠੀ ਲਿਖੀ ਕਿ ਆਪ ਦਾ ਨੇਕ ਬੇਟਾ ਰਾਮ ਰਾਇ ਗ਼ੈਬੀ ਤਾਕਤਾਂ ਦਾ ਗਿਆਤਾ ਤੇ ਕਰਾਮਾਤਾਂ ਦਿਖਲਾਉਣ ਦੀ ਸੱਤਾ ਰੱਖਦਾ ਹੈ ਤੇ ਸੰਸਾਰਕ ਤੇ ਪਰਮਾਰਥਕ ਸੂਝ ਵੀ ਬਹੁਤ ਜ਼ਿਆਦਾ ਹੈ। ਇਸ ਨੂੰ ਗੁਰਗੱਦੀ ਬਖ਼ਸ਼ ਕੇ ਸਨਮਾਨ ਬਖ਼ਸ਼ੋ।

ਗੁਰੂ ਮਹਾਰਾਜ ਨੂੰ ਭਾਵੇਂ ਪਹਿਲਾਂ ਵੀ ਖ਼ਬਰਾਂ ਪੁੱਜ ਰਹੀਆਂ ਸਨ ਕਿ ਰਾਮ ਰਾਇ ਔਰੰਗਜ਼ੇਬ ਦਾ ਅਨੁਆਈ ਹੋ ਗਿਆ ਹੈ। ਔਰੰਗਜ਼ੇਬ ਦੀ ਖ਼ੁਸ਼ੀ ਹਾਸਲ ਕਰਨ ਲਈ ਗੁਰਬਾਣੀ ਤਕ ਦੇ ਅਰਥ ਉਲਟਾ ਦਿੱਤੇ ਹਨ ਅਤੇ ਕਰਾਮਾਤਾਂ ਦਿਖਲਾ ਕੇ ਬਾਦਸ਼ਾਹ ਦੇ

ਦਿਲ ਨੂੰ ਆਪਣੇ ਵੱਲ ਰੁਚਿਤ ਵੀ ਕਰ ਲਿਆ ਹੈ।

ਮਹਾਰਾਜ ਨੇ ਕਿਹਾ ਕਿ *ਰਾਮ ਰਾਇ ਭੁੱਲ ਕਿਵੇਂ ਗਿਆ ਕਿ ਗੁਰਗੱਦੀ ਕਿਸੇ ਦੀ ਸਿਫ਼ਾਰਸ਼ 'ਤੇ ਨਹੀਂ ਸਗੋਂ ਘਾਲ ਕਮਾਈ ਨਾਲ ਮਿਲਦੀ ਹੈ।* ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਦੇ ਹੁੰਦਿਆਂ ਵੀ ਗੁਰੂ ਅੰਗਦ ਦੇਵ ਜੀ ਨੂੰ ਸੇਵਾ ਤੇ ਦ੍ਰਿੜ੍ਹ ਵਿਸ਼ਵਾਸ ਹੋਣ ਕਾਰਨ ਉਨ੍ਹਾਂ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਬਖ਼ਸ਼ੀ। ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਜਿਸ ਨੂੰ ਦਿੱਲੀ ਵਿਸ਼ਵਾਸ ਤੇ ਸੇਵਾ ਨਿਭਾਉਣ ਵਿਚ ਪੱਕਾ ਤੇ ਪੂਰਨ ਦੇਖਿਆ ਉਸੇ ਨੂੰ ਜਾਂ-ਨਸ਼ੀਨ ਥਾਪਿਆ।

**ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿ-ਕ੍ਰਿਸ਼ਨ ਜੀ ਨੂੰ ਸੌਂਪਣੀ**

ਸੋ ਇਹ ਫ਼ੈਸਲਾ ਲੈ ਲਿਆ ਕਿ ਗੁਰੂ ਹਰਿਕ੍ਰਿਸ਼ਨ ਜੀ ਜਿਸ ਨੇ ਇਬਾਦਤ ਤੇ ਘਾਲ (ਰਿਆਜ਼) ਵਿਚ ਜਿੰਦ-ਜਾਨ ਲਗਾਈ ਹੋਈ ਹੈ, ਉਹ ਹੀ ਉੱਚ ਪਦ ਦੇ ਅਧਿਕਾਰੀ ਹਨ। ਆਪ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਸੌਂਪ ਦਿੱਤੀ। ਰਾਮ ਰਾਇ ਸੜ ਬਲ ਗਿਆ ਤੇ ਔਰੰਗਜ਼ੇਬ ਨੇ ਉਸ ਨੂੰ ਡੇਹਰਾਦੂਨ ਇਲਾਕੇ ਵਿਚ ਸੱਤ ਪਿੰਡਾਂ ਦੀ ਜਾਗੀਰ ਦੇ ਕੇ ਉਸ ਲਈ ਉਚੇਚੀ ਸ਼ਾਨਦਾਰ ਇਮਾਰਤ ਬਣਵਾਈ ਤੇ ਸੰਗਮਰਮਰ ਦਾ ਤਖ਼ਤ ਬਣਾ ਕੇ ਉਸ ਤੇ ਬਿਠਾਇਆ। ਸਾਰੇ ਜਗ ਤੇ ਜ਼ਾਹਿਰ ਹੋ ਗਿਆ ਕਿ *ਗੁਰੂ ਘਰ ਕਿਸੇ ਦੇ ਮਤੀਅ ਨਹੀਂ ਅਤੇ ਸ਼ਾਹੀ ਮਦਦ ਤੇ ਸਿਫ਼ਾਰਸ਼ ਨਾਲ ਤਖ਼ਤ ਤੇ ਬਿਠਾਇਆਂ ਨੂੰ ਮੱਥੇ ਤਕ ਨਹੀਂ ਲਗਾਉਂਦਾ।*

ਕਤਕ ਵਦੀ ਨੌਮੀ ਸੰਮਤ ੧੭੧੮ ਨੂੰ ਗੁਰੂ ਹਰਿ ਰਾਇ ਜੀ ਅਕਤੂਬਰ ੧੬੬੧ ਨੂੰ ਕੀਰਤਪੁਰ ਹੀ ਜੋਤੀ ਜੋਤ ਸਮਾ ਗਏ।



੮

# ਗੁਰੂ ਹਰਿਕ੍ਰਿਸ਼ਨ ਜੀ-ਅਠਵੇਂ ਪਾਤਸ਼ਾਹ

**ਪ੍ਰਕਾਸ਼**

ਸ਼ੰਕਰ ਜੋਤਸ਼ੀ ਦੀ ਲਿਖਤ ਅਨੁਸਾਰ ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਕੀਰਤਪੁਰ ੯ ਸਾਵਨ ਸੰਮਤ ੧੭੧੩ (ਜੁਲਾਈ ੭, ਸੰਨ ੧੬੫੬) ਬੁੱਧਵਾਰ ਸੱਤ ਘੜੀ ਦਿਨ ਨਿਕਲਣ ਤੇ ਮਾਤਾ ਕ੍ਰਿਸ਼ਨ ਕੌਰ ਦੀ ਕੁਖੋਂ ਹੋਇਆ। ਤਕਰੀਬਨ ਪੰਜ ਸਾਲ ਦੀ ਉਮਰ ਵਿਚ ਆਪ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲੀ।

**ਔਰੰਗਜ਼ੇਬ ਦਾ ਗੁਰੂ ਹਰਿਕ੍ਰਿਸ਼ਨ ਜੀ ਨੂੰ ਬੁਲਾਵਾ**

ਇਕ ਸਮੇਂ ਔਰੰਗਜ਼ੇਬ ਨੇ ਆਪਣੇ ਦਰਬਾਰੀਆਂ ਨੂੰ ਪੁੱਛਿਆ ਕਿ ਕੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਵੀ ਉਸ ਦੇ ਸ਼ਰਧਾਲੂ 'ਸੱਚਾ ਪਾਤਸ਼ਾਹ' ਕਹਿੰਦੇ ਹਨ। ਦਰਬਾਰੀਆਂ ਨੇ ਕਿਹਾ : ਗੁਰੂ ਹਰਿਕ੍ਰਿਸ਼ਨ ਜੀ ਨੂੰ ਉਨ੍ਹਾਂ ਦੇ ਸਿੱਖ ਸ਼ਰਧਾਲੂ ਤੇ ਹੋਰ ਹਿੰਦੂ ਉਸੇ ਉੱਚ ਮਰਤਬੇ ਵਾਲਾ ਸਮਝਦੇ ਹਨ ਤੇ ਉਤਨਾ ਹੀ ਆਦਰ ਦੇਂਦੇ ਹਨ ਜਿਤਨਾ ਗੁਰੂ ਹਰਿ ਰਾਇ ਜੀ ਨੂੰ ਦੇਂਦੇ ਸਨ। ਇਹ ਸੁਣ ਕੇ ਔਰੰਗਜ਼ੇਬ ਨੇ ਕਿਹਾ ਕਿ ਉਸ ਵਿਚ ਐਸੇ ਗੁਰੂ ਨੂੰ ਮਿਲਣ ਦੀ ਤੀਬਰ ਇੱਛਾ ਹੈ। ਉਸ ਨੂੰ ਪਤਾ ਸੀ ਕਿ ਨਿਰਾ ਕਹਿਣ ਤੇ ਗੁਰੂ ਜੀ ਨੇ ਦਿੱਲੀ ਨਹੀਂ ਆਉਣਾ, ਸੋ ਹੁਕਮ ਦਿੱਤਾ ਕਿ ਕਈ ਹਜ਼ਾਰ ਸਵਾਰ ਕੀਰਤਪੁਰ ਜਾ ਕੇ ਗੁਰੂ ਜੀ ਨੂੰ ਸਤਿਕਾਰ ਨਾਲ ਲੈ ਕੇ ਆਉਣ। ਉਥੇ ਹੀ ਦਰਬਾਰ ਵਿਚ ਇਕ ਦੀਵਾਨ ਬੈਠਾ ਸੀ ਜੋ ਗੁਰੂ ਜੀ ਦਾ ਸੇਵਕ ਸੀ, ਉਸ ਨੇ ਕਿਹਾ ਕਿ ਐਸਾ ਕਰਨਾ ਉਚਿਤ ਨਹੀਂ ਹੈ। ਠੀਕ ਇਹ ਹੀ ਬਣ ਆਉਂਦਾ ਹੈ ਕਿ ਮੈਂ ਜਾਵਾਂ ਤੇ ਬੇਨਤੀ ਕਰਕੇ ਉਨ੍ਹਾਂ ਨੂੰ ਇਥੇ ਲੈ ਆਵਾਂ। ਬਾਦਸ਼ਾਹ ਨੂੰ ਇਹ ਗੱਲ ਜਚੀ ਤੇ ਉਹ ਦੀਵਾਨ ਗੁਰੂ ਜੀ ਪਾਸ ਕੀਰਤਪੁਰ ਜਾ ਹਾਜ਼ਰ ਹੋਆ। ਆਪਣੇ ਨਾਲ ਉਹ ਗੁਰੂ ਜੀ ਦੀ ਸਵਾਰੀ ਲਈ ਪਾਲਕੀ ਅਤੇ ਹੋਰ ਦੂਜੇ ਸੇਵਕਾਂ ਲਈ ਘੋੜੇ ਹਾਥੀ ਨਾਲ ਲੈ ਕੇ ਗਿਆ। ਮਹਾਰਾਜ ਨੇ ਇਸ ਸ਼ਰਤ ਤੇ ਦਿੱਲੀ ਜਾਣਾ ਮੰਨ ਲਿਆ ਕਿ ਉਹ ਔਰੰਗਜ਼ੇਬ ਨੂੰ ਮਿਲਣਗੇ ਨਹੀਂ।

**ਬੰਗਲਾ ਸਾਹਿਬ**

ਉਸ ਦੀਵਾਨ ਦੀ ਪਤਨੀ ਨੇ ਇਹ ਮਨ ਵਿਚ ਧਾਰਿਆ ਹੋਆ ਸੀ ਕਿ ਜੇ ਗੁਰੂ ਜਾਣੀ ਜਾਣ ਹਨ ਤਾਂ ਉਸ ਦੀ ਗੋਦ ਵਿਚ ਆ ਬੈਠਣ। ਗੁਰੂ ਜੀ ਜਦ ਦਿੱਲੀ ਉਸ ਦੀਵਾਨ ਦੇ ਬੰਗਲੇ ਪੁੱਜੇ ਤਾਂ ਸਿੱਧਾ ਰਾਣੀ ਦੀ ਗੋਦ ਵਿਚ ਜਾ ਬੈਠੇ। ਉਹ ਦਿਲੋ-ਜਾਨ ਨਾਲ ਗੁਰੂ ਦੀ ਸ਼ਰਧਾਲੂ ਤੇ ਆਗਿਆ ਵਿਚ ਹੋ ਗਈ।

ਮਹਾਰਾਜ ਨੇ ਫਿਰ ਦੁਹਰਾਇਆ ਕਿ ਉਹ ਔਰੰਗਜ਼ੇਬ ਨੂੰ ਕਦੇ ਵੀ ਨਹੀਂ ਮਿਲਣਗੇ। ਸ਼ਹਿਰ ਵਿਚ ਚੀਚਕ ਦੀ ਬੀਮਾਰੀ ਫੈਲੀ ਹੋਈ ਸੀ। ਗੁਰੂ ਜੀ ਲੋਕਾਂ ਦੇ ਦੁੱਖ ਦੂਰ ਕਰਨ ਲਈ ਆਪੂੰ ਪੁੱਜਦੇ। ਉਨ੍ਹਾਂ ਨੇ ਸ਼ਹਿਰ ਦੇ ਦੁਖੜੇ ਆਪਣੇ ਸਿਰ ਲੈ ਲਏ ਤੇ ਚੀਚਕ ਦਾ ਹਮਲਾ ਐਸਾ ਹੋਆ ਕਿ ਉਹ ਆਪਣਾ ਅੰਤਮ ਸਮਾਂ ਨੇੜੇ ਜਾਣ ਗੁਰੂ-ਗੱਦੀ ਦੀ ਜ਼ਿੰਮੇਵਾਰੀ ਦੇਣ ਲਈ ਪੰਜ ਪੈਸੇ ਤੇ ਨਾਰੀਅਲ ਮੰਗਵਾ ਕੇ ਬਾਬਾ ਬਕਾਲਾ ਦੇ ਸ਼ਬਦ ਆਖ ਕੇ ਚੁੱਪ ਕਰ ਗਏ। ਲੋਕਾਂ ਜਦ ਨਾਂ ਦੀ ਪੁੱਛ ਕੀਤੀ ਤਾਂ ਆਪ ਜੀ ਨੇ ਆਪਣੇ ਹੱਥ ਦੀ ਮੁੱਠੀ ਮੀਟ ਲਈ। ਲੋਕਾਂ ਬੇਨਤੀਆਂ ਕੀਤੀਆਂ ਕਿ ਆਪ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋ ਸੰਗਤਾਂ ਦੀ ਸੰਭਾਲ ਕਰਦੇ ਰਹੋ। *ਮਹਾਰਾਜ ਨੇ ਕਿਹਾ ਕਿ ਜਗਤ ਤਮਾਸ਼ਾ ਹੈ ਤੇ ਇਥੋਂ ਜਾਣ ਵਿਚ ਕਦੇ ਝਿਜਕ ਨਹੀਂ ਦਿਖਾਉਣੀ ਚਾਹੀਦੀ। ਜੋ ਸੁਖ ਵਾਹਿਗੁਰੂ ਦੇ ਚਰਨਾਂ ਵਿਚ ਹੈ ਉਹ ਇਥੇ ਕਿਥੇ ?*

*(ਤਮਾਸ਼-ਇ-ਆਂ ਜਹਾਨ ਅਜ਼ ਸੈਰ ਈਂ*
*ਜਹਾਂ ਬ ਮਰਤਬਾ ਬਹਤਰ)*

ਉਸ ਦੀਵਾਨ ਨੇ ਵੀ ਬੇਨਤੀ ਕੀਤੀ ਕਿ ਔਰੰਗਜ਼ੇਬ ਤਾਂ ਸਿਰਫ਼ ਗੁਰੂ ਨਾਨਕ ਸ਼ਾਹ ਦੇ ਸ਼ਬਦ ਸੁਣਨਾ ਤੇ ਸਮਝਣਾ ਚਾਹੁੰਦਾ ਸੀ। ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਸਮੇਂ ਇਕ ਸ਼ਬਦ ਪੜ੍ਹਿਆ ਕਿ ਇਹ ਔਰੰਗਜ਼ੇਬ ਨੂੰ ਸੁਣਾ ਦੇਣ। ਸ਼ਬਦ ਭੇਜਦੇ ਸਾਰ ਆਪ ਜੀ ਜੋਤੀ ਜੋਤ ਸਮਾ ਗਏ।

**ਗੁਰੂ ਹਰਿਕ੍ਰਿਸ਼ਨ ਜੀ ਦੀਆਂ ਬਰਕਤਾਂ**

ਕਿਤਾਬੇ ਲਾਹੌਰ ਵਿਚ ਲਿਖਿਆ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਦੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਨਾਲ ਸਿੱਖ ਕੌਮ ਨੂੰ ਤਾਜ਼ਗੀ ਤੇ ਰੌਣਕ ਮਿਲੀ। ਸੰਗਤਾਂ ਹੁੰਮ-ਹੁਮਾ ਕੇ ਕੀਮਤੀ ਭੇਟਾਵਾਂ ਲੈ ਕੇ ਪੁਜਦੀਆਂ ਸਨ। ਅਣਗਿਣਤ ਲੋਕ ਉਨ੍ਹਾਂ ਦੇ ਸ਼ਰਧਾਲੂ ਬਣੇ ਤੇ ਆਗਿਆਕਾਰੀ ਹੋਏ। ਲੋਕ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਹਿੰਦੇ ਸਨ। ਕੁਝ ਸਮੇਂ ਬਾਅਦ ਸ਼ਸਤਰਧਾਰੀ ਤੇ ਪੈਦਲ ਤੇ ਘੋੜ-ਸਵਾਰ ਫ਼ੌਜ ਵੀ ਉਥੇ ਇਕੱਤਰ ਹੋ ਗਈ। ਦੋਖੀਆਂ ਨੇ ਦਿੱਲੀ ਜਾ ਸ਼ਿਕਾਇਤ ਕੀਤੀ। ਰਾਮ ਰਾਇ ਸਭ ਤੋਂ ਵੱਡਾ ਸ਼ਿਕਾਇਤੀ ਸੀ। ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਨੂੰ ਦਿੱਲੀ ਲਿਆਉਣ ਲਈ ਹੁਕਮ ਦਿੱਤਾ। ਕੁਝ ਸਿਆਣਿਆਂ ਨੇ ਸਲਾਹ ਦਿੱਤੀ ਕਿ ਗੁਰੂ ਜੀ ਨੂੰ ਦਿੱਲੀ ਜਾ ਕੇ ਔਰੰਗਜ਼ੇਬ ਦੇ ਭੁਲੇਖੇ ਕੱਢਣੇ ਚਾਹੀਦੇ ਹਨ ਅਤੇ ਗ਼ੈਬੀ ਭੇਤ ਤੇ ਕਰਾਮਾਤ ਪ੍ਰਗਟਾ ਕੇ ਔਰੰਗਜ਼ੇਬ ਨੂੰ ਚੁੱਪ ਕਰਾਉਣਾ ਜ਼ਰੂਰੀ ਹੈ। ਮਹਾਰਾਜ ਨੇ ਕਿਹਾ : *ਇਹ ਕੰਮ ਉਹ ਕਦਾਚਿਤ ਨਹੀਂ ਕਰਨਗੇ। ਫ਼ਕੀਰਾਂ ਨੂੰ ਬਾਦਸ਼ਾਹ ਦੀ ਸੰਗਤ ਨਹੀਂ ਸ਼ੋਭਦੀ।*

ਦਰਬਾਰੀਆਂ ਤੇ ਕਈ ਸਿੱਖਾਂ ਦੇ ਜ਼ੋਰ ਦੇਣ 'ਤੇ ਗੁਰੂ ਜੀ ਦਿੱਲੀ ਤਾਂ ਚੱਲ ਪਏ ਪਰ ਇਹ ਸਾਫ਼ ਕਹਿਆ ਕਿ ਉਹ ਬਾਦਸ਼ਾਹ ਨੂੰ ਮਿਲਣਾ ਤਕ ਨਹੀਂ ਚਾਹੁੰਦੇ। ਜਿਵੇਂ ਵਾਹਿਗੁਰੂ ਦਾ ਭਲਾ ਹੋਵੇਗਾ ਉਹ ਛੇਤੀ ਹੀ ਪ੍ਰਗਟ ਹੋ ਜਾਏਗਾ। ਗੁਰੂ ਜੀ ਨੇ ਮਿਰਜ਼ਾ ਰਾਜਾ[1] ਨੂੰ

---

੧. ਮਿਰਜਾ ਰਾਜਾ ਜੈ ਸਿੰਘ

ਵੀ ਕਹਿ ਦਿੱਤਾ ਕਿ ਬਾਦਸ਼ਾਹ ਨੂੰ ਕਦੇ ਨਹੀਂ ਮਿਲਣਗੇ। ਇਸ ਦੌਰਾਨ ਆਪ ਜੀ 'ਤੇ ਚੀਚਕ ਦਾ ਹਮਲਾ ਐਸਾ ਹੋਇਆ ਕਿ ਜੋਤੀ ਜੋਤ ਸਮਾ ਗਏ। ਸਾਰੇ ਆਪ ਜੀ ਦੀ ਦ੍ਰਿੜ੍ਹਤਾ ਤੇ ਵਿਦਵਤਾ ਦੇਖ ਅਸਚਰਜ ਹੋਏ। ਇਹ ਹੁਕਮ ਵੀ ਕਰ ਦਿੱਤਾ ਕਿ ਇਸ ਗੱਦੀ ਦਾ ਵਾਰਿਸ 'ਬਾਬਾ ਬਕਾਲਾ' ਹੈ। ਬਾਬਾ, ਜੋ ਬਕਾਲਾ ਵਿਖੇ ਹੈ, ਉਨ੍ਹਾਂ ਦੇ ਦੀਦਾਰ ਨਾਲ ਸਾਰਿਆਂ ਨੂੰ ਤਸਕੀਨ ਹੋਵੇਗੀ। ਸਾਰੇ ਉਨ੍ਹਾਂ ਦੀ ਆਗਿਆ ਵਿਚ ਟੁਰਨਾ। ਇਹ ਵੀ ਲਿਖਿਆ ਮਿਲਦਾ ਹੈ ਕਿ ਰਾਮ ਰਾਇ ਨੇ ਹੀ ਔਰੰਗਜ਼ੇਬ ਨੂੰ ਪ੍ਰੇਰਿਆ ਸੀ ਕਿ ਉਹ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਆਉਣ ਲਈ ਲਿਖੇ। ਗੁਰੂ ਹਰਿਕ੍ਰਿਸ਼ਨ ਜੀ ਨੇ ਔਰੰਗਜ਼ੇਬ ਨਾਲ ਕਦੇ ਮੁਲਾਕਾਤ ਨਾ ਕੀਤੀ। ਜਦ ਆਪ ਜੀ ਜੋਤੀ ਜੋਤ ਸਮਾਉਣ ਲੱਗੇ ਤਾਂ ਸਿੱਖਾਂ ਪੁੱਛਿਆ ਕਿ ਅਸੀਂ ਮਗਰੋਂ ਕਿਸ ਦਾ ਪੱਲਾ ਪਕੜੀਏ ਤਾਂ ਉਨ੍ਹਾਂ ਕਿਹਾ : *'ਸਾਡੇ ਬਾਬਾ ਜੀ ਬਕਾਲੇ ਵਿਚ ਹਨ।'* ਇਤਨਾ ਕਹਿ ਕੇ ਉਹ ਜੋਤੀ ਜੋਤ ਸਮਾ ਗਏ।



## ੯

# ਗੁਰੂ ਤੇਗ਼ ਬਹਾਦਰ ਜੀ—ਨੌਵੇਂ ਪਾਤਸ਼ਾਹ

**ਪ੍ਰਕਾਸ਼**

ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼ ਸ੍ਰੀ ਅੰਮ੍ਰਿਤਸਰ (ਰਾਮਦਾਸਪੁਰਾ) ਮਾਤਾ ਨਾਨਕੀ ਦੀ ਕੁਖੋਂ ਸੰਮਤ ੧੬੭੮ ਵੈਸਾਖ ਵਦੀ ਪੰਜਵੀਂ (ਪਹਿਲੀ ਅਪ੍ਰੈਲ ਸੰਨ ੧੬੨੧) ਨੂੰ ਹੋਇਆ। ਆਪ ਜੀ ਦੀ ਸ਼ਾਦੀ ਕਰਤਾਰਪੁਰ ਦੇ ਭਾਈ ਲਾਲ ਚੰਦ ਦੀ ਪੁੱਤਰੀ ਬੀਬੀ ਗੁਜਰੀ ਨਾਲ ਹੋਈ।

ਗੁਰੂ ਹਰਿਕ੍ਰਿਸ਼ਨ ਜੀ ਜਦ ਦਿੱਲੀ ਵਿਖੇ 'ਮੇਰਾ ਬਾਬਾ ਬਕਾਲੇ, ਵਿਚ ਹੈ,' ਫ਼ਰਮਾ ਕੇ ਜੋਤੀ ਜੋਤ ਸਮਾ ਗਏ ਤਾਂ ਕਈ ਸੋਢੀਆਂ ਨੇ ਬਕਾਲਾ ਵਿਖੇ ਗੱਦੀਆਂ ਲਗਾ ਲਈਆਂ।

**ਗੁਰੂ ਲਾਧੋ ਰੇ**

ਗੁਰੂ ਤੇਗ਼ ਬਹਾਦਰ ਤੇ ਉਨ੍ਹਾਂ ਦੀ ਮਾਤਾ ਤੇ ਪਰਵਾਰ ਨੇ ਗੁਰੂ ਹਰਿਗੋਬਿੰਦ ਜੀ ਦੇ ਹੁਕਮ ਨਾਲ ਹੀ (ਬਾਬਾ) ਬਕਾਲੇ ਵਿਖੇ ਵਸੇਬਾ ਕੀਤਾ ਸੀ। ਗੁਰੂ ਤੇਗ਼ ਬਹਾਦਰ ਕਿਸੇ ਆਪਸੀ ਝਗੜੇ ਤੋਂ ਅਲੱਗ ਕਿਸੇ 'ਤੇ ਨਿਰਭਰ ਨਾ ਹੋ ਕੇ ਇਕਾਂਤ ਵਿਚ ਸਮਾਂ ਗੁਜ਼ਾਰ ਰਹੇ ਸਨ।

*ਤੇਗ ਬਹਾਦਰ ਮਰਦਮੀ ਆਜ਼ਾਦ ਵਜਹ ਬੂਦ ਵ ਰੇਜ਼*
*ਕਾਰ ਖ਼ੁੱਦ ਬ ਗੋਸ਼ਾ ਨਸ਼ੀਂ)*

ਉਨ੍ਹਾਂ ਨੇ ਆਪਣਾ ਦਾਅਵਾ ਉਸ ਵੇਲੇ ਵੀ ਪੇਸ਼ ਨਾ ਕੀਤਾ ਜਦ ਬਾਕੀ ਗੱਦੀਆਂ ਲਗਾ ਕੇ ਬੈਠ ਗਏ। ਮੱਖਣ ਸ਼ਾਹ, ਜੋ ਗੁਰੂ ਹਰਿਗੋਬਿੰਦ ਦਾ ਸਿੱਖ ਸੀ ਤੇ ਜਿਸ ਪਾਸ ਪਾਰਖੂ ਅੱਖ ਸੀ, ਦਿੱਲੀ ਤੋਂ ਬਕਾਲਾ ਪੁੱਜਾ। ਬਕਾਲਾ ਵਿਖੇ ਕਈ ਦਾਅਵੇਦਾਰਾਂ ਨੂੰ ਦੇਖ ਉਸ ਵਿਉਂਤ ਬਣਾਈ ਕਿ ਜੋ ਗੁਰੂ ਹੈ, ਉਹ ਆਪੇ ਹੀ ਪੂਰੀ ਭੇਟਾ ਦੀ ਰਕਮ ਮੰਗ ਲਵੇਗਾ। ਸੋ ਉਸ ਨੇ ਇਕ ਇਕ ਰੁਪਿਆ ਦਾਅਵੇਦਾਰਾਂ ਅੱਗੇ ਭੇਟ ਕਰਨਾ ਅਰੰਭਿਆ। ਜਦ ਉਸ ਨੇ ਹੋਰਨਾਂ ਵਾਂਗ ਗੁਰੂ ਤੇਗ਼ ਬਹਾਦਰ ਜੀ ਅੱਗੇ ਵੀ ਇਕ ਰੁਪਿਆ ਰੱਖਿਆ ਤਾਂ ਉਨ੍ਹਾਂ ਕਿਹਾ ਕਿ ਦਸਵੰਧ ਦੀ ਪੂਰੀ ਰਕਮ ਭੇਟ ਕਰੋ। ਮੱਖਣ ਸ਼ਾਹ ਨੇ ਇਹ ਸੁਣਦੇ ਸਾਰ ਹੀ ਉੱਚੀ-ਉੱਚੀ ਬੋਲ ਕੇ ਸਾਰੇ ਬਕਾਲੇ ਵਿਚ ਖ਼ਬਰ ਕਰ ਦਿੱਤੀ 'ਗੁਰੂ ਲਾਧੋ ਰੇ'।

ਇਤਨਾ ਸੁਣਨਾ ਸੀ ਕਿ ਹੋਰ ਸੰਗਤਾਂ ਤੇ ਸ਼ਰਧਾਲੂ ਵੀ ਉਥੇ ਆ ਗਏ। ਸਾਰਿਆਂ ਬੇਨਤੀ ਕੀਤੀ ਕਿ ਉਹ ਗੁਰੂ ਗੱਦੀ ਤੇ ਬਿਰਾਜਮਾਨ ਹੋਣ। ਗੁਰੂ ਤੇਗ ਬਹਾਦਰ ਜੀ ਨੇ ਬੜੀ ਹਲੀਮੀ ਨਾਲ ਕਿਹਾ ਕਿ ਉਹ ਤਾਂ ਇਕ ਦਰਵੇਸ਼ ਬੰਦੇ ਹਨ। ਇਸ ਉੱਚ ਪਦਵੀ ਦੇ ਲਾਇਕ ਨਹੀਂ।

*(ਮਰਦਮੀ ਦਰਵੇਸ਼ਮ ਵ ਲਾਇਕ ਈਂ ਅਮਰ ਖਤੀਰ ਨੇਸ਼ਤਮ)*

ਪਰ ਜਦ ਸਾਰਿਆਂ ਨੇ ਹੱਥ ਜੋੜ ਬੇਨਤੀਆਂ ਕੀਤੀਆਂ ਤਾਂ ਉਨ੍ਹਾਂ ਗੁਰੂ ਗੱਦੀ 'ਤੇ ਬੈਠਣਾ ਸਵੀਕਾਰ ਕੀਤਾ। ਜਦ ਗੁਰੂ ਹਰਿਗੋਬਿੰਦ ਜੀ ਦੇ ਦਿੱਤੇ ਸ਼ਸਤ੍ਰ ਉਨ੍ਹਾਂ ਨੂੰ ਪਹਿਨਣ ਲਈ ਕਿਹਾ ਤਾਂ ਵੀ ਉਨ੍ਹਾਂ ਇਹ ਹੀ ਫ਼ਰਮਾਇਆ ਕਿ ਇਨ੍ਹਾਂ ਦਾ ਅਜੇ ਵਕਤ ਨਹੀਂ ਆਇਆ ਜਦ ਉਨ੍ਹਾਂ ਦਾ ਬੇਟਾ ਤਖ਼ਤ ਤੇ ਬੈਠੇਗਾ ਤਾਂ ਉਨ੍ਹਾਂ ਨੂੰ ਪਹਿਨਾ ਦੇਣਾ। ਗੁਰੂ ਤੇਗ਼ ਬਹਾਦਰ ਜੀ ਦੀ ਸੋਭਾ ਸਦਾ ਰਜ਼ਾ ਵਿਚ ਰਹਿਣ, ਸਦਾ ਇਕਾਗ੍ਰਚਿਤ, ਹੱਥ ਖੁਲ੍ਹਾ ਤੇ ਅਤੁੱਟ ਲੰਗਰ ਚਲਾਉਣ ਕਾਰਨ ਜਗਤ ਤੇ ਛੇਤੀ ਫੈਲ ਗਈ।

*(ਬ ਸਬਬ ਤਾਇਤ, ਵ ਖਿਲਵਤ ਗਜ਼ੀਨੀ,*
*ਵ ਸਖਾਵਤ ਵ ਨਾਨ ਦਹੀ*
*ਬਾਜ਼ਾਰ ਸ਼ੁਹਰਤ ਉਹ ਗਰਮੀ ਗਿਫਤ)।*

ਕਿਤਨੇ ਹੀ ਹੋਰ ਧਰਮਾਂ ਦੇ ਲੋਕੀਂ ਉਨ੍ਹਾਂ ਵੱਲ ਪ੍ਰੇਰਿਤ ਹੋਣੇ ਸ਼ੁਰੂ ਹੋ ਗਏ। ਗੁਰਗੱਦੀ ਦੇ ਦਾਅਵੇਦਾਰਾਂ ਨੇ ਗੁਰੂ ਜੀ ਨੂੰ ਸਰੀਰਕ ਤੌਰ ਤੇ ਹਟਾਉਣ ਲਈ ਉਪਰਾਲੇ ਵੀ ਕੀਤੇ। ਮੱਖਣ ਸ਼ਾਹ ਨੇ ਉਨ੍ਹਾਂ ਦੋਖੀਆਂ ਨੂੰ ਬੁਰਾ ਭਲਾ ਕਹਿਆ।

**ਪੂਰਬ ਪਯਾਨਾ**

ਮਹਾਰਾਜ ਨੇ ਬਕਾਲਾ ਨਾ ਠਹਿਰਨ ਦਾ ਇਰਾਦਾ ਦੱਸਿਆ। ਮਾਲਵਾ ਵਿਚ ਵਿਚਰਦੇ ਰਹੇ। ਇਧਰ ਸੋਢੀ ਈਰਖਾ ਕਰ ਰਹੇ ਸਨ ਉਧਰ ਔਰੰਗਜ਼ੇਬ ਦੇ ਕੰਨ ਵੀ ਭਰੇ ਜਾ ਰਹੇ ਸਨ ਕਿ ਗੁਰੂ ਬਾਦਸ਼ਾਹੀ ਤੇ ਕਰਾਮਾਤੀ ਹੋਣ ਦਾ ਦਾਅਵਾ ਕਰਦਾ ਹੈ।

*(ਦਾਅਵਾ ਬਾਦਸ਼ਾਹੀ ਵ ਕਰਾਮਾਤ ਮੀ ਸਾਜ਼ਦ)*

ਪਰ (ਰਾਜਾ ਰਾਮ ਸਿੰਘ), ਜੋ ਔਰੰਗਜ਼ੇਬ ਦਾ ਮੁਸਾਹਬ ਸੀ ਨੇ ਕਿਹਾ ਕਿ ਉਹ ਤਾਂ ਸੰਤ ਆਦਮੀ ਹਨ ਤੇ ਬਾਦਸ਼ਾਹ ਨੂੰ ਇਹ ਨਹੀਂ ਸੋਭਦਾ ਕਿ ਉਹ ਫ਼ਕੀਰਾਂ ਦੀ ਕਰਨੀ ਤੇ ਇਤਰਾਜ਼ ਕਰੇ।

ਆਪ ਜੀ ਪੂਰਬ ਵਲ ਫੇਰੀ ਕਰਨ ਚਲੇ ਗਏ। ਪਟਨਾ ਸ਼ਹਿਰ ਵਿਖੇ ਉਨ੍ਹਾਂ ਦੇ ਘਰ ਬੇਟੇ ਦਾ ਜਨਮ ਹੋਆ। ਉਸ ਦਾ ਨਾਉਂ ਗੋਬਿੰਦ ਰਾਏ ਰੱਖਿਆ ਗਿਆ। ਵਾਪਸ ਮੁੜ ਕੇ ਉਨ੍ਹਾਂ ਮਾਖੋਵਾਲ ਦਾ ਨਗਰ ਵਸਾਇਆ। ਪੰਜ ਸੌ ਰੁਪਏ ਮੁੱਲ ਤਾਰ ਕੇ ਉਨ੍ਹਾਂ ਕਹਿਲੂਰ ਦੇ ਰਾਜੇ ਕੋਲੋਂ ਇਹ ਥਾਂ ਖਰੀਦੀ।

**ਅਨੰਦਪੁਰ ਸਾਹਿਬ ਦੀ ਉਸਾਰੀ**

ਮਹਾਰਾਜ ਦੀ ਸ਼ੋਭਾ ਚਾਰੇ ਪਾਸੇ ਫੈਲ ਰਹੀ ਸੀ। ਅਨੰਦਪੁਰ ਸਾਹਿਬ ਇਕ ਪ੍ਰਕਾਰ ਦੀ ਪਨਾਹ ਹੀ ਬਣ ਗਿਆ ਸੀ। ਕਿਤਨੇ ਹੀ ਸੂਰਮੇ ਉਨ੍ਹਾਂ ਪਾਸ ਇਕੱਠੇ ਹੋ ਗਏ। ਔਰੰਗਜ਼ੇਬ ਪਾਸ ਇਸ ਤਰ੍ਹਾਂ ਦੀਆਂ ਖ਼ਬਰਾਂ ਫਿਰ ਪੁਚਾਈਆਂ ਗਈਆਂ ਕਿ ਗੁਰੂ ਤੇਗ਼ ਬਹਾਦਰ ਪਾਸ ਇਕ ਤਗੜੀ ਫ਼ੌਜ ਇਕੱਠੀ ਹੋ ਗਈ ਹੈ ਤੇ ਮਾਲਵਾ ਵਿਚ ਉਹ ਡਟਿਆ ਹੋਇਆ ਹੈ। ਜੋ ਵੀ ਬਾਦਸ਼ਾਹ ਤੋਂ ਬਾਗ਼ੀ ਹੁੰਦਾ ਹੈ ਗੁਰੂ ਪਾਸ ਜਾ ਸ਼ਰਨ ਲੈਂਦਾ ਹੈ। ਸੋ ਇਸ ਨੂੰ ਛੇਤੀ ਦਬਾਉਣਾ ਚਾਹੀਦਾ ਹੈ। ਗੁਰੂ ਮਹਾਰਾਜ ਦੀ ਗ੍ਰਿਫਤਾਰੀ ਦੇ ਔਰੰਗਜ਼ੇਬ

**ਔਰੰਗਜ਼ੇਬ ਵਲੋਂ ਗ੍ਰਿਫ਼ਤਾਰੀ ਦੇ ਹੁਕਮ**

ਨੇ ਹੁਕਮ ਦਿੱਤੇ ਤੇ ਉਨ੍ਹਾਂ ਨੂੰ ਬੰਦੀ ਵਿਚ ਪਾ ਦਿੱਤਾ। (ਇਹ ਚੇਤਾ ਰਵ੍ਹੇ ਕਿ ਬੂਟੇ ਸ਼ਾਹ ਇਸ ਗੱਲ ਦਾ ਜ਼ਿਕਰ ਨਹੀਂ ਕਰਦਾ ਕਿ ਔਰੰਗਜ਼ੇਬ ਦੇ ਜ਼ੁਲਮਾਂ ਤੋਂ ਤੰਗ ਹੋ ਕੇ ਲੋਕੀਂ ਗੁਰੂ ਜੀ ਪਾਸ ਆ ਰਹੇ ਸਨ। ਖ਼ਾਸ ਕਰ ਹਿੰਦੂਆਂ ਨੇ ਇਹ ਪੁਕਾਰ ਕੀਤੀ ਸੀ ਤੇ ਗੁਰੂ ਜੀ ਨੇ ਉਨ੍ਹਾਂ ਦੀ ਹਾਮੀ ਭਰੀ ਸੀ।)

ਦਿੱਲੀ ਜਾਣ ਤੋਂ ਪਹਿਲਾਂ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਬੇਟੇ (ਗੁਰੂ ਗੋਬਿੰਦ ਸਿੰਘ ਜੀ) ਨੂੰ ਗੁਰੂ ਗੱਦੀ ਦੀ ਜ਼ਿੰਮੇਵਾਰੀ ਸੌਂਪਦੇ ਇਹ ਸ਼ਬਦ ਕਹੇ ਕਿ *ਮੈਂ ਦਿੱਲੀ ਸ਼ਹੀਦ ਹੋਣ ਜਾ ਰਹਿਆ ਹਾਂ। ਪਰ ਜਿਸ ਦੇ ਘਰ ਤੇਰੇ ਵਰਗਾ ਪੁੱਤਰ ਹੋਵੇ ਉਸ ਨੂੰ ਮੌਤ ਭਲਾ ਕੀ ਡਰਾ ਸਕਦੀ ਹੈ।*

*(ਕਿ ਚੂੰ ਤੂ ਫਰਜ਼ੰਦ ਖਲਫ਼ ਉਲਰਸ਼ੀਦ*
*ਬੂਦ ਅਜ਼ ਮਰਦਨ ਬਾਕੀ ਨੇਸਤ)*

ਮਹਾਰਾਜ ਨੂੰ ਗ੍ਰਿਫਤਾਰ ਕਰਕੇ ਬੰਦੀ ਵਿਚ ਪਾ ਦਿੱਤਾ ਗਿਆ। ਕਈਆਂ ਦਾ ਖ਼ਿਆਲ ਹੈ ਕਿ ਆਪ ਜੀ ਨੂੰ ਅਕਬਰਾਬਾਦ (ਆਗਰਾ) ਉਸ ਸਮੇਂ ਗ੍ਰਿਫਤਾਰ ਕੀਤਾ ਜਦ ਆਪ ਜੀ ਇਕ ਬਾਗ ਵਿਚ ਬੈਠੇ ਸਨ ਤੇ ਆਪ ਜੀ ਨੇ ਇਕ ਆਜੜੀ ਹੱਥ ਦੋਸ਼ਾਲਾ ਤੇ ਮੁੰਦਰੀ ਕੁਝ ਸਾਮਾਨ ਸ਼ਹਿਰੋਂ ਲਿਆਉਣ ਲਈ ਭੇਜਿਆ ਸੀ।

**ਗ੍ਰਿਫ਼ਤਾਰੀ ਤੇ ਸ਼ਹੀਦੀ**

ਔਰੰਗਜ਼ੇਬ ਨੇ ਗੁਰੂ ਜੀ ਅੱਗੇ ਤਿੰਨ ਤਜਵੀਜ਼ਾਂ ਰੱਖੀਆਂ *ਜਾਂ ਤਾਂ ਉਹ ਕਰਾਮਾਤ ਦਿਖਲਾਉਣ ਜਾਂ ਇਸਲਾਮ ਧਾਰਨ ਕਰਨ ਜਾਂ ਮੌਤ ਨੂੰ ਸਵੀਕਾਰ ਕਰਨ।* ਮਹਾਰਾਜ ਨੇ ਕਰਾਮਾਤ ਨੂੰ ਕਹਿਰ ਦਾ ਨਾਂ ਦਿੱਤਾ। ਇਥੋਂ ਤਕ ਕਿ ਜਦ ਉਨ੍ਹਾਂ ਦੇ ਇਕ ਸਿੱਖ ਨੇ ਦਿੱਲੀ ਦੀ ਇੱਟ ਨਾਲ ਇੱਟ ਵਜਾਉਣ ਦੀ ਗੱਲ ਕਹੀ ਤਾਂ ਆਪ ਜੀ ਨੇ ਉਸ ਨੂੰ ਕਿਹਾ ਕਿ ਇਹ ਸ਼ਕਤੀ ਉਸ ਕਿਥੋਂ ਲਈ ਤਾਂ ਉਸ ਕਿਹਾ ਕਿ ਇਹ ਸਭ ਆਪ ਜੀ ਦੇ ਚਰਨਾਂ ਤੋਂ ਪਾਈ ਹੈ ਤਾਂ ਆਪ ਜੀ ਨੇ ਉਸ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਸਭ ਸ਼ਕਤੀਆਂ ਖੋਹ ਲਈਆਂ। ਗੁਰੂ ਜੀ ਨੂੰ ਬੜੇ ਤਸੀਹੇ ਦਿੱਤੇ ਗਏ। ਇਕ ਹੀ ਰੱਟ ਲਗਾਈ ਹੋਈ ਸੀ ਔਰੰਗਜ਼ੇਬ ਨੇ ਕਿ 'ਕਰਾਮਾਤ ਦਿਖਲਾਓ ਤਾਂ ਕਿ ਤੁਹਾਡੀ ਬਜ਼ੁਰਗੀ ਪ੍ਰਗਟ ਹੋਵੇ।'

ਮਹਾਰਾਜ ਨੇ ਕਿਹਾ : ਦਰਵੇਸ਼ਾਂ ਤੋਂ ਕਰਾਮਾਤ ਦਿਖਲਾਉਣ ਦੀ ਮੰਗ ਕਰਨੀ ਬਾਦਸ਼ਾਹਾਂ ਨੂੰ ਸ਼ੋਭਦੀ ਨਹੀਂ। ਸਾਡੇ ਪਾਸ ਅਰਦਾਸ ਤੋਂ ਸਿਵਾ ਹੋਰ ਕੋਈ ਕਰਾਮਾਤ ਨਹੀਂ। ਅਰਦਾਸ ਹਰ ਹਾਲ ਸੁਣੀ ਜਾਂਦੀ ਹੈ।

*(ਗੁਫਤ : ਅਜ਼ ਦਰਵੇਸ਼ਾਂ ਕਰਾਮਾਤ ਖ਼ਾਸਤਨ ਲਾਇਕ ਬਜ਼ੁਰਗ ਬਾਦਸ਼ਾਹਨ*
*ਨ ਬਾਸ਼ਦ। ਮਾ ਰਾ ਬਗ਼ੈਰ ਦੁਆ ਕਰਾਮਾਤ ਨੇਸਤ)*

ਹਾਂ ਜੇ ਤੇਰਾ ਬਹੁਤ ਹੀ ਚਿਤ ਹੈ ਕਰਾਮਾਤ ਦੇਖਣ ਦਾ ਤਾਂ ਤੂੰ ਤੇਜ਼ ਤੋਂ ਤੇਜ਼ ਤਲਵਾਰੀਏ ਨੂੰ ਆਖ ਕਿ ਉਹ ਮੇਰੇ ਸੀਸ ਤੇ ਤਲਵਾਰ ਚਲਾਏ ਪਰ ਮੇਰਾ ਸਿਰ ਨਹੀਂ ਕੱਟਿਆ ਜਾਏਗਾ। ਆਪ ਜੀ ਨੇ ਗਲੇ ਵਿਚ ਇਕ ਤੁਕ ਲਿਖ ਕੇ ਪਾ ਲਈ। ਜਦ ਤਲਵਾਰ ਚੱਲੀ ਸਿਰ ਕੱਟਿਆ ਗਿਆ। ਪਰ ਜਦ ਕਾਗ਼ਜ਼ ਦਾ ਪੁਰਜ਼ਾ ਖੋਲ੍ਹਿਆ ਤਾਂ ਉਸ ਤੇ ਲਿਖਿਆ ਸੀ : *'ਸੀਸ ਦੀਆ ਪਰ ਸਿਰਰ ਨ ਦੀਆ'* ਜਿਸ ਦਾ ਭਾਵ ਸੀ ਸਭ ਤੋਂ ਉੱਤਮ 'ਪਤਿ' ਹੁੰਦੀ ਹੈ। ਸੀਸ ਬੇਸ਼ੱਕ

ਚਲਾ ਜਾਏ ਪਰ ਪਤਿ ਨਹੀਂ ਜਾਣੀ ਚਾਹੀਦੀ। ਇਹ ਹੀ ਕਰਾਮਾਤ ਹੈ। ਜਿਥੇ ਸੀਸ ਗਿਰਿਆ ਉਥੇ ਹੁਣ ਸੀਸ ਗੰਜ ਹੈ।

(ਸੀਸ ਤਾਂ ਭਾਈ ਜੈਤਾ ਜੀ ਉਠਾ ਅਨੰਦਪੁਰ ਲੈ ਗਏ ਪਰ ਧੜ ਦਾ ਸਸਕਾਰ ਲਖੀ ਸ਼ਾਹ ਨੇ ਰਕਾਬ ਗੰਜ ਕੀਤਾ)

ਬੂਟੇ ਸ਼ਾਹ ਦਾ ਇਹ ਲਿਖਣਾ ਕਿ ਭਾਈ ਮੱਖਣ ਸ਼ਾਹ ਨੇ ਸੀਸ ਉਠਾ ਲਿਆ ਸੀ। ਭੁਲੇਖੇ ਕਾਰਨ ਲਿਖਿਆ ਹੈ। ਭਾਈ ਮੱਖਣ ਸ਼ਾਹ ਦਾ ਲੱਖੀ ਸ਼ਾਹ ਦਾਮਾਦ ਸੀ। ਇਹ ਘਟਨਾ ਮੱਘਰ ਸੁਦੀ ਪੰਜਵੀਂ ਸੰਮਤ ੧੭੩੨ (ਨਵੰਬਰ, ੧੧ ਸੰਨ ੧੬੭੫) ਨੂੰ ਸ਼ੁਕਰਵਾਰ ਹੋਈ।



੧੦

# ਸਿੱਖ ਪੰਥ ਦੀ ਸਾਜਣਾ ਕਰਨ ਵਾਲੇ ਗੁਰੂ ਗੋਬਿੰਦ ਸਿੰਘ—ਦਸਵਾਂ ਪਾਤਸ਼ਾਹ

**ਪ੍ਰਕਾਸ਼**

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਟਨਾ ਸਾਹਿਬ (ਬਿਹਾਰ ਸੂਬਾ) ਵਿਖੇ ੨੨ ਦਸੰਬਰ ਸੰਨ ੧੬੬੬ ਨੂੰ ਮਾਤਾ ਗੁਜਰੀ ਜੀ ਦੀ ਕੁਖੋਂ ਹੋਆ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਜਦ ਭਾਈ ਜੈਤਾ ਜੀ ਦਿੱਲੀ ਤੋਂ ਸੀਸ ਉਠਾ ਕੇ ਅਨੰਦਪੁਰ ਸਾਹਿਬ ਲੈ ਆਏ ਤਾਂ ਆਪ ਜੀ ਨੇ ਉਸ ਨੂੰ 'ਰੰਘਰੇਟਾ ਗੁਰੂ ਕਾ ਬੇਟਾ' ਕਹਿ ਕੇ ਮਾਣ ਦਿੱਤਾ। ਭਾਈ ਜੀ ਨੂੰ ਜਦ ਗੁਰੂ ਜੀ ਨੇ ਕੁਝ ਇੱਛਾ ਪ੍ਰਗਟਾਉਣ ਲਈ ਕਿਹਾ ਤਾਂ ਉਨ੍ਹਾਂ ਕਿਹਾ ਕਿ 'ਸ੍ਰੀ ਅੰਮ੍ਰਿਤਸਰ ਜੀ ਦੇ ਖੁਲ੍ਹੇ ਇਸ਼ਨਾਨ' ਪ੍ਰਾਪਤ ਹੋਣ। ਮਹਾਰਾਜ ਨੇ ਤ੍ਰੁੱਠ ਕੇ ਕਿਹਾ ਕਿ ਨ ਸਿਰਫ਼ ਤੁਹਾਨੂੰ ਖੁਲ੍ਹੇ ਇਸ਼ਨਾਨ ਹੋਣਗੇ ਸਗੋਂ ਤੁਹਾਡਾ ਬੁੰਗਾ ਦੁਖ ਭੰਜਨੀ ਦੇ ਲਾਗੇ ਹੀ ਜਿਥੇ ਉਨ੍ਹਾਂ ਦਾ ਆਪਣਾ ਟਿਕਾਣਾ ਹੈ, ਉਥੇ ਹੋਵੇਗਾ।

**ਖਾਲਸਾ ਸਾਜਣ ਦਾ ਫੈਸਲਾ**

ਸ਼ਹਾਦਤ ਉਪਰੰਤ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਸਾਜਣ ਦਾ ਪੱਕਾ ਨਿਰਣਾ ਕਰ ਲਿਆ। ਦੂਰ ਦੁਰਾਡੇ ਹੁਕਮਨਾਮੇ ਭੇਜ ਕੇ ਸਿੱਖਾਂ ਨੂੰ ਵਿਸਾਖੀ ਵਾਲੇ ਦਿਹਾੜੇ ਅਨੰਦਪੁਰ ਇਕੱਠੇ ਹੋਣ ਲਈ ਕਿਹਾ। ਹੁਕਮਨਾਮੇ ਵਿਚ ਇਹ ਵੀ ਲਿਖਿਆ ਸੀ ਕਿ ਜੋ ਗੁਰੂ ਨਾਨਕ ਤੇ ਉਨ੍ਹਾਂ ਦੇ ਆਸ਼ਿਆਂ ਤੇ ਯਕੀਨ ਰੱਖਦੇ ਹਨ ਉਹ ਘਰ ਦੇ ਜੀਆਂ ਵਿਚੋਂ ਜੇ ਦੋ ਹਨ ਤਾਂ ਇਕ ਅਨੰਦਪੁਰ ਭੇਜਣ ਤੇ ਜੇ ਚਾਰ ਜੀਅ ਹਨ ਤਾਂ ਦੋ ਹਾਜ਼ਰੀ ਭਰਨ।

*(ਅਜ਼ ਹਰ ਖਾਨਾ ਅਜ਼ ਦੋ ਕਸ ਯਕ ਕਸ ਵ ਅਜ਼ ਚਾਰ ਤਨ, ਦੋ ਤਨ ਪੇਸ਼ ਮਾ ਹਾਜ਼ਰ ਆਇੰਦ)*

ਅੱਸੀ ਹਜ਼ਾਰ ਦੇ ਕਰੀਬ ਸਿੱਖ ਉਥੇ ਇਕੱਠੇ ਹੋ ਗਏ। ਖ਼ਾਲਸਾ ਸਾਜਣ ਤੋਂ ਪਹਿਲਾਂ ਆਪ ਜੀ ਨੇ ਇਕ ਉੱਚੇ ਟਿੱਲੇ ਤੇ ਖੜੋ ਕੇ ਤਕਰੀਰ ਕਰਦਿਆਂ ਕਹਿਆ ਕਿ ਜ਼ੁਲਮਾਂ ਦੀ ਅਤਿ ਹੋ ਗਈ ਹੈ। ਹੁਣ ਲਾਜ਼ਮੀ ਹੈ ਕਿ ਫੌਜੀ ਜੀਵਨ ਧਾਰਿਆ ਜਾਏ। ਦਿਲੋਂ ਮਨੋਂ ਪੱਕੇ ਕਮਰਕੱਸੇ ਕਰਕੇ ਤਨ ਮਨ ਵਾਰਨ ਲਈ ਤਿਆਰੀਆਂ ਕਰੋ।

*ਮੈਂ ਚਾਹੁੰਦਾ ਹਾਂ ਕਿ ਇਕ ਹੀ ਨਿਸ਼ਾਨ ਹੇਠਾਂ ਇਕੋ ਰਹੁ-ਰੀਤੀ ਦੇ ਕਾਰਬੰਦ ਹੋ ਜਾਓ।*

*(ਯਕ ਵਤੀਰਾ ਕਾਰਬੰਦੀਦ)*

ਇਕੋ ਹੀ ਧਰਮ ਦੇ ਧਾਰਨੀ ਹੋ ਜਾਓ ਅਤੇ ਦੂਈ ਨੂੰ ਮੂਲੋਂ ਆਪਣੇ ਵਿਚੋਂ ਕੱਢ ਦਿਓ।

*(ਯਕ ਮਜ਼ਹਬ ਦਰ ਆਇੰਦ ਕਿ ਦੂਈ ਅਜ਼ ਮਯਾ ਬਰਖੇਜ਼ਦ)*

ਹਿੰਦੂਆਂ ਦੇ ਜੋ ਚਾਰ ਵਰਨ, ਬ੍ਰਾਹਮਣ, ਖੱਤਰੀ, ਸ਼ੂਦਰ ਵੈਸ਼ ਹਨ ਤੇ ਉਨ੍ਹਾਂ ਦਾ ਅਲਹਿਦਾ-ਅਲਹਿਦਾ ਧਰਮ ਸ਼ਾਸਤ੍ਰ ਨਿਸ਼ਚਤ ਹੈ, ਤਿਆਗ ਕੇ ਇਕ ਪੰਥ ਤੇ ਚਲੋ।

*(ਯਕ ਤਰੀਕਾ ਸਲੂਕ ਨਮਾਇਦ)*

ਆਪਸ ਵਿਚ ਇਕ ਮਿਕ ਹੋ ਜਾਓ ਤੇ ਕੋਈ ਵੀ ਆਪਣੇ ਆਪ ਨੂੰ ਦੂਜੇ ਨਾਲੋਂ ਤਰਜੀਹ ਨ ਦੇਵੇ। ਕੋਈ ਇਕ ਦੂਜੇ ਨਾਲੋਂ ਵਡੇਰਾ ਨ ਸਮਝੇ।

*(ਬਾਹਿਮ ਬਿਆਂ ਮੇਜ਼ੰਦ ਵ ਯਕੇ ਖ਼ੁੱਦ ਰਾ ਬਰ
ਦੀਗਰ ਤਰੀਜੀਹ ਨਹੰਦ)*

ਭਰਮ ਨੂੰ ਤਿਆਗ ਦਿਓ ਤੇ ਉਹ ਸਭ ਪੂਜਾ ਪਾਠ ਦੇ ਕਰਮ ਜੋ ਹਿੰਦੂਆਂ ਵਿਚ ਕੀਤੇ ਜਾਂਦੇ ਹਨ, ਮੂਲੋਂ ਛੱਡ ਦਿਓ। ਪੁਰਾਨ ਸ਼ਾਸਤ੍ਰ ਜੋ ਦ੍ਰਿੜਾਂਦੇ ਹਨ, ਉਨ੍ਹਾਂ ਨੂੰ ਤਿਆਗ ਦਿਓ। ਜਿਨ੍ਹਾਂ ਤੀਰਥ ਅਸਥਾਨਾਂ ਦੀ ਪੂਜਾ ਕਰਨ ਲਈ ਵੇਦ ਸ਼ਾਸਤਰ ਤਾਕੀਦ ਕਰਦੇ ਹਨ ਉਨ੍ਹਾਂ ਸਭਨਾਂ ਦਾ ਖ਼ਿਆਲ ਦਿਲੋਂ ਕੱਢ ਦਿਓ। ਸਿਵਾਇ ਗੁਰੂ ਨਾਨਕ ਤੇ ਹੋਰ ਪਾਤਸ਼ਾਹਾਂ ਤੋਂ ਕਿਸੇ ਰਾਮ, ਕ੍ਰਿਸ਼ਨ, ਬ੍ਰਹਮਾ ਜਾਂ ਦੇਵੀ ਆਦਿ ਤੇ ਵਿਸ਼ਵਾਸ ਨ ਰੱਖੋ।

*(ਸਿਵਾਇ ਗੁਰੂ ਨਾਨਕ ਵ ਖੁਲਦਾਇ ਊ ਬ ਦੀਗਰ ਅਜ਼ ਸਨਾਦੀਦ।
ਹਨੂਦ ਮਿਸਲ ਰਾਮ ਵ ਕ੍ਰਿਸ਼ਨ ਵ ਬ੍ਰਹਮਾ ਵ ਦੇਵੀ ਅਹਿ ਤਕਾਦ
ਨਮਾਇੰਦ)*

ਅੰਮ੍ਰਿਤ ਛਕ ਕੇ ਸਾਰੇ ਇਕੋ ਥਾਂ ਬੈਠ ਪ੍ਰਸ਼ਾਦ ਪਾਉਣ ਤੇ ਇਕ ਦੂਜੇ ਤੋਂ ਕਦੇ ਘਿਰਣਾ ਨਹੀਂ ਕਰਨੀ।

ਇਤਨਾ ਸੁਣਨਾ ਸੀ ਕਿ ਆਪਣੇ ਆਪ ਨੂੰ ਉੱਚ ਜਾਤੀਏ ਕਹਿਣ ਵਾਲਿਆਂ ਆਖਣਾ ਸ਼ੁਰੂ ਕਰ ਦਿੱਤਾ ਕਿ ਅਸਾਂ ਤਾਂ ਕਦੇ ਹੋਰਨਾਂ ਗੁਰੂਆਂ ਪਾਸੋਂ ਐਸੇ ਸ਼ਬਦ ਨਹੀਂ ਸੁਣੇ। ਕਈ ਉਠ ਕੇ ਟੁਰ ਪਏ। ਕਈਆਂ ਤਾਂ ਇਥੋਂ ਤਕ ਕਹਿਆ ਕਿ ਇਸ ਕੂਦਕ ਦੇ ਕਹਿਣ ਤੇ ਅਸੀਂ ਆਪਣਾ ਪੁਸ਼ਤੈਨੀ ਧਰਮ ਛੱਡਣ ਨੂੰ ਤਿਆਰ ਨਹੀਂ। ਭਾਵੇਂ ਕਿਤਨੇ ਹੀ ਉੱਠ ਕੇ ਟੁਰ ਗਏ ਪਰ ਫਿਰ ਵੀ ਵੀਹ ਹਜ਼ਾਰ ਅੰਮ੍ਰਿਤ ਦੀ ਦਾਤ ਲੈਣ ਲਈ ਤਿਆਰ ਹੋ ਗਏ। ਉਨ੍ਹਾਂ ਵਿਚ ਖਤ੍ਰੀ, ਵੈਸ਼, ਸ਼ੂਦਰ, ਕਿਸਾਨ, ਤਰਖਾਣ, ਬਾਣੀਏ, ਲੁਹਾਰ, ਛੀਂਬੇ ਤੇ ਹੋਰ ਅਖੌਤੀ ਜਾਤੀਆਂ ਦੇ ਵੀ ਲੋਕ ਸਨ।

**ਅੰਮ੍ਰਿਤ ਵਿਚ ਪਤਾਸੇ**

ਅੰਮ੍ਰਿਤ ਦਾ ਬਾਟਾ ਤਿਆਰ ਹੋ ਰਹਿਆ ਸੀ ਤਾਂ ਆਪ ਜੀ ਦੀ ਸੁਪਤਨੀ ਨੇ ਤਿਆਰ ਕੀਤੇ ਜਾ ਰਹੇ ਅੰਮ੍ਰਿਤ ਵਿਚ ਮਿੱਠਾ ਰਲਾ ਦਿੱਤਾ। ਗੁਰੂ ਗੋਬਿੰਦ ਸਿੰਘ ਨੇ ਇਸ ਤਰ੍ਹਾਂ ਮਿੱਠਾ ਰਲਾਉਣ ਨੂੰ ਚੰਗਾ ਕਿਹਾ ਤੇ ਖ਼ੁਸ਼ੀ ਜ਼ਾਹਿਰ ਕੀਤੀ ਤੇ ਕਿਹਾ ਕਿ *ਅੰਮ੍ਰਿਤ ਤਿਆਰ ਕਰਨ ਵੇਲੇ ਇਸਤ੍ਰੀ ਦੀ ਹਾਜ਼ਰੀ ਇਸ ਗੱਲ ਦੀ ਜ਼ਾਮਨ ਹੈ ਕਿ ਇਹ ਪੰਥ ਬਹੁਤ ਫੈਲੇਗਾ।*

*(ਹਜ਼ੂਰ ਜ਼ਨ ਕਿ ਤਵਾਲਦ ਵ ਤਨਾਸਲ ਵਾਬਸਤਾ ਵ ਦਲੀਲ ਅਸਤਕਿ ਈਂ ਫਿਰਕਾ ਬਿਸਯਾਰ ਸ਼ਵਦ)*

ਮਿੱਠੇ ਦਾ ਰਲਾਉਣਾ ਇਸ ਗੱਲ ਦਾ ਵੀ ਲਖਾਇਕ ਹੈ ਕਿ ਸਿੱਖਾਂ ਵਿਚ ਸਦਾ ਮਿੱਠਤ ਰਵ੍ਹੇਗੀ ਅਤੇ ਮਿੱਠਤ ਨੀਵੀਂ ਕਾਰਨ ਦੇਸ਼ ਤੇ ਕਬਜ਼ਾ ਕਰ ਲੈਣਗੇ।

*(ਸਿਖਾਂ ਰਾ ਦਹਾਨ ਸ਼ੀਰੀ ਸ਼ਵਦ ਵ ਬਰ ਤਬਾਅ ਰਿਆਸਤ ਰਸੀਦ ਵ ਮੁਲਕੀ ਬਦਸਤ)*

ਤਿਆਰ ਕੀਤਾ ਅੰਮ੍ਰਿਤ ਆਪ ਜੀ ਨੇ ਅੰਮ੍ਰਿਤਪਾਨ ਕਰਨ ਵਾਲਿਆਂ ਦੀਆਂ ਅੱਖਾਂ, ਤੇ ਸਿਰ ਤੇ ਛਿੜਕਿਆ ਤੇ ਫਿਰ ਥੋੜ੍ਹਾ ਜਿਹਾ ਜਲ ਪਿਲਾ ਦਿੱਤਾ। ਜਿਨ੍ਹਾਂ ਪਹਿਲਾਂ ਪੰਜਾਂ ਨੇ ਅੰਮ੍ਰਿਤ ਦੀ ਦਾਤ ਲਈ ਉਨ੍ਹਾਂ ਦੇ ਨਾਉਂ ਭਾਈ ਦਇਆ ਸਿੰਘ ਲਾਹੌਰ ਵਾਸੀ, ਧਰਮ ਸਿੰਘ (ਜਟ) ਹਸਤਨਾਪੁਰ ਦਾ ਵਸਨੀਕ, ਹਿੰਮਤ ਸਿੰਘ (ਝਿਊਰ) ਜਗਨਨਾਥ ਦਾ ਰਹਿਣ ਵਾਲਾ। ਮੁਹਕਮ ਸਿੰਘ (ਛੀਂਬਾ) ਦੁਆਰਕਾ ਦਾ ਤੇ ਸਾਹਿਬ ਸਿੰਘ ਬਿਦਰ ਦਾ ਵਾਸੀ ਸੀ। ਇਨ੍ਹਾਂ ਨੂੰ ਪਿਆਰੇ ਕਿਹਾ ਗਿਆ। ਫਿਰ ਹੋਰ ਪੰਜਾਂ ਭਾਈ ਦੇਵਾ ਸਿੰਘ, ਰਾਮ ਸਿੰਘ, ਅਮਰ ਸਿੰਘ, ਟਹਿਲ ਸਿੰਘ ਤੇ ਫਤਹ ਸਿੰਘ ਨੇ,ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਨ੍ਹਾਂ ਨੂੰ ਮੁਕਤੇ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਨੇਮ ਦੱਸੇ ਤੇ ਉਸ ਉਪਰੰਤ ਗੁਰੂ ਜੀ ਤਖ਼ਤ ਛੱਡ ਇਨ੍ਹਾਂ ਅੱਗੇ ਹੱਥ ਬੰਨ੍ਹ ਕੇ ਖੜ੍ਹੇ ਹੋ ਗਏ ਤੇ ਕਹਿਆ ਜਿਵੇਂ ਮੈਂ ਤੁਹਾਨੂੰ ਅੰਮ੍ਰਿਤ ਦੀ ਦਾਤ ਦਿੱਤੀ ਹੈ ਤਿਵੇਂ ਹੀ ਮੈਨੂੰ ਬਖ਼ਸ਼ੋ।

*(ਖ਼ੁੱਦ ਅਜ਼ ਕੁਰਸੀ ਬਰਖਾਸਤ ਵ ਦਸਤ ਬਸਤਾ ਪੇਸ਼ ਈਸ਼ਾਂ ਬਾਲੀਸਤਾ ਵ ਬ ਫਰਮੂਦ ਬਰਵਸ਼ੀ ਕਿ ਸ਼ਮਾ ਮਰਦਮ ਰਾ ਪਾਹੁਲ ਦਾਦਹ ਅਮ ਸੁਮਾ ਮਾ ਰਾ ਪਾਹੁਲ ਬ ਦਾਹੰਦਾਂ ਗਾਅ)*

ਫਿਰ ਸਾਰਿਆਂ ਨੂੰ ਸੰਬੋਧਨ ਕਰਦਿਆਂ ਕਹਿਆ :

**ਕਿਰਤ, ਕਰਮ, ਕੁਲ ਤੇ ਧਰਮ ਨਾਸ਼**

ਤੁਹਾਡੀ *'ਕਿਰਤ ਨਾਸ਼'* ਹੋ ਗਈ। ਹੁਣ ਕਿਰਤ (ਧੰਦੇ) ਕਰਕੇ ਕੋਈ ਉੱਚਾ ਨੀਵਾਂ ਨਹੀਂ ਗਿਣਿਆ ਜਾਏਗਾ। ਸਾਰੀਆਂ ਕਿਰਤਾਂ ਹੀ ਆਦਰ ਯੋਗ ਹਨ।

*'ਕੁਲ ਨਾਸ਼'* ਹੋ ਗਈ ਹੈ। ਕੋਈ ਕੁਲ ਦਾ ਅਭਿਮਾਨ ਨਹੀਂ ਕਰੇਗਾ। ਸਾਰੇ ਇਕ ਪਿਉ ਦੇ ਜਾਏ ਪੁੱਤਰ ਧੀਆਂ ਹਨ।

*'ਧਰਮ ਵੀ ਨਾਸ਼'* ਹੋ ਗਿਆ। ਸ਼ਾਸਤ੍ਰ ਵੇਦ ਵਿਚ ਜੋ ਹਰ ਇਕ ਲਈ ਅਲੱਗ-ਅਲੱਗ 'ਧਰਮ' ਦ੍ਰਿੜਾਏ ਹਨ ਉਹ ਖ਼ਤਮ ਕਰਕੇ ਸਾਰਿਆਂ ਲਈ 'ਇਕੋ ਧਰਮ ਦ੍ਰਿੜੈ ਸਚ ਕੋਇ' ਹੈ। ਕੋਈ ਜੰਞੂ ਆਦਿ ਦਾ ਧਾਰਨੀ ਨਹੀਂ ਹੋਵੇਗਾ।

*'ਕਰਮ ਨਾਸ਼'* ਹਨ। ਜੋ ਹਿੰਦੂ ਕਰਮਾਂ ਆਦਿ 'ਤੇ ਜ਼ੋਰ ਦੇਂਦੇ ਹਨ ਅਤੇ ਪਰਲੋਕ ਲਈ ਖ਼ਾਸ ਖ਼ਾਸ ਕਰਮ ਕਰਨ ਲਈ ਕਹਿੰਦੇ ਹਨ ਉਨ੍ਹਾਂ ਸਭਨਾਂ ਦਾ ਖ਼ਾਤਮਾ ਕਰ ਦਿੱਤਾ ਹੈ। ਕਿਸੇ ਸ਼ਾਸਤ੍ਰੀ ਕਰਮਾਂ ਤੇ ਵਿਸ਼ਵਾਸ ਨਹੀਂ ਰੱਖਣਾ।

*(ਯਾਅਨੀ ਅਮਲ ਨਮੂਦਨ ਸ਼ਾਸਤਰ ਰਾ ਤਰਕ ਦਾਦੇਮ)*

ਹਰ ਵੇਲੇ ਸਾਵਧਾਨ ਰਹਿਣ ਲਈ ਕਿਹਾ। ਇਥੋਂ ਤਕ ਕਿ ਇਸ਼ਨਾਨ ਕਰਦਿਆਂ ਵੀ ਦਸਤਾਰ ਨਹੀਂ ਉਤਾਰਨੀ। ਅਜਿਹਾ ਨ ਹੋਵੇ ਕਿ ਕੋਈ ਸਿੰਘਾਂ ਨੂੰ ਗਾਫਲ ਦੇਖ ਕੇ ਅਚਨਚੇਤ ਹੀ ਹਮਲਾ ਕਰ ਦੇਵੇ ਅਤੇ ਸਿੰਘ ਅੱਗੋਂ ਤਿਆਰ ਨਾ ਹੋਣ। ਤਲਵਾਰ ਦਾ ਨਾਉਂ ਆਪ ਜੀ ਨੇ 'ਸ੍ਰੀ ਸਾਹਿਬ' ਅਤੇ ਬੰਦੂਕ ਦਾ 'ਰਾਮਜੰਗਾ' ਰੱਖ਼ਿਆ।

*(ਇਸਮ ਸ਼ਮਸ਼ੇਰ ਰਾ ਸ੍ਰੀ ਸਾਹਿਬ ਵ ਇਸਮ*
*ਤੁਫੰਗ ਰਾ ਰਾਮ ਜੰਗਾ ਗੋਇੰਦ)*

ਕਾਣੇ ਨੂੰ ਪੰਜ ਅੱਖਾ ਕਹਿੰਦੇ ਸਨ। *ਖਾਣ ਵਾਲੀਆਂ ਸਭ ਚੀਜ਼ਾਂ ਦਾ ਨਾਂ ਆਦਰ ਨਾਲ ਲੈਂਦੇ ਸਨ।*

*(ਨਾਮ ਖੁਰਦਨੀ ਹਾ ਵਗ਼ੈਰਾ ਤਾਅਜ਼ੀਮ ਬਰ ਜ਼ਬਾਨ ਆਵਦ)*

ਸਾਰੀਆਂ ਵਸਤਾਂ ਤੇ ਜਿਨਸਾਂ ਦਾ ਨਾਉਂ ਬਦਲ ਦਿੱਤਾ।

*(ਤਮਾਮ ਅਸ਼ਿਆ ਵ ਇਜਨਾਸ*
*ਤਗੀਅਰ ਵ ਤਬਦਾਲ ਦਾਦੰਦ)*

ਉਨ੍ਹਾਂ ਦਸਾਂ ਨੇ, ਜਿਨ੍ਹਾਂ ਨੂੰ ਪਹਿਲਾਂ ਅੰਮ੍ਰਿਤ ਛਕਾਇਆ ਸੀ, ਬਾਕੀ ਸਿੱਖਾਂ ਨੂੰ ਅੰਮ੍ਰਿਤ ਛਕਾ ਸਿੰਘ ਬਣਾ ਦਿੱਤਾ। ਪੰਥ ਪ੍ਰਗਟ ਹੋ ਗਿਆ।

*(ਈਂ ਫਿਰਕਾ ਜ਼ਾਹਰ ਸ਼ੁਦ)*

ਸਭ ਪਾਸਿਆਂ ਤੇ ਨੁਕਰਾਂ ਤੋਂ ਜਿਨ੍ਹਾਂ ਨੂੰ ਲੋਕੀਂ ਨਿਮਾਣਾ, ਨਿਰਧਨ ਜਾਣ ਕੇ ਨੇੜੇ ਨਹੀਂ ਸਨ ਢੁਕਦੇ, ਉਹ ਅਨੰਦਪੁਰ ਆ ਕੇ ਅੰਮ੍ਰਿਤ ਛਕ ਇਸ ਧਰਮ ਦੇ ਧਾਰਨੀ ਹੋਏ। ਜੋ ਵੀ ਆਪ ਜੀ ਦੇ ਦਰਸ਼ਨਾਂ ਨੂੰ ਆਉਂਦਾ ਉਸ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਦੇ। ਜੋ ਹੁਕਮ ਮੰਨ, ਰਹਿਤ ਰੱਖਦਾ ਤੇ ਗੁਰੂ ਵਲੋਂ ਦਰਸਾਏ ਰਾਹ ਤੇ ਟੁਰਦਾ ਉਸ ਉਤੇ ਗੁਰੂ ਜੀ ਖ਼ਾਸ ਮਿਹਰਾਂ ਕਰਦੇ ਅਤੇ ਜੋ ਬੇਮੁਖ ਹੋ ਜਾਂਦਾ ਉਸ ਤੇ ਗੁੱਸਾ ਕਰਦੇ ਤੇ ਛੇਕ ਵੀ ਦੇਂਦੇ। ਜਦ ਇਹ ਖ਼ਬਰ ਚਾਰੇ ਪਾਸੇ ਫੈਲ ਗਈ ਕਿ ਪੰਥ ਖ਼ਾਲਸਾ ਸਾਜ ਦਿੱਤਾ ਗਿਆ ਹੈ ਤਾਂ ਲੋਕੀਂ ਕੀਮਤੀ ਭੇਟਾਵਾਂ ਲੈ ਕੇ ਹਾਜ਼ਰ ਹੋਏ। ਆਪ ਜੀ ਉਸੇ ਤਰ੍ਹਾਂ ਬੇਪ੍ਰਵਾਹ ਸਨ।

**ਬੇਪਰਵਾਹ ਗੁਰੂ**

ਇਕ ਵਾਰੀ ਸਿੰਧ ਦੇ ਇਕ ਅਮੀਰ ਵਪਾਰੀ ਨੇ ਬੜੇ ਚਾਅ ਨਾਲ ਦੋ ਜੜਾਊ ਕੰਗਨ ਗੁਰੂ ਜੀ ਲਈ ਉਚੇਚੇ ਬਣਾਏ। ਉਸਨੇ ਖ਼ਾਹਿਸ਼ ਜ਼ਾਹਿਰ ਕੀਤੀ ਕਿ ਗੁਰੂ ਜੀ ਆਪੂੰ ਪਹਿਨਣ। ਮਹਾਰਾਜ ਨੇ ਕਿਹਾ ਕਿ ਉਹ ਕੋਈ ਚੀਜ਼ ਨਿਜ ਲਈ ਨਹੀਂ ਵਰਤਦੇ। ਸਾਰਾ ਕੁਝ ਪੰਥ ਦਾ ਹੈ। ਪਰ ਜਦ ਉਸ ਨੇ ਜ਼ਿੱਦ ਹੀ ਪਕੜ ਲਈ ਤਾਂ ਆਪ ਜੀ ਨੇ ਪਹਿਨ ਤਾਂ ਲਏ ਪਰ ਦਰਿਆ ਕਿਨਾਰੇ ਜਾ ਕੇ ਇਕ ਕੰਗਨ ਦਰਿਆ ਵਿਚ ਸੁੱਟ ਦਿੱਤਾ। ਜਦ ਉਸ ਵਪਾਰੀ ਨੂੰ ਪਤਾ ਲੱਗਾ ਤਾਂ ਉਸ ਨੇ ਬੜਾ ਅਫ਼ਸੋਸ ਕੀਤਾ ਅਤੇ ਚੋਭੇ ਨੂੰ ਪੰਜ ਸੌ ਰੁਪਿਆ ਦੇਣਾ ਕਰਕੇ ਗੁਰੂ ਜੀ ਨੂੰ ਕਹਿਆ ਕਿ ਇਹ ਤਾਂ ਦੱਸੋ ਕਿ ਕੰਗਨ ਕਿੱਥੇ ਸੁੱਟਿਆ ਹੈ ਤਾਂ ਬੇਪ੍ਰਵਾਹ ਗੁਰੂ ਨੇ ਦੂਜਾ ਕੰਗਨ ਦਰਿਆ ਵਿਚ ਸੁੱਟ ਕਹਿਆ : ਉਥੇ ! ਸਭ ਜਾਣ ਗਏ ਕਿ ਗੁਰੂ ਜੀ ਨੂੰ ਕਿਸੇ ਪਦਾਰਥ ਨਾਲ ਪਕੜ ਨਹੀਂ।

ਥੋੜ੍ਹੇ ਚਿਰ ਵਿਚ ਇਕ ਤਕੜੀ ਫ਼ੌਜ ਬਣ ਗਈ। ਮਸੰਦਾਂ ਰੋਸ ਮਨਾਇਆ ਤੇ ਘਰ ਵਿਚ ਫੁੱਟ ਪਾਉਣ ਦੀ ਵੀ ਕੋਸ਼ਿਸ਼ ਕੀਤੀ ਤਾਂ ਆਪ ਜੀ ਨੇ ਮਸੰਦ ਪ੍ਰਥਾ ਹੀ ਖ਼ਤਮ ਕਰ ਦਿੱਤੀ ਅਤੇ ਆਕੀ ਮਸੰਦਾਂ ਨੂੰ ਸਜ਼ਾਵਾਂ ਦਿੱਤੀਆਂ।

**ਮਸੰਦ ਪ੍ਰਥਾ ਦੀ ਸਮਾਪਤੀ**

ਆਪ ਜੀ ਦੀ ਚੜ੍ਹਤ ਦੇਖ ਪਹਾੜੀ ਰਾਜੇ ਈਰਖਾ ਕਰਨ ਲੱਗੇ। ਜਦ ਭੀਮ ਚੰਦ ਤੇ ਹਰੀ ਚੰਦ ਨੇ ਗੁਰੂ ਜੀ ਪਾਸ ਬਹੁ-ਮੁੱਲੀਆਂ ਵਸਤਾਂ, ਜਿਨ੍ਹਾਂ ਵਿਚ ਇਕ ਤਲਵਾਰ, ਚਿੱਟਾ ਬਾਜ਼ 'ਜੋ ਅਸਮਾਨਾਂ ਵਿਚ ਉਡਾਰੀ ਮਾਰ ਅੱਖੋਂ ਓਹਲੇ ਹੋ ਜਾਂਦਾ ਸੀ (*ਬਾਜ਼ ਸੁਫੈਦ ਕਿ ਅਉਰ ਅਫਲਾਕ ਪਰਵਾਜ਼*), ਇਰਾਕੀ ਘੋੜਾ, ਸ਼ਾਹੀ ਹੀਰਿਆਂ ਨਾਲ ਜੜਤ ਸ਼ਾਮਿਆਨਾ, ਪੰਜ ਕਲਾ ਸ਼ਸਤ੍ਰ ਤੇ ਮੁਕਤਾ ਹਾਥੀ, ਡਿੱਠੀਆਂ ਤਾਂ ਇਨ੍ਹਾਂ ਵਸਤਾਂ ਨੂੰ ਹਥਿਆਉਣ ਲਈ ਹੱਥ ਪੈਰ ਮਾਰਨ ਲੱਗੇ। ਗੁਰੂ ਜੀ ਪਾਸੋਂ ਉਨ੍ਹਾਂ ਮੰਗੀਆਂ ਵੀ ਪਰ ਆਪ ਜੀ ਨੇ ਕਿਹਾ ਕਿ ਸਿੱਖਾਂ ਨੇ ਸ਼ਰਧਾ ਧਾਰ ਗੁਰੂ ਭੇਟ ਕੀਤੀਆਂ ਹਨ, ਹੋਰ ਕਿਸੇ ਨੂੰ ਦਿੱਤੀਆਂ ਨਹੀਂ ਜਾ ਸਕਦੀਆਂ। ਇਨ੍ਹਾਂ ਸ਼ੈਆਂ ਨੂੰ ਗੁਰੂ ਹਿਤ ਵਰਤੇ ਜਾਣ ਤੋਂ ਸਿੱਖ ਬਹੁਤ ਪ੍ਰਸੰਨ ਹੁੰਦੇ ਹਨ। ਰਾਜੇ ਇਹ ਉੱਤਰ ਸੁਣ ਕੇ ਬੜਾ ਤੜਪੇ। ਹਰੀ ਚੰਦ ਹੰਡੂਰੀਏ ਨੇ ਇਥੋਂ ਤਕ ਆਖ ਦਿੱਤਾ ਕਿ ਤੁਹਾਡੇ ਪਿਤਾ ਨੇ ਸਾਡੀ ਸ਼ਰਨ ਤੱਕੀ ਸੀ। ਹੁਣ ਫ਼ੌਜਾਂ ਦੇ ਇਕੱਠ ਨੂੰ ਤੱਕ ਕੇ ਸਾਡੀ ਪਰਵਾਹ ਨਹੀਂ ਕਰਦੇ। ਜਿਨ੍ਹਾਂ ਸਿੱਖਾਂ ਤੇ ਤੁਸੀਂ ਮਾਣ ਕਰੀ ਬੈਠੇ ਹੋ, ਇਹ ਵੀ ਸਮਾਂ ਆਉਣ ਤੇ ਆਪ ਜੀ ਦਾ ਸਾਥ ਛੱਡ ਦੇਣਗੇ। ਅੱਗੇ ਤਾਂ ਆਪ ਜੀ ਦੇ ਵੱਡਿਆਂ ਨੂੰ ਸ਼ਰਨ ਦਿੱਤੀ ਹੁਣ ਜੰਗ ਕਰਾਂਗੇ।

**ਪਹਾੜੀ ਰਾਜਿਆਂ ਦੀ ਈਰਖਾ**

ਰਾਜੇ ਹਰੀਚੰਦ ਦੇ ਇਹ ਭੜਕਾਊ ਸ਼ਬਦ ਸੁਣ ਕੇ ਸਿੱਖ ਜੋਸ਼ ਵਿਚ ਆ ਗਏ ਤੇ ਰਾਜੇ ਤੇ ਹੱਥ ਉਠਾ ਲਿਆ। ਮਹਾਰਾਜ ਨੇ ਹੁਕਮ ਦੇ ਕੇ ਸਿੱਖਾਂ ਨੂੰ ਰੋਕਿਆ ਤੇ ਕਿਹਾ ਕਿ ਤੁਸਾਂ ਮੁਨਾਸਬ ਨਹੀਂ ਕੀਤਾ। ਆਪਣੇ ਤੇ ਕਾਬੂ ਰੱਖਣਾ ਚਾਹੀਦਾ ਹੈ। ਮਹਾਰਾਜ ਨੇ ਰਾਜਿਆਂ ਨੂੰ ਆਦਰ ਨਾਲ ਉਥੋਂ ਭੇਜਿਆ।

**ਪਾਉਂਟਾ ਸਾਹਿਬ ਦੀ ਉਸਾਰੀ**

ਗੁਰੂ ਮਹਾਰਾਜ ਜਾਣ ਗਏ ਕਿ ਹੁਣ ਯੁੱਧ ਹੋਣਗੇ। ਉਨ੍ਹਾਂ ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੂੰ ਸੁਨੇਹਾ ਘੱਲਿਆ ਕਿ ਉਹ ਉਧਰ ਆ ਰਹੇ ਹਨ। ਉਸ ਨੇ ਨਾ ਸਿਰਫ਼ ਅੱਗੇ ਹੋ ਸਵਾਗਤ ਕੀਤਾ ਸਗੋਂ ਕਹਿਆ ਕਿ ਜੇ ਹੰਡੂਰੀਏ ਅਤੇ ਕਹਿਲੂਰੀਏ ਹਮਲਾਵਰ ਹੋਏ ਤਾਂ ਉਹ ਆਪਣੀਆਂ ਫ਼ੌਜਾਂ ਨੂੰ ਵੀ ਟਾਕਰੇ ਤੇ ਲਿਆ ਖੜ੍ਹਾ ਕਰਨਗੇ। ਗੁਰੂ ਗੋਬਿੰਦ ਸਿੰਘ ਜੀ ਸਿੱਖ ਸੇਵਕਾਂ ਤੇ ਪਰਵਾਰ ਸਮੇਤ ਨਾਹਨ ਆਏ। ਜਮਨਾ ਕਿਨਾਰੇ ਬਹੁਤ ਹੀ ਮਜ਼ਬੂਤ ਕਿਲ੍ਹਾ ਬਣਾਇਆ ਤੇ ਨਾਂ ਪਾਉਂਟਾ ਸਾਹਿਬ ਰੱਖਿਆ।

*(ਆਂ ਜਾਂ ਕਿਲਾ ਦਰ ਗ਼ਾਇਤ ਅਸਤਵਾਰੀ*
*ਬਣਾ ਕਰਦ ਪਾਉਂਟਾ ਮੌਸੂਮ ਸਾਖ਼ਤ)*

ਕਹਿਲੂਰ ਦੇ ਰਾਜੇ ਦੇ ਲੜਕੇ ਦਾ ਰਿਸ਼ਤਾ ਫ਼ਤਹ ਸ਼ਾਹ ਦੀ ਲੜਕੀ ਨਾਲ ਤੈਅ ਹੋਆ। ਉਸ ਨੇ ਪਾਉਂਟਾ ਸਾਹਿਬ ਤੋਂ ਫ਼ੌਜ ਸਮੇਤ ਬਾਰਾਤ ਲੈ ਜਾਣ ਦੀ ਆਗਿਆ ਚਾਹੀ ਤਾਂ ਮਹਾਰਾਜ ਨੇ ਕਿਹਾ ਕਿ ਦੂਲਹਾ ਤੇ ਬਾਰਾਤੀ ਤਾਂ ਜਾ ਸਕਦੇ ਹਨ ਪਰ ਫ਼ੌਜ ਨੂੰ ਇਧਰੋਂ ਲੰਘਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਦੂਲਹਾ ਤਾਂ ਇਧਰੋਂ ਹੀ ਗਿਆ ਤੇ ਬਾਕੀ ਸਾਰੇ ਰਾਹ ਬਦਲ ਕੇ ਗਏ।

ਵਿਆਹ ਪਿੱਛੋਂ ਰਾਜਿਆਂ ਨੇ ਪਾਉਂਟਾ ਸਾਹਿਬ ਤੇ ਹਮਲਾ ਕਰਨ ਦਾ ਮਨਸੂਬਾ ਬਣਾਇਆ।

**ਭੰਗਾਣੀ ਦਾ ਯੁੱਧ**

ਇਸ ਆਸ਼ੇ ਲਈ ਪੰਜਾਬੋਂ ਆਏ ਪਠਾਣਾਂ ਨੂੰ ਜੋ ਗੁਰੂ ਦੇ ਫ਼ੌਜੀ ਨੌਕਰ ਸਨ ਲਾਲਚ ਦੇ ਕੇ ਆਕੀ ਕਰਵਾ ਦਿੱਤਾ।

ਗੁਰੂ ਜੀ ਨੂੰ ਜਦ ਪਤਾ ਲੱਗਾ ਕਿ ਪਠਾਣ ਜੰਗ ਦਾ ਬਿਗਲ ਵਜਦੇ ਹੀ ਸਾਥ ਛੱਡ ਜਾਣਾ ਚਾਹੁੰਦੇ ਹਨ ਤਾਂ ਉਨ੍ਹਾਂ ਪਠਾਣਾਂ ਨੂੰ ਕਿਹਾ ਕਿ ਇਹ ਕੀ ਵਫ਼ਾਦਾਰੀ ਹੈ ਜੋ ਤੁਸੀਂ ਦਿਖਲਾ ਰਹੇ ਹੋ। ਤੁਹਾਨੂੰ ਤਾਂ ਸਗੋਂ ਚਾਹੀਦਾ ਸੀ ਕਿ ਇਸ ਸਮੇਂ ਆਪਣੀ ਵਫ਼ਾਦਾਰੀ ਦਾ ਮੁੱਲ ਤਾਰਦੇ। ਸੱਚਾਈ ਦੇ ਜੌਹਰ ਦਿਖਲਾਂਦੇ। ਜੇ ਹੋਰ ਰੁਪਏ ਦੀ ਲੋੜ ਹੈ ਤਾਂ ਇਥੋਂ ਹਾਸਲ ਕਰੋ। ਪਰ ਉਹ ਤਾਂ ਦਗ਼ਾਬਾਜ਼ ਹੋ ਗਏ ਸਨ। ਆਪਣੀ ਗੱਲ ਤੇ ਅੜੇ ਰਹੇ। ਉਨ੍ਹਾਂ ਦਾ ਖ਼ਿਆਲ ਸੀ ਕਿ ਇਕੋ ਹੱਲੇ ਨਾਲ ਗੁਰੂ ਜੀ ਨੂੰ ਹਾਰ ਦੇ ਦਿਆਂਗੇ ਤੇ ਸਭ ਮਾਲ ਮਤਾਅ ਉਨ੍ਹਾਂ ਦਾ ਹੋਵੇਗਾ। ਮਹਾਰਾਜ ਨੇ ਇਥੋਂ ਤਕ ਕਿਹਾ ਕਿ *ਨਿਮਕ-ਹਰਾਮਾਂ ਦੇ ਪੱਲੇ ਸਦਾ ਬਦਬਖ਼ਤੀ ਹੀ ਪੈਂਦੀ ਹੈ।* ਉਨ੍ਹਾਂ ਪਠਾਣਾਂ ਦੇ ਆਗੂ ਕਾਲੇ ਖ਼ਾਨ, ਭੀਖਨ ਖ਼ਾਨ, ਨਜ਼ਾਬਤ ਖ਼ਾਨ, ਹਯਾਤ ਖ਼ਾਨ ਤੇ ਜੌਹਰ ਖ਼ਾਨ ਸਨ।

ਹਮਲੇ ਵਿਚ ਅਫ਼ਗਾਨਾਂ ਦੇ ਸਾਰੇ ਆਗੂ ਮਾਰੇ ਗਏ ਤੇ ਪਹਾੜੀ ਰਾਜੇ ਵੀ ਹਾਰ ਖਾ ਕੇ ਭੱਜ ਗਏ। ਹਰੀ ਚੰਦ ਹੰਡੂਰੀਆ ਜਿਹੜਾ ਫਸਾਦ ਦੀ ਜੜ੍ਹ ਸੀ, ਗੁਰੂ ਜੀ ਦੇ ਹੱਥੋਂ ਮਾਰਿਆ ਗਿਆ।

*(ਹਰੀ ਚੰਦ ਹੰਡੂਰੀਆ ਕਿ ਬਾਇਸ ਫ਼ਿਤਨਾ ਵ ਫਸਾਦ ਸ਼ਦਹ ਬੂਦ ਨੀਜ਼ ਕੁਸਤਾ ਆਮਦ)*

ਗੁਰੂ ਜੀ ਨੇ ਹੋਰ ਬਹੁਤਾ ਚਿਰ ਪਾਉਂਟਾ ਸਾਹਿਬ ਟਿਕਣਾ ਠੀਕ ਨ ਜਾਣਿਆ ਕਿਉਂਕਿ ਉਹ ਮਹਿਸੂਸ ਕਰਦੇ ਸਨ ਕਿ ਰਾਜੇ ਹਾਰ ਨੂੰ ਛੁਪਾਉਣ ਲਈ ਅਨੰਦਪੁਰ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨਗੇ।

ਗੁਰੂ ਜੀ ਦੇ ਅਨੰਦਪੁਰ ਪੁੱਜਣ ਨਾਲ ਸੰਗਤਾਂ ਦਾ ਪਹਿਲੇ ਵਾਂਗ ਆਉਣਾ ਜਾਣਾ ਹੋ ਗਿਆ।

**ਫੇਰ ਆਏ ਅਨੰਦਪੁਰ ਸਾਹਿਬ**

ਆਪ ਜੀ ਨੇ ਅਨੰਦਪੁਰ ਦੀ ਰੱਖਿਆ ਲਈ ਕਿਲ੍ਹੇ ਬਣਵਾਏ। ਪਹਿਲਾ ਅਨੰਦਗੜ੍ਹ, ਦੂਜਾ ਫਤਹਗੜ੍ਹ, ਤੀਜਾ ਲੋਹਗੜ੍ਹ ਤੇ ਚੌਥਾ ਮੁਕਤਗੜ੍ਹ ਉਸਾਰਿਆ। ਰਾਜਿਆਂ ਵੀ ਮਹਿਸੂਸ ਕਰ ਲਿਆ ਸੀ ਕਿ ਗੁਰੂ ਜੀ ਨੂੰ ਜ਼ੇਰ ਕਰਨਾ ਉਨ੍ਹਾਂ ਦੇ ਵਸ ਦੀ ਗੱਲ ਨਹੀਂ। ਉਨ੍ਹਾਂ ਔਰੰਗਜ਼ੇਬ ਪਾਸ ਅਰਜ਼ੀ ਪਾਈ। ਉਸ ਨੇ ਲਾਹੌਰ ਦੇ ਸੂਬੇਦਾਰ ਜ਼ਬਰਦਸਤ ਖ਼ਾਨ ਤੇ ਸਰਹੰਦ ਦੇ ਹਾਕਮ ਸ਼ਮਸ਼ ਖਾਨ ਨੂੰ ਅਨੰਦਪੁਰ ਤੇ ਹੱਲਾ ਬੋਲਣ ਲਈ ਲਿਖਿਆ।

ਸਾਰਿਆਂ ਨੇ ਅਨੰਦਪੁਰ ਨੂੰ ਘੇਰਾ ਘੱਤ ਲਿਆ। ਸੱਤ ਮਹੀਨੇ ਤਕ ਉਨ੍ਹਾਂ ਕਿਲ੍ਹੇ ਨੂੰ ਘੇਰਾ ਪਾਈ ਰੱਖਿਆ। ਕਈ ਭੁੱਖ ਕਾਰਨ ਸਾਥ ਛੱਡ ਗਏ ਪਰ ਗੁਰੂ ਜੀ ਇਹ ਸਮਝਾਂਦੇ ਹਨ ਕਿ ਰਲ ਕੇ ਬਾਹਰ ਨਿਕਲ ਹੱਲਾ ਬੋਲਿਆਂ ਘੇਰਾ ਟੁੱਟ ਜਾਏਗਾ। ਜੇਤੂ ਹੋ ਗਏ ਤਾਂ ਦੇਸ਼ ਦੇ ਮਾਲਕ ਹੋਵਾਂਗੇ ਤੇ ਜੇ ਸ਼ਹੀਦ ਹੋ ਗਏ ਤਾਂ ਸਾਡੇ ਮਰਦਊਪੁਣੇ ਤੇ ਬਹਾਦਰੀ ਦਾ ਨਿਸ਼ਾਨ ਸਮੇਂ ਦੇ ਪੰਨਿਆਂ ਤੇ ਬਾਕੀ ਰਵ੍ਹੇਗਾ। ਸਨਮੁਖ ਹੋ ਕੇ ਲੜ ਸ਼ਹੀਦ ਹੋਣਾ ਖੁਆਰੀ ਦੇ ਜੀਵਨ ਨਾਲੋਂ ਚੰਗੇਰਾ ਹੈ।

**ਘੇਰਾ ਅਨੰਦਪੁਰ ਸਾਹਿਬ**

***(ਅਗਰ ਜ਼ਫਰ ਆ ਬੇਮ, ਮਾਲਕ ਮੁਲਕ ਵ ਦੌਲਤ ਸ਼ਵੇਮ ਵ ਅਗਰ ਕੁਸ਼ਤਾ ਏਮ, ਨਕਸ਼ ਮਰਦੀ ਵ ਦਿਲਾਵਰੀ ਬਰ ਸਫ਼ਾ ਰੋਜ਼ ਕਾਰ ਬਾਕੀ ਗੁਜ਼ਾਰੇਮ। ਮਰਦਮ ਬ ਸ਼ੁਜਾਅਤ ਬ ਅਜ਼ ਜ਼ਿੰਦਗੀ ਬ ਮਾ ਜ਼ਿੱਲਤ)।***

ਅੰਮ੍ਰਿਤ ਛਕਣ ਵੇਲੇ ਤੁਸਾਂ ਸਭ ਕੁਝ ਗੁਰੂ ਨੂੰ ਅਰਪਨ ਕਰ ਦਿੱਤਾ ਸੀ। ਹੁਣ ਜਕੋ-ਤਕੋ ਵਿਚ ਕਿਉਂ ਪਏ ਹੋ। ਹਾਂ ਜੇ ਜਾਣਾ ਹੀ ਚਾਹੁੰਦੇ ਹੋ ਤਾਂ ਬੇਦਾਅਵਾ ਲਿਖ ਦਿਓ।

ਕਾਇਰਤਾ ਦੇ ਕਾਰਨ ਉਨ੍ਹਾਂ ਨੇ ਵਫ਼ਾ ਨਾ ਕੀਤੀ। ਧਰਮ ਤੋਂ ਫਿਰ ਗਏ ਤੇ ਬੇਦਾਅਵਾ ਲਿਖ ਦਿੱਤਾ।

***(ਮਜ਼ਹਬ ਉ ਬਰ ਗਸ਼ਤੰਦ ਵ ਅਬਰਾਅ ਨਾਮਾ (ਬੇਦਾਅਵਾ) ਨੋਸ਼ਿਸ਼ਤਾ ਦਾਦੰਦ)***

ਅਨੰਦਪੁਰ ਛੱਡ ਕੇ ਚਲੇ ਤਾਂ ਗਏ ਪਰ ਜਦ ਘਰ ਪੁੱਜੇ ਤਾਂ ਲਾਹਨਤਾਂ ਪਈਆਂ। ਫਿਰ ਉਹ ਹੀ ਖ਼ਿਮਾ ਯਾਚਨਾ ਲਈ ਖਿਦਰਾਨੇ ਦੀ ਢਾਬ ਪੁੱਜੇ। ਉਥੇ ਚਾਲੀ ਸਿੱਖ ਸਨਮੁਖ ਸ਼ਹੀਦ ਹੋਏ ਤੇ ਜਿਸ (ਭਾਈ ਮਹਾਂ ਸਿੰਘ) ਵਿਚ ਸਵਾਸ ਸਨ, ਉਸ ਨੇ ਇਕ ਹੀ ਇੱਛਾ ਜ਼ਾਹਿਰ ਕੀਤੀ ਕਿ ਲਿਖਿਆ ਬੇਦਾਅਵਾ ਪਾੜ ਦਿਓ। ਮਹਾਰਾਜ ਨੇ ਉਸ ਦੇ ਸਾਹਮਣੇ ਬੇਦਾਅਵਾ ਪਾੜ ਦਿੱਤਾ ਤੇ ਟੁੱਟੀ ਗੰਢੀ।

ਕੁਝ ਸਿੱਖਾਂ ਦੇ ਕਿਲ੍ਹਾ ਛੱਡ ਜਾਣ ਕਾਰਨ ਮੁਗ਼ਲਾਂ ਤੇ ਪਹਾੜੀਆਂ ਦੇ ਹੌਸਲੇ ਵਧ੍ਰ ਗਏ। ਉਨ੍ਹਾਂ ਇਕ ਮਸਤ ਹਾਥੀ ਨੂੰ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਭੇਜਿਆ।

**ਮਸਤ ਹਾਥੀ ਦਾ ਭਾਈ ਬਚਿਤ੍ਰ ਸਿੰਘ ਨਾਲ ਟਾਕਰਾ**

*(ਰਾਜਗਾਨ ਫੀਲ ਮਸਤ ਰਾ ਬਰਾਅ ਕਿਲ੍ਹਾ ਫਰਸਤਾਦ)।*

ਹਾਥੀ ਫੁੰਕਾਰੇ ਮਾਰਦਾ ਤੇ ਦਹਾੜਦਾ ਹੋਇਆ ਕਿਲ੍ਹੇ ਵਲ ਵਧਿਆ। ਪਿੱਛੇ ਫ਼ੌਜਾਂ ਸਨ। ਹਾਥੀ ਆਪਣੀ ਡਰਾਉਣੀ ਸੁੰਡ ਨੂੰ ਇਧਰ ਉਧਰ ਘੁੰਮਾਂਦਾ ਅੱਗੇ ਵਧ ਰਹਿਆ ਸੀ। ਗੁਰੂ ਜੀ ਨੂੰ ਜਦ ਹਾਥੀ ਦੇ ਕਿਲ੍ਹੇ ਵੱਲ ਵਧਣ ਦੀ ਖ਼ਬਰ ਹੋਈ ਤਾਂ ਉਨ੍ਹਾਂ ਕਹਿਆ, ਸਾਡੇ ਪਾਸ ਵੀ ਇਕ ਹਾਥੀ ਦੁਨੀ ਚੰਦ ਦੀ ਸ਼ਕਲ ਵਿਚ ਹੈ। ਉਹ ਭਾਈ ਸਾਲੋ ਦਾ ਪੋਤਰਾ ਸੀ। ਦੁਨੀ ਚੰਦ ਦਾ ਇਤਨਾ ਸੁਣਨਾ ਸੀ ਕਿ ਉਹ ਕਿਲ੍ਹੇ ਦੀ ਦੀਵਾਰ ਟੱਪ ਕੇ ਭੱਜ ਉਠਿਆ ਤੇ ਆਪਣੀ ਲੱਤ ਤੁੜਵਾ ਲਈ। ਮਹਾਰਾਜ ਨੇ ਭਾਈ ਬਚਿਤ੍ਰ ਸਿੰਘ ਨੂੰ ਥਾਪੀ ਦੇ ਕੇ ਹਾਥੀ ਦਾ ਮੁਕਾਬਲਾ ਕਰਨ ਲਈ ਭੇਜਿਆ। ਭਾਈ ਬਚਿਤ੍ਰ ਸਿੰਘ ਨੇ ਹਾਥੀ ਨੂੰ ਮਾਰ ਨਸਾਇਆ।

*(ਬਾਅਦ ਆ ਬਚਿਤ੍ਰ ਸਿੰਘ ਨਾਮੀ ਅਜਾਜ਼ ਮਹਾਰਬਾ ਦਾਦੰਦ।*
*ਮਸ਼ਾ ਰਾ ਦਰ ਬਜਾ ਆਵਰੀ। ਅਮਰ ਗੁਰੂ ਸਾਹਿਬ ਸਾਅਦਤ ਖ਼ੁੱਦ*
*ਅਲਫਾਸ਼ ਤਾ ਫੀਲ ਮਜਕੂਰ ਰਾ ਬਦਾਰ ਲਾ ਬਵਾਰ ਰਸਾਇੰਦ)*

ਅਨੰਦਪੁਰ ਨੂੰ ਛੱਡ ਗੁਰੂ ਜੀ ਚਾਲੀ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਦਾਖ਼ਲ ਹੋ ਗਏ।

**ਚਮਕੌਰ ਦੀ ਗੜ੍ਹੀ**

ਚਮਕੌਰ ਰੋਪੜ ਦੇ ਨੇੜੇ ਹੈ। ਮਹਾਰਾਜ ਨੇ ਸਿੰਘਾਂ ਨੂੰ ਕਿਹਾ ਕਿ ਹੁਣ ਸਮਾਂ ਆ ਗਿਆ ਹੈ ਹਿੰਮਤ ਦਾ ਕਮਰ ਕੱਸਾ ਕਰਕੇ ਮੈਦਾਨ ਵਿਚ ਰੁਸਤਮ ਵਾਂਗ ਲੜਦੇ ਸ਼ਹੀਦੀਆਂ ਪਾਉਣ ਦਾ। ਡੁੱਲ੍ਹਿਆ ਖ਼ੂਨ ਕਦੇ ਜ਼ਾਇਆ ਨਹੀਂ ਜਾਂਦਾ। ਖ਼ੂਨ ਇਕ ਦਿਨ ਰੰਗ ਲਿਆਏਗਾ।

*(ਈਂ ਖ਼ੂਨ ਹਾਈ ਸ਼ੁਮਾ ਜ਼ਾਇਆ ਨ ਖ਼੍ਵਾਹਦ)*

ਸਿੰਘਾਂ ਗੁਰੂ ਜੀ ਨੂੰ ਹੁਕਮ ਦਿੱਤਾ ਕਿ ਸਿੰਘ ਤਾਂ ਲੜ ਸ਼ਹੀਦੀਆਂ ਪਾ ਜਾਣਗੇ ਪਰ ਉਹ ਗੜ੍ਹੀ ਨੂੰ ਛੱਡ ਜਾਣ। ਗੁਰੂ ਜੀ, ਸੰਗਤ ਸਿੰਘ ਨਾਮੀ ਇਕ ਸਿੱਖ ਨੂੰ ਜਿਸਦਾ ਮੂੰਹ-ਮੁਹਾਂਦਰਾ ਪੂਰੀ ਤਰ੍ਹਾਂ ਨਾਲ ਗੁਰੂ ਜੀ ਨਾਲ ਮਿਲਦਾ ਸੀ ਨਿੱਜੀ ਲਿਬਾਸ ਤੇ ਸ਼ਸਤ੍ਰ ਪਹਿਨਾ ਕੇ ਆਪੂੰ ਰਾਤ ਦੇ ਹਨੇਰੇ ਵਿਚ ਗੜ੍ਹੀ ਤੋਂ ਬਾਹਰ ਨਿਕਲ ਆਏ।

*ਸੰਗਤ ਸਿੰਘ ਨਾਮ ਕਿ ਦਰ ਸੂਰਤ ਗੁਰੂ ਗੋਬਿੰਦ ਸਿੰਘ ਮੁਸ਼ਾਹਬਤ ਤਮਾਮ*
*ਦਾਸੰਤ ਗੁਰੂ ਸਾਹਿਬ ਲਿਬਾਸ ਵ ਸਲਾਅ (ਸ਼ਸਤ੍ਰ) ਖਾਸਾ ਖ਼ੁਦ ਬ ਦੂ ਬਖ਼ਸ਼ੀਨ)*

ਸਿੰਘ ਤੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਸ਼ਹੀਦੀਆਂ ਪਾ ਗਏ। ਦੋਵਾਂ ਸਾਹਿਬਜ਼ਾਦਿਆਂ ਦੀਆਂ ਸਮਾਧਾਂ ਉਥੇ ਚਮਕੌਰ ਸਾਹਿਬ ਬਣੀਆਂ ਹੋਈਆਂ ਹਨ।

**ਮਾਛੀਵਾੜੇ**

ਗੁਰੂ ਸਾਹਿਬ ਸਾਰੀ ਰਾਤ ਸਫ਼ਰ ਕਰਦੇ ਮਾਛੀਵਾੜੇ ਪੁੱਜੇ। ਉਨ੍ਹਾਂ ਨੂੰ ਚਮਕੌਰ ਤੋਂ ਵੱਖ ਹੋਏ ਤਿੰਨੇ ਸਿੱਖ ਮਿਲ ਗਏ। ਅਜੇ ਥੋੜ੍ਹੀ ਜਿਹੀ ਦੂਰ ਹੀ ਗਏ ਸਨ ਕਿ ਗਨੀ ਖ਼ਾਨ ਤੇ ਨਬੀ ਖ਼ਾਨ ਮਿਲੇ। ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ ਕਿ ਜਿਥੇ ਤੁਸੀਂ ਜਾਣਾ ਚਾਹੁੰਦੇ ਹੋ, ਉਹ ਉਥੇ ਪਹੁੰਚਾ ਦੇਣਗੇ। ਇਕ ਵਾਰੀ ਇਕ ਕੋਤਵਾਲ ਨੇ ਗੁਰੂ ਜੀ ਨੂੰ ਪਹਿਚਾਣ ਲਿਆ ਪਰ ਕਾਜ਼ੀ ਮੀਰ ਮੁਹੰਮਦ, ਜੋ ਗੁਰੂ ਜੀ ਨੂੰ ਫ਼ਾਰਸੀ ਅੱਖਰਾਂ ਦੀ ਤਾਲੀਮ ਦੇਂਦਾ ਰਹਿਆ ਸੀ, ਨੇ ਵਿਚ ਪੈ ਕੇ ਮਾਮਲਾ ਟਾਲ ਦਿੱਤਾ। ਗਨੀ ਖ਼ਾਨ ਤੇ ਨਬੀ ਖ਼ਾਨ ਗੁਰੂ ਜੀ ਨੂੰ 'ਉੱਚ ਦਾ ਪੀਰ' ਬਣਾ ਕੇ ਸੁਰੱਖਿਅਤ ਲੈ ਗਏ। ਗੁਲਾਬਾ ਨਾਂ ਦੇ ਸਿੱਖ ਨੇ ਗੁਰੂ ਜੀ ਨੂੰ ਆਪਣੇ ਘਰ ਠਹਿਰਾਇਆ। ਪਰ ਉਹ ਵੀ ਘਬਰਾ ਗਿਆ ਜਦ ਉਸ ਦੇ ਗਵਾਂਢੀ ਨੇ ਸ਼ਿਕਾਇਤ ਕਰਨ ਦੀ ਧਮਕੀ ਦਿੱਤੀ ਕਿ ਉਸ ਨੇ ਰਾਜ ਦੇ ਬਾਗ਼ੀ ਨੂੰ ਘਰ ਠਹਿਰਾਇਆ ਹੈ। ਗੁਰੂ ਜੀ ਉਥੋਂ ਸਾਹਨੇਵਾਲ ਦੇ ਨੇੜੇ ਪਿੰਡ ਕੁੰਜਪੁਰਾ (ਕਨੇਚ) ਪੁੱਜੇ। ਸਿੱਖਾਂ ਦੇ ਘਰੋਂ ਗੁਰੂ ਜੀ ਨੇ ਘੋੜਾ ਮੰਗਿਆ ਤਾਂਕਿ ਸਵਾਰ ਹੋ ਦੂਰ ਮਾਲਵਾ ਚਲੇ ਜਾਣ ਪਰ ਉਸ ਨੂੰ ਹਿੰਮਤ ਨ ਪਈ। ਉਥੋਂ ਉਹ ਆਲਮਗੀਰ ਹੁੰਦੇ ਜਟਪੁਰੇ ਆਏ। ਸੰਗਤਾਂ ਦਰਸ਼ਨਾਂ ਲਈ ਉਮਡ ਪਈਆਂ। ਇਥੇ ਹੀ 'ਕਪੂਰਾ' ਨੇ ਆਪਣੀਆਂ ਸੇਵਾਵਾਂ ਦਿੱਤੀਆਂ। ਪਰ ਇਹ ਸੁਣ ਉਹ ਡਰ ਗਿਆ। ਮਹਾਰਾਜ ਨੇ ਸਿਰਫ਼ ਇਤਨਾ ਹੀ ਕਿਹਾ ਸੀ ਕਿ ਜੇ ਤੁਸੀਂ ਸਾਰੇ ਸਾਥ ਦੇਵੋ ਤਾਂ

ਤੁਰਕਾਂ ਨੂੰ ਪਛਾੜਿਆ ਜਾ ਸਕਦਾ ਹੈ। ਮਹਾਰਾਜ ਨੇ ਕਪੂਰਾ ਦਾ ਦੋਗਲਾਪਣ ਦੇਖ ਉਸ ਨੂੰ ਟੋਕਿਆ ਵੀ ਪਰ ਉਹ ਆਖੇ ਕਿ ਤੁਸੀਂ ਮੇਰੇ ਗੁਰੂ ਹੋ ਪਰ ਸਰਕਾਰ ਵੀ ਬੜੀ ਡਾਢੀ ਹੈ। ਮਹਾਰਾਜ ਨੇ ਕਿਹਾ ਜਿਨ੍ਹਾਂ ਦਾ ਤੂੰ ਦਮ ਭਰ ਰਹਿਆ ਹੈਂ ਉਹ ਹੀ ਤੈਨੂੰ ਦਰੱਖ਼ਤ ਨਾਲ ਲਟਕਾ ਕੇ ਮਾਰਨਗੇ। ਸੱਚਮੁੱਚ ਐਸਾ ਹੀ ਹੋਇਆ।

**ਮੁਕਤਸਰ ਦਾ ਯੁੱਧ**

ਉਥੋਂ ਗੁਰੂ ਜੀ ਨੂੰ ਕਪੂਰਾ ਨੇ ਹੀ ਖ਼ਬਰ ਦਿੱਤੀ ਸੀ ਕਿ ਮੁਗ਼ਲ ਸੈਨਾ ਆਪ ਜੀ ਦਾ ਪਿੱਛਾ ਕਰਦੀ ਆ ਰਹੀ ਹੈ। ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੂੰ ਕਿਤਨੀਆਂ ਦੁਰ-ਘਟਨਾਵਾਂ ਦਾ ਸਾਹਮਣਾ ਕਰਨਾ ਪਿਆ ਪਰ ਉਨ੍ਹਾਂ ਤੇ ਰਤਾ ਭਰ ਵੀ ਅਸਰ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦਿਲਾਵਰ ਮਰਦ ਸਨ। ਉਹ ਟਾਕਰੇ ਲਈ ਡਟ ਗਏ।

*(ਗੁਰੂ ਗੋਬਿੰਦ ਸਿੰਘ ਮਰਦ ਦਿਲਾਵਰ। ਬ ਸਬਬ ਵਕੂਅ ਹਵਾਦਸ ਦਿਲ ਅਜ਼ ਜਾਨ ਬਰਦਾਸ਼ਤਾ ਦਾਸ਼ਤ ਬ ਮੁਕਾਬਲਾ ਬਰਖਾਸਤ ਵ ਪੰਜ ਕੋਹ ਅਜ਼ ਮੁਕਤਸਰ ਮਹਾ ਦਲ ਸ਼ੁਧ)*

ਆਪ ਜੀ ਐਸੇ ਪੈਰ ਜਮਾ ਕੇ ਮਰਦਊਪੁਣੇ ਤੇ ਵਰਿਆਮਤਾ ਨਾਲ ਜੂਝੇ ਕਿ ਹਮਲਾਵਰ ਫ਼ੌਜਾਂ ਦੇ ਜਵਾਨ ਤੀਰਾਂ ਦੀ ਤਾਬ ਨ ਲਿਆ ਸਕੇ। ਕਿਤਨੇ ਹੀ ਮੈਦਾਨਿ-ਜੰਗ ਵਿਚ ਕੰਮ ਆਏ। ਗੁਰੂ ਜੀ ਦੀ ਧਿਰ ਦੇ ਵੀ ਕਈ ਸਿੰਘ ਸ਼ਹੀਦ ਹੋ ਗਏ। ਮੁਗ਼ਲ ਫ਼ੌਜਾਂ ਨੂੰ ਤ੍ਰੇਹ ਨੇ ਅਜਿਹਾ ਸਤਾਇਆ ਕਿ ਲੜਨ ਤੋਂ ਅਸਮਰੱਥ ਹੋ ਗਏ। ਫ਼ੌਜਾਂ ਮੈਦਾਨ ਛੱਡਕੇ ਭੱਜ ਗਈਆਂ। ਗੁਰੂ ਗੋਬਿੰਦ ਸਿੰਘ ਜੀ ਦੀ ਫ਼ਤਹਿ ਹੋਈ। ਪੂਰੀ ਤਸੱਲੀ ਨਾਲ ਉਥੇ ਟਿਕ ਗਏ ਤੇ ਰੌਣਕਾਂ ਲੱਗ ਗਈਆਂ। ਜੋ ਸਿੰਘ ਆਪਣੇ ਘਰਾਂ ਨੂੰ ਚਲੇ ਗਏ ਸਨ, ਗੁਰੂ ਜੀ ਦਾ ਉਧਰ ਆਉਣਾ ਤੇ ਜਿੱਤ ਦੀ ਖ਼ਬਰ ਸੁਣ ਕੇ ਦਰਸ਼ਨਾਂ ਲਈ ਉਮਡ ਪਏ। ਜੰਗ ਦੀ ਸਮਾਪਤੀ ਉਪਰੰਤ ਗੁਰੂ ਜੀ ਨੇ ਖ਼ਾਸ ਮਿਹਰ ਇਹ ਕੀਤੀ ਕਿ ਸ਼ਹੀਦ ਸਿੰਘਾਂ ਦੇ ਮੁਖੜਿਆਂ ਤੇ ਜਿਸਮ ਤੋਂ ਖ਼ੂਨ ਤੇ ਮਿੱਟੀ ਹੱਥੀਂ ਝਾੜੀ ਤੇ ਸਾਫ਼ ਕੀਤੀ।

*(ਗੁਰੂ ਗੋਬਿੰਦ ਸਿੰਘ ਨਿਹਾਇਤ ਸ਼ਫਕਤ ਬ ਦਸਤ ਖੁਦ ਰਵੀ ਵ ਚਸ਼ਮ ਆਂ ਸ਼ੋਫੀਆਂ ਰਾ ਅਜ਼ ਖ਼ਾਕ ਵ ਖ਼ੂਨ ਰੁਫ਼ਤਾ ਵ ਸਾਫ਼ ਨਮੂਦ)।*

ਉਨ੍ਹਾਂ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ, ਅਮੀਰੀ, ਵਜ਼ੀਰੀ ਤੇ ਬਾਦਸ਼ਾਹੀ ਨਾਲ ਨਿਵਾਜਿਆ।

**ਬੇਦਾਅਵਾ ਪਾੜਨਾ**

ਇਕ ਸਿੱਖ (ਭਾਈ ਮਹਾਂ ਸਿੰਘ) ਜੋ ਆਖਰੀ ਸਵਾਸ ਪਿਆ ਗਿਣਦਾ ਸੀ ਦੀ ਬੇਨਤੀ ਤੇ ਬੇਦਾਅਵਾ ਫਾੜ ਟੁਕੜੇ-ਟੁਕੜੇ ਕਰ ਦਿੱਤਾ।

*(ਆਂ ਕਸ ਲਬ ਬ ਇਲਤਮਾਸ, ਕਸ਼ੂਦਾ ਕਾਗ਼ਜ਼ ਅਬਰਾਇ ਨਾਮਾ ਰਾ, ਗੁਰੂ ਸਾਹਿਬ ਪਾਰਾ ਪਾਰਾ ਕੁਨਾਇੰਦ)*

ਜਦ ਔਰੰਗਜ਼ੇਬ ਨੂੰ ਜੋ ਦੱਖਣ ਵਿਚ ਸੀ ਮੁਕਤਸਰ ਦੀ ਜੰਗ ਅਤੇ ਗੁਰੂ ਜੀ ਦੇ ਜੇਤੂ ਹੋਣ ਦੀ ਖ਼ਬਰ ਵਾਕਿਆ ਨਵੀਸਾਂ ਰਾਹੀਂ ਪੁੱਜੀ ਤਾਂ ਬੜਾ ਪ੍ਰੇਸ਼ਾਨ ਹੋਆ। ਉਸ ਨੇ ਗੁਰੂ ਜੀ ਪਾਸ ਅਹਿਦੀਏ ਭੇਜੇ ਤੇ ਹਦਾਇਤਾਂ ਭੇਜੀਆਂ ਕਿ ਕਿਸੇ ਪ੍ਰਕਾਰ ਦੀ ਫ਼ੌਜ-ਕਸ਼ੀ ਨ ਕੀਤੀ ਜਾਏ।

ਇੰਜ ਪ੍ਰਤੀਤ ਹੁੰਦਾ ਹੈ ਕਿ ਜ਼ਫਰਨਾਮਾ ਉਸ ਨੂੰ ਪੁੱਜ ਗਿਆ ਸੀ ਜਿਸ ਨੂੰ ਪੜ੍ਹ ਕੇ ਉਸ ਦਾ ਅੰਦਰਲਾ ਜਾਗਿਆ।

**ਜ਼ਫਰਨਾਮਾ**

ਜ਼ਫਰਨਾਮਾ ਵਿਚ ਪਿਛਲਾ ਸਾਰਾ ਹਾਲ ਦਰਜ ਸੀ ਤੇ ਲਿਖਿਆ ਸੀ ਕਿ ਪਹਾੜੀਏ ਫ਼ਿਤਨਾ ਪ੍ਰਸਤ ਹਨ। ਸਾਡਾ ਤਾਂ ਦਰਵੇਸ਼ਾਂ ਦਾ ਧਰਮ ਹੈ ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਦੀ ਏਕਤਾ (ਵਾਹਦਾਤ) ਤੇ ਰੱਖੀ ਸੀ। ਕਿਸੇ ਧਰਮ ਦੀ ਨਿੰਦਾ ਦੀ ਗੁਰੂ ਘਰ ਵਿਚ ਮਨਾਹੀ ਹੈ।

*(ਮਜ਼ਹਬ ਇਮਸ਼ਾਅ ਫਰਮੂਦ)।*

ਚੁਨਾਂਚਿ ਹਿੰਦੂ ਹਮੇਸ਼ਾ ਹਰ ਢੰਗ ਵਰਤ ਕੇ ਸਾਡੀ ਵਿਰੋਧਤਾ ਕਰਦਾ ਰਹਿਆ ਹੈ ਤੇ ਰਾਹ ਵਿਚ ਰੋੜੇ ਅਟਕਾਂਦਾ ਰਹਿਆ ਹੈ।

*(ਲਿਹਾਜ਼ ਈ ਤਬਕਾ ਹਿੰਦੂ ਹਮੇਸ਼ਾ ਬਾ ਬਾ ਸਬੀਲ ਮੁਖਾਲਫ਼ਤ ਵ ਮਜ਼ਾਹਮਤ ਸਲੂਕ ਨਮੂਦ)*

ਅਕਬਰ ਤਕ ਤਾਂ ਗੁਰੂ ਘਰ ਦੀ ਖ਼ੂਬ ਬਣੀ ਰਹੀ। ਅਕਬਰ ਆਪੂੰ ਗੋਇੰਦਵਾਲ ਆਇਆ। ਫਿਰ ਈਰਖਾਲੂਆਂ ਐਸੀ ਅੱਗ ਬਾਲੀ ਕਿ ਪਹਿਲਾਂ ਗੁਰੂ ਅਰਜਨ ਦੇਵ ਜੀ ਸ਼ਹੀਦ ਕੀਤੇ ਗਏ ਫਿਰ ਪਿਤਾ ਗੁਰੂ ਤੇਗ਼ ਬਹਾਦਰ ਜੋ ਨੇਕ ਸੁਭਾਅ ਤੇ ਸੁਤੰਤਰ ਵਿਚਾਰਾਂ ਵਾਲੇ ਮਹਾਂਪੁਰਸ਼ ਸਨ, ਤੁਹਾਡੀ ਹਾਜ਼ਰੀ ਵਿਚ ਸ਼ਹੀਦ ਕੀਤੇ ਗਏ।

*ਪਿਦਰਮ ਗੁਰੂ ਤੇਗ ਬਹਾਦਰ ਰਾ ਕਿ ਮਰਦੀ ਸਲੀਮ ਉਲਤਬਾਅ ਵ ਆਜਾਦ ਵਜ਼ਹ ਬੂਦ ਬ ਹਜ਼ੂਰ ਵਾਲਾ ਮਕਤੂਲ ਗਰਦੀਦ)।*

ਬਹਾਨਾ ਇਹ ਬਣਾਇਆ ਸੀ ਕਿ ਕਰਾਮਾਤ ਦਿਖਲਾਓ। (ਬ ਹੀਲਾ ਇਜ਼ਹਾਰ ਖਰਕ [1] ਆਦਤ) ਪਰ ਗੁਰੂ ਜੀ ਕਰਾਮਾਤ ਦਿਖਲਾਣਾ ਅੱਲਾਹ ਦੇ ਸ਼ਰੀਕ ਬਣਨ ਤੁਲ ਹੋਣਾ ਕਹਿੰਦੇ ਸਨ।

ਸਾਰਾ ਜੀਵਨ ਹੀ ਮੇਰਾ ਸੰਘਰਸ਼ ਵਿਚ ਗੁਜ਼ਰਿਆ ਹੈ। (ਰਿੰਜ ਓ ਕਸ਼ਾਕਸ਼ੀ ਜ਼ਮਾਨਾ ਰੀਜ਼ੀ ਦੀਗਰ ਬ ਚਸ਼ਮ ਮਨ ਆਮਦ ਚੂੰ)

ਤੁਹਾਡੇ ਤਕ ਕੂੜੀਆਂ ਤੇ ਝੂਠੀਆਂ ਗੱਲਾਂ ਹੀ ਪਹੁੰਚਾਈਆਂ ਗਈਆਂ। ਤੁਹਾਡੀ ਸ਼ਹਿ 'ਤੇ ਹੀ ਪਹਾੜੀ ਰਾਜਿਆਂ ਪਹਿਲਾਂ ਹਮਲਾ ਕੀਤਾ। ਸਦਾ ਪੂਰਨ ਜੇਤੂ ਵਾਹਿਗੁਰੂ ਦੀ ਕ੍ਰਿਪਾ ਨਾਲ ਇਸ ਆਜਿਜ਼ ਦੀ ਜਿੱਤ ਹੋਈ। ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।

*(ਮੁਤਲੱਕ ਦਰ ਹੱਕ ਮਨ ਆਜਿਜ਼ ਨਿਵਾਜ਼ੀ ਕਰਦ। ਬਰ ਓਸ਼ਾਂ ਨੁਸਰਤ ਬਖ਼ਸ਼ੀਦ)*

ਫਿਰ ਤੁਹਾਡੀਆਂ ਸਰਹੰਦ ਤੇ ਲਾਹੌਰ ਦੀਆਂ ਫ਼ੌਜਾਂ ਨੇ ਚੜ੍ਹਾਈ ਕਰ ਦਿੱਤੀ। ਅਨੰਦਪੁਰ ਘੇਰੀ ਰੱਖਿਆ। ਦੋ ਬੱਚਿਆਂ ਨੂੰ ਸਰਹੰਦ ਵਿਖੇ ਪੱਕੀ ਦੀਵਾਰ ਵਿਚ ਚਿਣਵਾ ਦਿੱਤਾ। (ਜ਼ੇਰ

---

1. ਕਰਾਮਾਤ ਦਿਖਲਾਉਣ ਨੂੰ *ਖਰਕ ਆਦਤ* ਇਸ ਲਈ ਕਹਿੰਦੇ ਹਨ ਕਿ ਇਹ ਵਲੀ-ਔਲੀਆ ਪੈਗੰਬਰਾਂ ਦੀ ਆਦਤ ਦੇ ਉਲਟ ਹੁੰਦੀ ਹੈ।

ਦੀਵਾਰ ਪੁੱਖਤਾ ਹਾਦੀ ਬ ਚੀਂਦ)
ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਨੂੰ ਮੈਂ ਆਪਣੀ ਹੱਥੀਂ (ਦੋ ਫ਼ਰਜ਼ੰਦਾਨ ਖ਼ੁਦ ਕਿ ਪੇਸ਼ ਮਨ ਬੂੰਬੰਦ। ਮਾ ਸਮਾ ਬਾ ਮਤਾਬਾਂ ਬੇਰੂ ਰਵੀਦ) ਭੇਜਿਆ ਤੇ ਕਿਹਾ ਹੋਰ ਸਿੰਘਾਂ ਨਾਲ ਨੇਜ਼ੇ ਫੜ ਜੰਗ ਵਿਚ ਕੁਦ, ਲੜ ਸ਼ਹੀਦੀਆਂ ਪਾਓ।

ਮੈਂ ਉਥੋਂ ਵਾਹਿਗੁਰੂ ਦੀ ਮਿਹਰ ਸਦਕਾ ਬਚ ਨਿਕਲਿਆ। ਮੇਰਾ ਵਾਲ ਤਕ ਵਿੰਗਾ ਨਾ ਹੋਆ। (ਨ ਪੇਚੀਦ ਮੂਏ, ਨ ਰੰਜੀਦਾ ਤਨ)। ਕਈ ਥਾਵਾਂ ਤੋਂ ਹੁੰਦਾ ਖਿਦਰਾਣੇ ਦੀ ਢਾਬ ਪੁੱਜਾ। ਅਨੇਕਾਂ ਖਿੰਡੇ ਪੁੰਡੇ ਸਿੱਖ ਉਥੇ ਆ ਇਕੱਠੇ ਹੋ ਗਏ। ਉਥੇ ਫਿਰ ਫ਼ੌਜਾਂ ਚੜ੍ਹ ਆਈਆਂ ਪਰ ਵਾਹਿਗੁਰੂ ਦੇ ਹੁਕਮ ਅਨੁਸਾਰ ਫਿਰ ਮੇਰੀ ਜਿੱਤ ਹੋਈ। ਤ੍ਰੇਹ ਦੇ ਕਾਰਨ ਹਮਲਾਵਰ ਫ਼ੌਜ ਬੜੀ ਬੇਹਾਲ ਹੋਈ। ਕਈ ਤਾਂ ਥਾਂ ਹੀ ਮਾਰੇ ਗਏ ਪਰ ਬਹੁਤੇ ਨੱਠ ਗਏ। ਮੈਨੂੰ ਯਕੀਨ ਹੈ ਕਿ ਅਲਾਹ ਕਿਆਮਤ ਵਾਲੇ ਦਿਨ ਤੇਰੇ ਪਾਸੋਂ ਇਨ੍ਹਾਂ ਸਾਰਿਆਂ ਮਾਮਲਿਆਂ ਦੀ ਪੁੱਛ-ਗਿੱਛ ਕਰੇਗਾ।

*(ਦਰ ਰੋਜ਼ੇ ਸੁਮਾਰ ਬਾਜ਼ ਪੁਰਸ ਖ਼੍ਵਾਹਦ ਨਮੂਦ)*।

ਹੁਣ ਤਾਂ ਸਿਰਫ਼ ਇਹ ਦੇਖਣਾ ਹੈ ਕਿ ਵਕਤ ਦਾ ਬਾਦਸ਼ਾਹ ਫ਼ਰਜ਼ ਕਿਵੇਂ ਨਿਭਾਂਦਾ ਹੈ। ਚੰਗਾ ਇਹ ਹੀ ਹੈ ਕਿ ਤੂੰ ਇਧਰ ਆਵੇਂ।

ਜ਼ਫ਼ਰਨਾਮਾ ਪੜ੍ਹ ਕੇ ਔਰੰਗਜ਼ੇਬ ਜਾਣ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਦਰਵੇਸ਼ ਤੋਂ ਸਿਵਾ ਹੋਰ ਕੁਝ ਨਹੀਂ। ਪੂਰੇ ਦਰਵੇਸ਼ ਹਨ। *(ਦਰਵੇਸ਼ ਬੇਸ਼ ਨੇ ਸਤ)*

ਔਰੰਗਜ਼ੇਬ ਨੇ ਮੋੜਵਾਂ ਜਵਾਬ ਘੱਲਿਆ ਕਿ ਉਸ ਦਾ ਉਧਰ (ਪੰਜਾਬ) ਆਉਣਾ ਮੁਸ਼ਕਿਲ ਹੈ। ਉਹ ਹੀ ਕ੍ਰਿਪਾ ਕਰਨ। ਔਰੰਗਜ਼ੇਬ ਨੇ ਚਿੱਠੀ ਬੜੀ ਨਰਮਾਈ ਵਾਲੀ ਲਿਖੀ ਸੀ। ਚਿੱਠੀ ਲਿਆਉਣ ਵਾਲੇ ਸਿੰਘਾਂ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ) ਨੂੰ ਮਿਲ ਕੇ ਤੇ ਪੂਰੀ ਗੱਲ ਉਨ੍ਹਾਂ ਦੀ ਜ਼ਬਾਨੀ ਸੁਣ ਕੇ ਉਸਨੇ ਹੈਰਾਨੀ ਪ੍ਰਗਟ ਕੀਤੀ। *(ਬਾਜ਼ ਦਾਸ਼ਤ ਵ ਦਰਦੀਦਨ ਸਿੰਘਾਂ ਵ ਸ਼ਨੀਦਨ ਸੁਖਨਾਨ ਆਂ ਨਿਹਾਂਅ ਤੁਅਜਬ ਕਰਦ)*

ਔਰੰਗਜ਼ੇਬ ਇਹ ਪ੍ਰਭਾਵ ਪਾ ਦੇਣਾ ਚਾਹੁੰਦਾ ਸੀ ਕਿ ਉਸ ਨੂੰ ਪੂਰੀ ਖ਼ਬਰ ਨਹੀਂ ਹੈ। ਔਰੰਗਜ਼ੇਬ ਨੇ ਆਪਣੀ ਚਿੱਠੀ ਵਿਚ ਫਿਰ ਵਾਅਦਿਆਂ ਨੂੰ ਦੁਹਰਾਇਆ। ਸਰਹੰਦ ਦੇ ਹਾਕਮਾਂ ਨੂੰ ਉਚੇਚੇ ਫਰਮਾਨ ਕੱਢ ਕੇ ਲਿਖਿਆ ਕਿ ਗੁਰੂ ਸਾਹਿਬ ਦੇ ਰਾਹ ਵਿਚ ਕਿਸੇ ਕਿਸਮ ਦੀ ਰੋਕ ਨ ਪਾਈ ਜਾਏ। ਜਿਥੇ ਗੁਰੂ ਜੀ ਜਾਣਾ ਚਾਹੁਣ ਜਾਵਣ। ਜੋ ਉਹ ਕਰਨਾ ਚਾਹੁਣ ਕਰਨ। ਕੋਈ ਰੁਕਾਵਟ ਜਾਂ ਇਤਰਾਜ਼ ਕਰਨ ਵਾਲਾ ਨਹੀਂ ਚਾਹੀਦਾ। (ਬ ਆਮਲ ਸਰਹੰਦ ਵਗੈਰਾ ਦਰ ਬਾਬ ਅਦਮ ਮਜ਼ਾਹਮਤ ਗੁਰੂ ਸਾਹਿਬ। ਨੀਜ਼ ਫ਼ਰਮਾਨ ਦਹੀ ਸੁਲਤਾਨੀ ਬ ਸ਼ਰਫ਼ ਸਦੂਰ ਪੇਵਸਤੰਦ ਤਾ ਗੁਰੂ ਮੌਸੂਫ਼ ਹਰ ਕਿ ਜਾਅ ਕਿ ਖ਼੍ਵਾਹਦ ਬਰਦੂਦ, ਹਰ ਚਿਅ ਖ਼੍ਵਾਹਦ ਮੀ ਕਰਦ)

ਔਰੰਗਜ਼ੇਬ ਦੀ ਚਿੱਠੀ ਤੋਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਉਹ ਆਪਣੇ ਆਪ ਨੂੰ ਦੋਸ਼ਾਂ ਤੋਂ ਬਰੀ ਕਰਨਾ ਲੋੜਦਾ ਸੀ ਤੇ ਸਾਰਾ ਇਲਜ਼ਾਮ ਹਿੰਦੂਆਂ ਤੇ ਸੁਟਣਾ ਚਾਹੁੰਦਾ ਸੀ। ਇਸ ਲਈ ਉਸ ਨੇ ਇਹ ਵੀ ਲਿਖਿਆ ਕਿ ਉਸ ਨੂੰ ਤਾਂ ਸਰਕਾਰੀ ਕੰਮਾਂ ਤੋਂ ਹੀ ਵਿਹਲ ਨਹੀਂ

ਸੀ ਮਿਲਦੀ।

ਮੁਕਤਸਰ ਤੋਂ ਗੁਰੂ ਜੀ ਲਖੀ ਜੰਗਲ ਪਧਾਰੇ। ਉਥੇ ਕੁਝ ਚਿਰ ਸੰਗਤਾਂ ਨੂੰ ਦਰਸ਼ਨ ਦੇ ਕੇ ਫਿਰ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਆ ਟਿਕੇ। ਇਥੇ ਦਸਮ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਲਿਖਿਆ ਤੇ ਉਸ ਨੂੰ (ਗੁਰੂ) ਗ੍ਰੰਥ ਸਾਹਿਬ ਕਹਿਆ।

ਉਥੋਂ ਦੱਖਣ ਵੱਲ ਟੁਰ ਪਏ। ਅਜੇ ਰਾਹ ਵਿਚ ਹੀ ਸਨ ਕਿ ਖ਼ਬਰ ਪੁੱਜੀ ਕਿ ਔਰੰਗਜ਼ੇਬ ਦਾ ਦਿਹਾਂਤ ਹੋ ਗਿਆ ਹੈ।

**ਬਹਾਦਰ ਸ਼ਾਹ ਨਾਲ ਮੁਲਾਕਾਤ**

ਸ਼ਹਿਜ਼ਾਦਾ ਬਹਾਦਰ ਸ਼ਾਹ ਤੇ ਉਸ ਦੇ ਭਾਈ ਆਜ਼ਮ ਸ਼ਾਹ ਵਿਚਕਾਰ ਜੰਗ ਵਿਚ ਬਹਾਦਰ ਸ਼ਾਹ ਦੀ ਜਿੱਤ ਹੋਈ। ਬਹਾਦਰ ਸ਼ਾਹ ਨੇ ਗੁਰੂ ਜੀ ਕੋਲੋਂ ਪਿਛਲੇ ਬੀਤੇ ਦੀ ਮੁਆਫ਼ੀ ਮੰਗੀ। *(ਅਜ਼ ਆਂ ਚਿ ਬ ਰਵੀ ਰਫਤਾ ਖ਼ੁਦ ਉਜ਼ ਰਾ ਬ ਖ਼ੁਾਸਤ ਵਬ ਖ਼ੁਾਸਤਾ ਫਰ ਆਵਨ)* ਬਹੁਤ ਸਾਰੀਆਂ ਅਮੁੱਲ ਵਸਤਾਂ ਵੀ ਬਹਾਦਰ ਸ਼ਾਹ ਨੇ ਭੇਟ ਕੀਤੀਆਂ। ਉਨ੍ਹਾਂ ਵਿਚ ਝੰਡਾ, ਨਗਾਰਾ, ਖੇਮਾ, ਸਾਇਬਾਨ ਤੇ ਹੋਰ ਕੀਮਤੀ ਸਾਮਾਨ ਤੋਂ ਇਲਾਵਾ ਤੋਪ, ਹਾਥੀ ਤੇ ਘੋੜੇ ਵੀ ਸਨ।

**ਦੱਖਣ ਵੱਲ**

ਆਪ ਜੀ ਨੇ ਦੱਖਣ ਵੱਲ ਜਾਣ ਦਾ ਇਰਾਦਾ ਕੀਤਾ। ਪੰਜ ਹਜ਼ਾਰ ਸਵਾਰ ਤੇ ਪੈਦਲ ਸਦਾ ਉਨ੍ਹਾਂ ਨਾਲ ਰਹਿੰਦੇ ਸਨ। ਭਾਵੇਂ ਉਸ ਇਲਾਕੇ ਵਿਚ ਆਪ ਜੀ ਦੇ ਕਿਤਨੇ ਹੀ ਸ਼ਰਧਾਲੂ ਬਣੇ ਪਰ ਸਿੰਘ ਘੱਟ ਹੀ ਸਜੇ।

**ਬੰਦਾ ਸਿੰਘ**

ਇਕ ਬੈਰਾਗੀ ਫ਼ਕੀਰ, ਉਨ੍ਹਾਂ ਹੱਥੀਂ ਅੰਮ੍ਰਿਤ ਛਕ ਕੇ ਬੰਦਾ ਸਿੰਘ ਸਜਿਆ। ਹੋਆ ਇਸ ਤਰ੍ਹਾਂ ਕਿ ਜਦ ਗੁਰੂ ਜੀ ਦਾਦੂਦਵਾਰੇ ਆਏ ਸਨ ਤਾਂ ਉਥੋਂ ਦੇ ਮਹੰਤ ਜੈਤ ਰਾਮ ਨੇ ਕਿਹਾ ਸੀ ਕਿ ਦੱਖਣ ਵੱਲ ਜਾਂਦੇ। ਉਹ ਬੈਰਾਗੀ ਲਛਮਣ ਦਾਸ ਤੋਂ ਬਚ ਕੇ ਰਹਿਣ। ਉਸਦੀ ਆਗਿਆ ਤੋਂ ਬਿਨਾਂ ਜੇ ਕੋਈ ਉਸ ਦੇ ਡੇਰੇ ਜਾ ਵੜੇ ਤੇ ਮੰਜੇ ਤੇ ਬੈਠੇ ਤਾਂ ਉਹ ਜਾਦੂ-ਟੂਣਿਆਂ ਨਾਲ ਹੇਠਾਂ ਸੁਟ ਲੈਂਦਾ ਹੈ। ਗੁਰੂ ਜੀ ਨੇ ਉਸ ਪਾਸ ਜਾਣ ਦਾ ਪੱਕਾ ਇਰਾਦਾ ਕਰ ਲਿਆ। ਗੁਰੂ ਜੀ ਉਸ ਦੇ ਡੇਰੇ ਜਾ ਕੇ ਉਸ ਦੀ ਗੱਦੀ 'ਤੇ ਬੈਠ ਗਏ। ਜਦ ਬੈਰਾਗੀ ਨੇ ਆ ਕੇ ਕਿਸੇ ਅਜਨਬੀ ਨੂੰ ਗੱਦੀ ਤੇ ਬੈਠੇ ਦੇਖਿਆ ਤਾਂ ਬੜੇ ਰੋਹ ਵਿਚ ਆ ਕੇ ਜਾਦੂ-ਟਾਣੂ ਕੀਤੇ, ਮੰਤ੍ਰ ਪੜ੍ਹੇ ਤਾਂ ਕਿ ਗੁਰੂ ਜੀ ਨੂੰ ਹੇਠਾਂ ਸੁੱਟ ਦੇਵੇ। ਜਦ ਕਿਸੇ ਜੰਤ੍ਰ-ਮੰਤ੍ਰ ਟੂਣੇ ਕੀਤੇ ਦਾ ਅਸਰ ਨਾ ਹੋਆ ਤਾਂ ਗੋਡੇ ਭਾਰ ਹੋ ਨਿਮਰਤਾ ਸਹਿਤ ਉਸ ਨੇ ਹੱਥ ਜੋੜ ਪੁੱਛਿਆ : 'ਤੁਸੀਂ ਕੌਣ ਹੋ? *(ਤੂ ਕੈਸਤੀ ?)*

ਗੁਰੂ ਸਾਹਿਬ ਨੇ ਫਰਮਾਇਆ : ਮੈਂ ਉਹ ਹੀ ਹਾਂ ਜਿਸ ਨੂੰ ਤੂੰ ਜਾਣਦਾ ਹੈਂ *(ਆਂ ਚਿ ਤੂੰ ਮੈ ਦਾਨੀ)*।

ਉਸ ਨੇ ਪੁੱਛਿਆ : ਮੈਂ ਕਿਸ ਨੂੰ ਜਾਣਦਾ ਹਾਂ *(ਚਿ ਮੈ ਦਾਨਮ) ?*

ਗੁਰੂ ਸਾਹਿਬ ਨੇ ਕਿਹਾ : ਆਪਣੇ ਅੰਦਰ ਝਾਤੀ ਮਾਰ। *(ਦਰਿ ਦਿਲ ਖ਼ੁਦ ਖ਼ਿਆਲ ਕੁਨ)*

ਇਤਨਾ ਸੁਣ ਕੇ, ਕੁਝ ਰੁਕ ਕੇ ਉਸ ਨੇ ਕਿਹਾ : ਤੁਸੀਂ ਗੁਰੂ ਗੋਬਿੰਦ ਸਿੰਘ ਹੋ? *(ਤੂ ਗੁਰੂ ਗੋਬਿੰਦ ਸਿੰਘ ਹਸਤੀ)*

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ : ਹਾਂ! ਮੈਂ ਇਸ ਲਈ ਆਇਆ ਹਾਂ ਕਿ ਤੈਨੂੰ ਸਿੱਖ ਬਣਾਵਾਂ। *(ਆ ਰੀ। ਬਰ ਈਂ ਚਿ ਆਮਦੀ ਗੁਫਤ ਆਮਦਅ ਅਮ ਤਾ ਤੁਮ ਮੁਰੀਦ ਬ ਕੁਨਮ)*

ਬੈਰਾਗੀ ਨੇ ਕਿਹਾ : ਮੈਂ ਹਾਜ਼ਰ ਹਾਂ। *(ਕਬੂਲ ਕਰਦਮ)*

ਉਸ ਵੇਲੇ ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਤੇ ਸਿੰਘ ਸਜਾ ਲਿਆ *(ਪਸ ਹਮਾ ਗਾਅ ਊ ਰਾ ਪਾਹੁਲ ਦਾਰ੍ਹਹ)* ਤੇ ਆਪਣੇ ਡੇਰੇ ਲੈ ਆਏ। ਉਸ ਨੂੰ ਆਪਣੇ ਨੇੜੇ ਹੀ ਰਖਦੇ ਤੇ ਸਿੱਖਿਆ ਦੇਂਦੇ। ਕੁਝ ਚਿਰ ਪਿੱਛੋਂ ਸਿੰਘਾਂ ਦਾ ਜਥੇਦਾਰ ਥਾਪਿਆ ਤੇ ਸਿੱਖਿਆ ਦਿੰਦੇ ਕਿਹਾ ਕਿ ਮਰਦ ਬਣ ਕੇ ਵਿਚਰੀਂ, ਗੁਰਮਤਿ ਤੇ ਪੂਰਾ ਪਹਿਰਾ ਦੇਵੀਂ ਤੇ ਜਿਨ੍ਹਾਂ ਨੇ ਬੇਦੋਸ਼ਿਆਂ ਦਾ ਖ਼ੂਨ ਡੋਲ੍ਹਿਆ ਹੈ, ਉਨ੍ਹਾਂ ਨੂੰ ਸਜ਼ਾ ਦੇਵੀਂ। ਐਸਾ ਕਰਦੇ ਜੇ ਸ਼ਹੀਦ ਵੀ ਹੋ ਜਾਵੇਂ ਤਾਂ ਵੀ ਨ ਘਾਬਰੀਂ। ਸ਼ਹੀਦੀ ਭਾਗਾਂ ਨਾਲ ਮਿਲਦੀ ਹੈ। ਇਤਨਾ ਕਹਿ ਕੇ ਉਸਨੂੰ ਸਿਰੋਪਾ ਦਿੱਤਾ, ਆਪਣੇ ਭੱਥੇ ਵਿਚੋਂ ਪੰਜ ਤੀਰ ਬਖਸ਼ੇ ਤੇ ਖ਼ਾਸ ਤੌਰ ਤੇ ਕਿਹਾ ਕਿ ਇਸਤਰੀਆਂ ਤੋਂ ਬਚ ਕੇ ਰਵ੍ਹੀਂ। ਜਤ ਪਾਲੀਂ। ਤੀਰਾਂ ਦੀ ਵਰਤੋਂ ਇੰਝੇ ਨਾ ਕਰੀਂ। ਜੇਕਰ ਤੂੰ ਐਸ਼ਾਂ ਵਿਚ ਤੇ ਮੌਜ ਮੇਲਾ ਕਰਨ ਵਿਚ ਲਗ ਪਿਆ ਤਾਂ ਤੂੰ ਨਿਰਸੰਦੇਹ ਖੁਆਰ ਹੋਵੇਂਗਾ।

ਆਪਣੀ ਸਾਰੀ ਫ਼ੌਜ (ਜਿਸ ਦੀ ਗਿਣਤੀ ਪੰਜ ਹਜ਼ਾਰ ਸੀ) ਉਸ ਦੇ ਸਪੁਰਦ ਕੀਤੀ। ਸਭ ਨੂੰ ਕਿਹਾ ਕਿ ਬੰਦੇ ਦੇ ਆਦੇਸ਼ਾਂ ਦੀ ਪਾਲਨਾ ਕੀਤਾ ਕਰਨ।

**ਗੁਰੂ ਜੀ ਤੇ ਮਾਰੂ ਹਮਲਾ**

ਉਧਰ ਜਦ ਸਰਹੰਦ ਦੇ ਨਵਾਬ ਨੂੰ ਪਤਾ ਲੱਗਾ ਕਿ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਕਹਿਣ ਤੇ ਉਨ੍ਹਾਂ ਸਭ ਹਾਕਮਾਂ ਨੂੰ ਸਜ਼ਾ ਦੇਣਾ ਮੰਨ ਲਿਆ ਹੈ ਜਿਨ੍ਹਾਂ ਬੇਦੋਸ਼ਿਆਂ ਮਾਸੂਮਾਂ ਨੂੰ ਦੀਵਾਰਾਂ ਵਿਚ ਚਿਣ ਸ਼ਹੀਦ ਕੀਤਾ ਤਾਂ ਉਸ ਨੇ ਦੋ ਪਠਾਣਾਂ ਨੂੰ ਇਨਾਮ ਦਾ ਲਾਲਚ ਤੇ ਹੋਰ ਰਕਮ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰਨ ਲਈ ਤਿਆਰ ਕਰ ਲਿਆ।

ਉਨ੍ਹਾਂ ਦੋਹਾਂ ਪਠਾਣਾਂ ਨੇ ਗੁਰੂ ਜੀ ਪਾਸ ਆ ਨੌਕਰੀ ਕਰ ਲਈ। ਉਨ੍ਹਾਂ ਨੇ ਖ਼ੂਬ ਫ਼ਰਮਾ-ਬਰਦਾਰੀ ਦਾ ਦਮ ਭਰਿਆ। ਇਕ ਸਮੇਂ ਜਦ ਸੋ ਦਰ ਰਹਿਰਾਸ ਦੇ ਪਾਠ ਉਪ੍ਰੰਤ ਗੁਰੂ ਜੀ ਆਪਣੇ ਖੇਮੇ ਬਿਰਾਜੇ ਹੀ ਸਨ ਕਿ ਉਨ੍ਹਾਂ ਵਿਚੋਂ ਇਕ ਤਾਂ ਬਾਹਰ ਖੜ੍ਹਾ ਹੋ ਗਿਆ ਤੇ ਦੂਜੇ ਨੇ ਮੌਕਾ ਚੰਗਾ ਜਾਣ ਐਸੀ ਕਟਾਰ ਚਲਾਈ ਕਿ ਗੁਰੂ ਜੀ ਦੇ ਪੇਟ ਵਿਚ ਵੱਡਾ ਘਾਓ ਲੱਗਾ। ਆਂਦਰਾਂ ਤਕ ਬਾਹਰ ਆ ਗਈਆਂ। ਕਟਾਰ ਮਾਰਨ ਵਾਲੇ ਨੂੰ ਗੁਰੂ ਜੀ ਨੇ ਉਥੇ ਹੀ ਸਿਰ੍ਹਾਣੇ ਪਈ ਸ੍ਰੀ ਸਾਹਿਬ ਨਾਲ ਮਾਰ ਮੁਕਾਇਆ। ਉਸ ਦੇ ਸਰੀਰ ਨੂੰ ਸਿਰ ਦੇ ਬੋਝ ਤੋਂ ਹਲਕਾ ਕਰ ਦਿੱਤਾ। ਉਸ ਨੇ ਜਦ ਮਰਦੇ ਮਰਦੇ 'ਹਾਏ ਅੰਮਾ' ਕਹਿਆ ਤਾਂ ਗੁਰੂ ਜੀ ਨੇ ਕਿਹਾ ਕਿ ਕਿਯਾ ਯੇ ਅੰਮਾ ਕਹਿਣੇ ਕਾ ਵਕਤ ਹੈ, ਅਲਾਹ ਕਹੋ ਅਲਾਹ !

ਦੂਜਾ ਵੀ ਪਕੜਿਆ ਗਿਆ। ਅੱਛੇ ਜਿਰਾਹ ਢੂੰਡ ਆਂਦੇ ਗਏ ਤੇ ਉਨ੍ਹਾਂ ਜ਼ਖ਼ਮ ਸੀ ਦਿੱਤੇ। ਥੋੜ੍ਹੇ ਚਿਰ ਵਿਚ ਹੀ ਫੱਟ ਭਰਨ ਲੱਗਾ। ਜਰਾਹਾਂ ਨੂੰ ਗੁਰੂ ਜੀ ਨੇ ਇਨਾਮਾਂ ਨਾਲ ਨਿਵਾਜਿਆ।

**ਜੋਤੀ ਜੋਤ ਸਮਾਉਣਾ**

ਪਰ ਇਕ ਦਿਨ ਭਰੇ ਦਰਬਾਰ ਵਿਚ ਜਦ ਇਕ ਰਾਜੇ ਨੇ ਕਮਾਨ ਪੇਸ਼ ਕੀਤੀ ਤੇ ਨਾਲ ਕਿਹਾ ਕਿ ਇਸ ਤੇ ਚਿੱਲਾ ਚੜ੍ਹਾਉਣਾ ਬੜਾ ਮੁਸ਼ਕਲ ਹੈ ਤਾਂ ਯੋਧੇ ਗੁਰੂ ਜੀ ਨੇ ਕਮਾਨ ਨੂੰ ਇਤਨੇ ਜ਼ੋਰ ਨਾਲ ਖਿੱਚਿਆ ਕਿ ਆਪ ਜੀ ਦੇ ਫੱਟ, ਜੋ ਅਜੇ ਅੱਲੇ ਸਨ, ਫਿਰ ਖੁਲ੍ਹ ਗਏ। ਸਿੱਖਾਂ ਨੇ ਫਿਰ ਜਰਾਹਾਂ ਨੂੰ ਬੁਲਾਉਣਾ ਚਾਹਿਆ ਤਾਂ ਮਹਾਰਾਜ ਨੇ ਕਿਹਾ ਕਿ ਕਿਸੇ ਨੂੰ ਬੁਲਾਉਣ ਦੀ ਲੋੜ ਨਹੀਂ। ਅੰਤਮ ਸਮਾਂ ਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਬਖਸ਼ ਆਪ ਜੀ ਨੇ ਆਪਣੀ ਜਾਨ ਸਿਰਜਣਹਾਰ ਨੂੰ ਦੇ ਦਿੱਤੀ। ਹੁਣ ਨਾਂਦੇੜ ਨੂੰ ਅਬਚਲ ਨਗਰ ਕਹਿੰਦੇ ਹਨ। ਜਿਸ ਦਾ ਭਾਵ ਹੈ ਸਦਾ ਕਾਇਮ ਦਾਇਮ ਰਹਿਣ ਵਾਲਾ।

*(ਸ਼ਹਰ ਨੰਦੇੜ ਕਿ ਅਕਾਲ ਸਿੰਘਾਂ ਅਜ਼ ਰਵੀ ਤਾਅ ਜ਼ੀਮ*
*ਅਬਚਲ ਨਗਰ ਯਾਅਨੀ ਕਿ ਦਵਾਮ ਕਾਇਮ)*[1]

*ਵਾਹਿਗੁਰੂ ਜੀ ਕਾ ਖ਼ਾਲਸਾ॥*
*ਵਾਹਿਗੁਰੂ ਜੀ ਕੀ ਫ਼ਤਹ॥*



1. ਹੋਰ ਪੂਰੇ ਵਿਸਥਾਰ ਲਈ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦਾ ਆਖਰੀ ਇਕੀਵਾਂ ਕਾਂਡ ਇਸੇ ਪੁਸਤਕ ਵਿਚ ਪੜ੍ਹਨ ਦੀ ਕ੍ਰਿਪਾਲਤਾ ਕਰਨੀ।